# ਚਤੁਰ ਸਿਆਣਾ ਸੁਘੜੁ ਸੋਇ

ਤਾਰਾ ਸਿੰਘ ਅਨਜਾਣ

## ਲੇਖਕ ਦੀਆਂ ਹੋਰ ਰਚਨਾਵਾਂ

**ਮੌਲਿਕ ਰਚਨਾਵਾਂ**

1. ਸਭਹਨ ਕੇ ਸਿਰਮੌਰ (ਸ੍ਰੀ ਸਤਿਗੁਰੂ ਰਾਮ ਸਿੰਘ ਜੀ) ਜੀਵਨੀ, 1986, 1998;
2. ਸਾਹਿਬ ਗੁਣੀ ਗਹੇਰਾ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ) ਜੀਵਨੀ, 1991;
3. ਸ਼ਹੀਦ ਬਾਬਾ ਲਹਿਣਾ ਸਿੰਘ (ਜੀਵਨੀ) 1992, 2004;
4. ਸੇਵਕ ਸੱਚੇ ਸਾਹ ਕੇ (ਵਿਅਕਤੀ-ਚਿੱਤਰ) 1992;
5. ਆਪਣੇ ਰੂ-ਬਰੂ (ਨਿਬੰਧ ਸੰਗ੍ਰਹਿ) 1999;
6. ਅਸਾਂ ਕੀ ਖੱਟਿਆ (ਨਿਬੰਧ ਸੰਗ੍ਰਹਿ) 1999;
7. ਅੰਧੇਰੈ ਦੀਪਕ ਬਾਲੀਐ (ਨਿਬੰਧ ਸੰਗ੍ਰਹਿ) 1999;
8. ਵਾਰ ਸ੍ਰੀ ਭਗਉਤੀ ਜੀ ਕੀ (ਇੱਕ ਅਧਿਐਨ) 2004;
9. ਨਾਮਧਾਰੀ ਇਤਿਹਾਸ - ਸੰਖੇਪ 2005

**ਸਹਿ-ਸੰਪਾਦਨਾਵਾਂ**

1. ਕਥਾ-ਕਹਾਣੀ 1987;
2. ਬਡ ਪਰਤਾਪੁ ਸੁਨਿਓ ਪ੍ਰਭੁ ਤੁਮਰੋ 1990;
3. ਵਡ ਪਰਤਾਪੁ ਅਚਰਜ-ਰੂਪ 1990;
4. ਪਰਤਾਪ ਸਦਾ ਗੁਰ ਕਾ ਘਟਿ ਘਟਿ 1991;
5. ਪੰਜਾਬੀ ਪਾਠ ਪੁਸਤਕ ਭਾਗ-1 1994;
6. ਸਾਹਿਤ ਦੀਪਿਕਾ ਭਾਗ-1 1996;
7. ਸਾਹਿਤ ਦੀਪਿਕਾ ਭਾਗ-2 1997;
8. ਗਿਆਨ ਰਿਸ਼ਮਾ ਭਾਗ 1 ਤੋਂ 4 2003;
9. ਗਿਆਨ ਰਿਸ਼ਮਾ ਭਾਗ-5 2004

**ਸੰਪਾਦਨਾਵਾਂ**

1. ਪੰਜਾਬੀ ਪਾਠ ਪੁਸਤਕ ਭਾਗ-2 1995;
2. ਰਾਮ ਵਿਯੋਗੀਆਂ ਦੇ ਬਾਰਾਂਮਾਹ 1995;
3. ਪੰਜਾਬੀ ਪਾਠ ਪੁਸਤਕ ਭਾਗ-3 1997

**ਅਨੁਵਾਦ**

1. ਸਾਡੇ ਲਾਭਦਾਇਕ ਬੂਟੇ 1987

**ਹਿੰਦੀ**

1. बाबा लहणा सिंह शहीद 2004

**ਵਿਦੇਸ਼ ਯਾਤਰਾਵਾਂ**

ਨੇਪਾਲ, ਥਾਈਲੈਂਡ, ਯੂ.ਐਸ.ਏ., ਕਨੇਡਾ, ਯੂ.ਕੇ., ਦੱਖਣੀ ਅਫ਼ਰੀਕਾ, ਕੀਨੀਆ, ਤਨਜ਼ਾਨੀਆ, ਮਯਾਂਮਾਰ

**ਸਨਮਾਨ**

1. ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ, ਸੇਵਾ ਸਨਮਾਨ 1982
2. ਪੰਜਾਬੀ ਅਕਾਦਮੀ ਦਿੱਲੀ ਵਲੋਂ ਪੰਜਾਬੀ ਭਾਸ਼ਾ ਸੇਵਾ ਸਨਮਾਨ 1990
3. ਆਚਾਰੀਆ ਸ੍ਰੀ ਪਦਮ ਸਾਗਰ ਸੂਰੀ ਚਤੁਰਮਾਸ ਸਮਿਤੀ ਦਿੱਲੀ 1997
4. ਮਾਸਟਰ ਨਿਹਾਲ ਸਿੰਘ ਯਾਦਗਾਰੀ ਸਨਮਾਨ 2003
5. ਵੁਲਵਰਹੈਂਪਟਨ ਇੰਟਰਫੇਥ ਗਰੁਪ ਯੂ. ਕੇ. ਵਲੋਂ ਸਨਮਾਨ 2004

# ਚਤੁਰ ਸਿਆਣਾ ਸੁਘੜੁ ਸੋਇ

(ਨਿਬੰਧ ਸੰਗ੍ਰਹਿ)

ਤਾਰਾ ਸਿੰਘ ਅਨਜਾਣ

ਐਚੱ. ਕੇ. ਪ੍ਰਕਾਸ਼ਨ
ਦਿੱਲੀ

ਚਤੁਰ ਸਿਆਣਾ ਸੁਘੜੁ ਸੋਇ

CHATUR SIYANA SUGHAR SOI

Anthology of Articles

by

Tara Singh Anjan
A-110 Janta Colony,
New Delhi-110027
Ph.: 25440038



Edition 2006

**Publication :**
H. K. Prakashan
16/16, 1st Floor,
Geeta Colony, Delhi-31
Mobile : 9312271252

**Branch :**
EM-66, Rasta Mohalla,
Phagwara Gate,
Jalandhar

**Typesetting :**
Tegh Computers
Ph.: 9873332249

**Printer :**
Balaji Offset
Delhi.

**Price : 150.00** ISBN-81-87762-40-3

# ਭੂਮਿਕਾ

ਤਾਰਾ ਸਿੰਘ ਅਨਜਾਣ ਦੀ ਇਹ ਦਸਵੀਂ ਮੌਲਿਕ ਪੁਸਤਕ ਹੈ। ਉਸ ਨੇ ਆਪਣੀ ਵਾਰਤਕ ਦੀ ਸ਼ੈਲੀ ਦੀ ਆਪਣੇ ਨਿਬੰਧਾਂ ਰਾਹੀਂ ਪਹਿਲਾਂ ਹੀ ਪਹਿਚਾਣ ਕਾਇਮ ਕਰ ਲਈ ਹੈ। ਇਸ ਪੁਸਤਕ ਵਿਚ ਵੀ ਉਸ ਦੇ ਜੋ ਨਿਬੰਧ ਸ਼ਾਮਲ ਹਨ। ਉਸ ਸ਼ੈਲੀ ਦਾ ਹੋਰ ਵਿਸਥਾਰ ਹਨ। ਇਨ੍ਹਾਂ ਵਿਚ ਉਹ ਸਾਰੇ ਵਿਸ਼ੇ ਹਨ, ਜਿਨ੍ਹਾਂ ਦਾ ਜੀਵਨ ਦੀ ਆਦਰਸ਼ਵਾਦੀ ਜਾਚ ਨਾਲ ਡੂੰਘਾ ਸੰਬੰਧ ਹੈ, ਇਸ ਲਈ ਇਨ੍ਹਾਂ ਵਿਚਲਾ ਸੰਦੇਸ਼ ਨੈਤਿਕਤਾ, ਸਦਾਚਾਰ, ਵਿਹਾਰ, ਧਰਮ, ਗਿਆਨ, ਦਰਸ਼ਨ ਨਾਲ ਸੰਬੰਧਤ ਹੈ। ਮਨੁੱਖੀ ਵਿਕਾਸ, ਚੇਤਨਾ, ਹਉਮੈ, ਇਜ਼ਤ, ਜਾਣ-ਪਹਿਚਾਣ, ਸੇਵਾ, ਸਿਮਰਤਾ, ਨਿੰਦਾ, ਅੰਮ੍ਰਿਤ ਵੇਲਾ, ਪੜ੍ਹਣਾ-ਲਿਖਣਾ, ਮੁਸ਼ਕੱਤ, ਉਜਾੜ, ਵਸੇਬਾ, ਭਗਤੀ, ਗੁਰੂ ਦਾ ਮਹੱਤਵ, ਗੁਰੂ ਕਿਰਪਾ, ਗੁਰੂ ਗਿਆਨ, ਹੁਕਮ, ਕੂੜ, ਨਸ਼ੇ, ਬਿਰਧ ਅਵਸਥਾ, ਮੌਤ, ਦੁਖ, ਸੁਹਾਗ, ਰਿਸ਼ਤੇ ਨਾਤੇ, ਕੰਤ, ਖਾਲਸਾ ਆਦਿ ਉਹ ਵਿਸ਼ੇ ਹਨ, ਜਿਨ੍ਹਾਂ ਨੂੰ ਉਸ ਨੇ ਬਹੁਤ ਸਹਿਜ ਨਾਲ ਛੋਹਿਆ ਤੇ ਵਿਚਾਰਿਆ ਹੈ। ਇਨ੍ਹਾਂ ਵਿਸ਼ਿਆਂ ਨੂੰ ਗਿਆਨ ਤੇ ਨਿਮਰਤਾ ਨਾਲ ਵਿਚਾਰਿਆ ਹੈ।

ਤਾਰਾ ਸਿੰਘ ਅਨਜਾਣ ਨੇ ਇਨ੍ਹਾਂ ਵਿਚਾਰਾਂ ਨੂੰ ਪ੍ਰਗਟਾਉਂਦਿਆਂ ਗੁਰਬਾਣੀ, ਸਿੱਖ ਇਤਿਹਾਸ ਦੇ ਹੋਰ ਸਰੋਤਾਂ ਤੇ ਗ੍ਰੰਥਾਂ ਨੂੰ ਆਪਣਾ-ਆਧਾਰ ਬਣਾਇਆ ਹੈ। ਗੁਰਬਾਣੀ ਦਾ ਉਸ ਨੂੰ ਇੰਨਾ ਡੂੰਘਾ-ਗਿਆਨ ਹੈ ਕਿ ਹਰ ਵਿਚਾਰ ਨਾਲ ਸੰਬੰਧਤ ਟੂਕਾਂ ਉਹ ਸਹਿਜੇ ਹੀ ਪਾਠਕਾਂ ਸਾਹਵੇਂ ਸਾਕਾਰ ਕਰਦਾ ਤੁਰਿਆ ਜਾਂਦਾ ਹੈ। ਭਾਈ ਗੁਰਦਾਸ, ਭਾਈ ਸੰਤੋਖ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਹੁਕਮਨਾਮੇ, ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੇ ਕਥਨ, ਉਸ ਦੀ ਸਿਮਰਤੀ ਦੇ ਅੰਗ ਸੰਗ ਹਨ ਤੇ ਇਉਂ ਬਾਣੀ ਦੇ ਨਾਲ ਨਾਲ ਇਤਿਹਾਸ ਪ੍ਰਮਾਣਾਂ ਵਾਸਤੇ ਉਸ ਦੀ ਸਿਮਰਤੀ ਵਿਚ ਫੈਲਿਆ ਹੋਇਆ ਹੈ। ਇਸੇ ਕਾਰਨ ਉਸ ਦੀ ਵਾਰਤਕ ਵਿਚੋਂ ਵਿਸ਼ਾਲਤਾ ਦਾ ਪ੍ਰਭਾਵ ਪੈਂਦਾ ਹੈ।

ਉਸ ਦੀ ਸ਼ੈਲੀ ਵਲ ਇਸੇ ਲਈ ਧਿਆਨ ਜਾਂਦਾ ਹੈ, ਕਿਉਂਕਿ ਉਹ ਵਾਕ ਬਹੁਤ ਛੋਟੇ ਅਤੇ ਸਰਲ ਬਣਾਉਂਦਾ ਹੈ। ਅਜਿਹੇ ਵਾਕ ਉਸੇ ਵਾਰਤਕਕਾਰ ਕੋਲੋਂ ਸੰਭਵ ਹੁੰਦੇ ਹਨ, ਜਿਸ ਨੇ ਉਨ੍ਹਾਂ ਗੱਲਾਂ ਨੂੰ ਡੂੰਘੀ ਤਰ੍ਹਾਂ ਆਪਣੇ ਅੰਦਰ ਵਿਚਾਰਿਆ ਹੁੰਦਾ ਹੈ। ਗਲਾਂ ਦੇ ਤੱਤ ਕੱਢੇ ਹੁੰਦੇ ਹਨ। ਅਭਿਆਸ ਕੀਤਾ ਹੁੰਦਾ ਹੈ। ਇਹ ਗਿਆਨ-ਭਗਤੀ ਦੀ ਪ੍ਰਕਿਰਿਆ ਹੈ, ਜਿਸ ਵਿਚੋਂ ਸਹਿਜ-ਭਾਸ਼ਾ ਰੂਪ ਧਾਰਦੀ ਹੈ। ਜਿਸ ਨੂੰ

ਇਹ ਪ੍ਰਾਪਤ ਹੁੰਦੀ ਹੈ, ਉਸ ਨੂੰ ਔਖੀ ਭਾਸ਼ਾ ਦੀ ਲੋੜ ਨਹੀਂ ਪੈਂਦੀ। ਪਾਠਕ ਇਨ੍ਹਾਂ ਨਿਬੰਧਾਂ ਨੂੰ ਪੜ੍ਹਦਿਆਂ ਭਾਸ਼ਾ ਦਾ ਇਹ ਸਹਿਜ ਆਪ ਹੀ ਮਹਿਸੂਸ ਕਰ ਲੈਣਗੇ। ਅਜਿਹੀ ਭਾਸ਼ਾ ਵਿਚ ਸੰਚਾਰ ਦੀ ਕੋਈ ਸਮੱਸਿਆ ਨਹੀਂ ਹੁੰਦੀ। ਸਰਲ ਜੀਵਨ-ਜਾਂਚ ਦਾ ਸੰਦੇਸ਼ ਤੇ ਸਰਲ ਭਾਸ਼ਾ। ਸਰਲ ਵਾਕ ਬਣਤਰ।

ਆਧੁਨਿਕ ਸਭਿਆਚਾਰ ਦੇ ਸਾਹਵੇਂ ਜਦੋਂ ਜੀਵਨ ਗੁੰਝਲਦਾਰ ਬਣ ਰਿਹਾ ਹੋਵੇ। ਆਦਰਸ਼ਕ ਤੇ ਸਿਹਤਮੰਦ ਜੀਵਨ ਜਾਚ ਗੁਆਚ ਰਹੀ ਹੋਵੇ, ਰਿਸ਼ਤੇ-ਨਾਤੇ ਟੁੱਟ ਰਹੇ ਹੋਣ, ਮਨੁੱਖ ਹਉਮੈ ਗ੍ਰਸਤ ਹੋ ਰਿਹਾ ਹੋਵੇ। ਗੁਰੂ ਤੋਂ ਸ਼ਬਦ ਤੋਂ ਕੋਹਾਂ ਦੂਰ ਹੋਵੇ, ਉਸ ਸਮੇਂ ਆਦਰਸ਼ਕ ਜੀਵਨ-ਜਾਂਚ ਨੂੰ ਸਿਮਰਦੀ ਪੁਸਤਕ ਦਾ ਅਪਣਾ ਮਹੱਤਵ ਹੁੰਦਾ ਹੈ। ਇਸੇ ਲਈ ਇਹ ਪੁਸਤਕ ਪੂਰਬੀ-ਦ੍ਰਿਸ਼ਟੀ ਦੀ ਆਦਰਸ਼ਵਾਦੀ ਜੀਵਨ-ਜਾਂਚ ਦਾ ਸੰਚਾਰ ਵੀ ਕਰਦੀ ਹੈ ਤੇ ਮਨੁੱਖ ਨੂੰ ਚੰਗੇਰੇ ਸਭਿਆਚਾਰ ਦੀ ਚੇਤਨਾ ਵੀ ਦਿੰਦੀ ਹੈ। ਮਨੁੱਖ ਨੂੰ ਅੰਦਰੋਂ ਜਗਾਉਂਦੀ ਹੈ।

ਮੈਨੂੰ ਉਮੀਦ ਹੈ ਪਾਠਕ ਇਨ੍ਹਾਂ ਨਿਬੰਧਾਂ ਦੇ ਅਵਚੇਤਨ ਤਕ ਪਹੁੰਚਣ ਦਾ ਯਤਨ ਕਰਨਗੇ।

—ਸੁਤਿੰਦਰ ਸਿੰਘ ਨੂਰ
ਦਿੱਲੀ ਯੂਨੀਵਰਸਿਟੀ

# ਤਤਕਰਾ

# ਚਤੁਰ ਸਿਆਣਾ ਸੁਘੜੁ ਸੋਇ

ਮਨੁੱਖ ਨੇ ਤਰੱਕੀ ਦਾ ਬੜਾ ਲੰਮਾ ਪੈਂਡਾ ਕੀਤਾ ਹੈ । ਜੰਗਲਾਂ, ਕੰਦਰਾਂ ਵਿਚ ਰਹਿਣ ਵਾਲਾ ਮਨੁੱਖ ਅੱਜ ਵਧੀਆ ਸੁਸੱਜਿਤ ਘਰਾਂ ਕੋਠੀਆਂ ਵਿਚ ਐਸ਼ ਕਰ ਰਿਹਾ ਹੈ । ਇਕੱਲਾ ਜੰਗਲਾਂ ਵਿਚ ਵਿਚਰ ਕੇ ਕੱਚੇ-ਪੱਕੇ ਮਾਸ, ਫਲਾਂ, ਕੰਦ-ਮੂਲ ਨਾਲ ਪੇਟ ਭਰਨ ਵਾਲਾ ਮਨੁੱਖ ਅੱਜ ਆਪਣੀ ਮਰਜ਼ੀ ਦੇ ਫੱਲ, ਸਬਜ਼ੀਆਂ, ਦਾਲਾਂ ਉਗਾ ਸਕਦਾ ਹੈ, ਛੱਤੀ ਪ੍ਰਕਾਰ ਦੇ ਭੋਜਨ ਬਣਾ ਕੇ ਖਾ ਸਕਦਾ ਹੈ । ਕੁਦਰਤ ਦੀਆਂ ਸ਼ਕਤੀਆਂ ਨੂੰ ਉਹ ਆਪਣੀ ਮਰਜ਼ੀ ਨਾਲ ਵਰਤ ਸਕਦਾ ਹੈ । ਉਸ ਕੋਲ ਵਧੀਆ ਸਵਾਰੀਆਂ ਤੇ ਸੁਖ ਦੇ ਸਾਧਨ ਹਨ । ਇਹ ਵੱਖਰੀ ਗੱਲ ਹੈ ਕਿ ਇਸ ਦਾ ਲਾਭ ਹਰ ਇਕ ਨਹੀਂ ਲੈ ਸਕਦਾ । ਇਸ ਲਈ ਸਮਰੱਥਾ ਦੀ ਲੋੜ ਹੈ । ਇਹ ਸਭ ਸੁਘੜ ਸਿਆਣੇ ਮਨੁੱਖ ਦੀ ਲਗਨ, ਮਿਹਨਤ, ਸਿਰੜ ਤੇ ਸਿਦਕ ਨਾਲ ਕੀਤੀ ਖੋਜ ਦਾ ਸਿੱਟਾ ਹੈ । ਇਹ ਖੋਜ ਮਨੁੱਖ ਨੇ ਭੌਤਿਕ ਤੌਰ 'ਤੇ ਵੀ ਕੀਤੀ ਹੈ ਅਤੇ ਅਧਿਆਤਮਕ ਤੌਰ 'ਤੇ ਵੀ ਪਰ ਉਸ ਦੀ ਸਿਆਣਪ, ਚਤੁਰਾਈ ਤੇ ਸੁਘੜਤਾ ਦੇ ਪੈਰਾਂ ਵਿਚ ਉਦੋਂ ਤਕ ਬੇੜੀਆਂ ਪਈਆਂ ਹਨ ਜਦੋਂ ਤਕ ਉਸ ਨੇ ਹਉਮੈ ਨੂੰ ਨਹੀਂ ਛੱਡਿਆ; ਉਹ ਮੈਂ ਤੇ ਮੇਰੀ ਤੋਂ ਦੂਰ ਨਹੀਂ ਰਿਹਾ ਹੈ ।

ਮਨੁੱਖ ਅੰਦਰ ਅੱਜ ਅਹੰਕਾਰ ਆ ਗਿਆ । ਉਹ ਅਭਿਮਾਨੀ ਹੋ ਗਿਆ । ਉਸ ਦੀਆਂ ਸ਼ਕਤੀਆਂ ਵੀ ਕਮਜ਼ੋਰ ਹੋ ਗਈਆਂ ਜਾਂ ਉਹ ਸ਼ਕਤੀਆਂ ਦੀ ਦੁਰਵਰਤੋਂ ਨਾਲ ਆਪਣੇ ਤੋਂ ਮਾੜੇ ਦੀਆਂ ਬਦ-ਅਸੀਸਾਂ ਲੈਣ ਲੱਗਾ ਹੈ ਜਾਂ ਉਸ ਦੀ ਬੁੱਧੀ ਭਰਿਸ਼ਟ ਹੋ ਗਈ ਤੇ ਉਹ ਆਪਣੀ ਤਾਕਤ ਨੂੰ ਭੰਗ ਦੇ ਭਾੜੇ ਗੁਆ ਬੈਠਾ । ਜੇ ਉਸ ਨੇ ਆਪਣੇ ਅਭਿਮਾਨ ਕਾਰਨ ਸਰਬ ਸ਼ਕਤੀਮਾਨ ਨਿਰਗੁਣ ਪ੍ਰਮਾਤਮਾ ਜਾਂ ਉਸ ਦੇ ਸਰਗੁਣ ਸਰੂਪ ਨਾਲ ਆਢਾ ਲਾ ਲਿਆ ਤਾਂ ਉਸ ਦੀਆਂ ਬਾਹਰ ਦੀਆਂ ਤਾਕਤਾਂ ਦੇ ਨਾਲ-ਨਾਲ ਅੰਦਰ ਦੀਆਂ ਤਾਕਤਾਂ ਵੀ ਜਵਾਬ ਦੇ ਗਈਆਂ । ਕਿਸੇ ਨੇ ਜੇ ਭਜਨ ਬੰਦਗੀ ਕੀਤੀ, ਮਾਇਆ ਨਾਲ ਮੋਹ ਤਾਂ ਨਾ ਰੱਖਿਆ ਪਰ ਇਸ ਗੱਲ ਦਾ ਮਾਣ ਕੀਤਾ ਕਿ ਮੈਂ ਮਾਇਆ ਦਾ ਤਿਆਗ ਕੀਤਾ ਹੈ, ਤਾਂ ਉਸ ਨੇ ਕੁਝ ਵੀ ਪ੍ਰਾਪਤ ਨਹੀਂ ਕੀਤਾ । ਕਬੀਰ ਜੀ ਦੀ ਬਾਣੀ ਅਨੁਸਾਰ :-

ਕਬੀਰ ਮਾਇਆ ਤਜੀ ਤ ਕਿਆ ਭਇਆ
ਜਉ ਮਾਨੁ ਤਜਿਆ ਨਹੀ ਜਾਇ ॥

ਮਾਨ ਮੁਨੀ ਮੁਨਿਵਰ ਗਲੇ
ਮਾਨੁ ਸਭੈ ਕਉ ਖਾਇ ॥

ਅਭਿਮਾਨ ਕਰਨ ਵਾਲੇ ਮਨੁੱਖ ਨੂੰ ਕਈ ਵਾਰ ਸਮਝ ਹੀ ਨਹੀਂ ਆਉਂਦੀ ਕਿ :-

ਸਹਸ ਸਿਆਣਪਾ ਲਖ ਹੋਹਿ
ਤ ਇਕ ਨ ਚਲੈ ਨਾਲਿ ॥ (ਗੁਰੂ ਨਾਨਕ)

ਉਹ ਆਪਣੀ ਅਕਲਮੰਦੀ ਤੇ ਫ਼ਖਰ ਕਰ ਕੇ ਆਪਣੇ ਤੋਂ ਕਿਸੇ ਸੰਸਾਰਕ ਪੱਖੋਂ ਵੱਡੇ ਜਾਂ ਅਧਿਆਤਮਕ ਤੌਰ 'ਤੇ ਵੱਡੇ ਨੂੰ ਜਾਂ ਛੋਟਾ ਸਮਝਦਾ ਹੈ ਜਾਂ ਛੋਟਾ ਕਰਨ ਦੀ ਕੋਸ਼ਿਸ਼ ਕਰਦਾ ਹੈ। ਮੌਕਾ ਮਿਲਣ ਉੱਤੇ ਉਸ ਬਾਰੇ ਘਾੜਤਾਂ ਘੜਦਾ ਹੈ। ਮੌਕਾ ਮਿਲਣ ਉੱਤੇ ਉਸ ਬਾਰੇ ਖਰ੍ਹਵੇ, ਥੋਥੀਆਂ ਦਲੀਲਾਂ ਭਰੇ, ਸਵਾਰਥੀ ਹਉਮੈ ਵਾਲੇ ਬੋਲ ਬੋਲ ਕੇ ਹੋਰਾਂ ਦੇ ਮਨਾਂ ਵਿਚ ਜ਼ਹਿਰ ਭਰਨ ਦੀ ਕੋਸ਼ਿਸ਼ ਕਰਦਾ ਹੈ। ਉਹ ਏਥੇ ਹੀ ਬੱਸ ਨਹੀਂ ਕਰਦਾ ਸਗੋਂ ਉਸ ਖਿਲਾਫ਼ ਝੂਠਾ ਭੰਡੀ ਪ੍ਰਚਾਰ ਕਰਦਾ ਹੈ। ਜਨ ਸਾਧਾਰਨ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰਦਾ ਹੈ ਪਰ ਐਸੇ ਵਿਅਕਤੀ ਦਾ ਲੇਖਾ-ਜੋਖਾ ਕਈ ਵਾਰ ਜਾਂ ਏਥੇ ਹੀ ਮੁੱਕ ਜਾਂਦਾ ਹੈ ਜਾਂ ਉਸ ਨੂੰ ਕੁਦਰਤ ਵਲੋਂ ਚੇਤਾਵਨੀ ਮਿਲਦੀ ਹੈ ਕਿ ਉਹ ਮੈਂ ਮੇਰੀ ਨੂੰ ਛੱਡ ਕੇ ਸਹੀ ਰਸਤਾ ਅਖ਼ਤਿਆਰ ਕਰੇ। ਕਈ ਵਾਰ ਇਹ ਚੇਤਾਵਨੀ ਉਸ ਦੀ ਲਕੀਰ ਦੇ ਫ਼ਕੀਰ ਜਾਂ ਹੋਰ ਸੋਚਵਾਨਾਂ ਲਈ ਹੁੰਦੀ ਹੈ।

ਐਸੇ ਹੰਕਾਰੀ ਵਿਅਕਤੀ ਦਾ ਦਿਮਾਗ ਜਵਾਬ ਦੇ ਜਾਂਦਾ ਹੈ। ਦਿਮਾਗੀ ਨੁਕਸ ਕਾਰਨ ਉਹ ਸਹੀ ਸੋਚ ਨਹੀਂ ਸੋਚ ਸਕਦਾ। ਉਸ ਨੂੰ ਬੁਰੇ ਭਲੇ ਦੀ ਕੀ, ਆਪਣੇ ਪਰਾਏ ਦੀ ਵੀ ਪਛਾਣ ਨਹੀਂ ਆਉਂਦੀ। ਉਹ ਕਿਸੇ ਨਾਲ ਬੋਲਣਾ ਚਾਹੇ ਤਾਂ ਉਸ ਦੇ ਮੂੰਹੋਂ ਬੋਲ ਸਹੀ ਨਹੀਂ ਨਿਕਲਦੇ। ਉਸ ਦੀ ਬਾਣੀ ਗ਼ੈਰ-ਮਨੁੱਖੀ ਬਣ ਜਾਂਦੀ ਹੈ। ਕਈ ਵਾਰ ਕੋਈ ਲਿਖ ਕੇ ਆਪਣੀ ਗੱਲ ਕਰਨਾ ਚਾਹੁੰਦਾ ਹੇ ਪਰ ਹੱਥਾਂ ਵਿਚ ਲੇਖਣੀ ਦੀ ਪਕੜ ਸਹੀ ਹੋਣ ਦੇ ਬਾਵਜੂਦ ਉਸ ਦੇ ਲਿਖੇ ਅੱਖਰ, ਸ਼ਬਦ ਵਾਕ ਕਿਸੇ ਭਾਸ਼ਾ ਦੇ ਜਾਨਣ ਵਾਲੇ ਲਈ ਵੀ ਪੜ੍ਹਨ ਤੇ ਅਰਥ ਦੇਣ ਵਾਲੇ ਨਹੀਂ ਬਣਦੇ। ਉਸ ਦੀ ਇਸ ਹਾਲਤ ਬਾਰੇ ਉਹ ਤ਼ਾਂ ਬੌਧਿਕ ਤੌਰ 'ਤੇ ਸੋਚਣ ਤੋਂ ਅਸਮਰਥ ਹੁੰਦਾ ਹੈ ਪਰ ਉਸ ਦੇ ਟੋਲੇ ਦੇ ਲੋਕ ਵੀ ਧਰਮ ਦੀ ਥਾਂ ਧੜੇ ਨੂੰ ਪਿਆਰ ਕਰ ਕੇ ਅਹੰਕਾਰ ਦੇ ਕਿੰਗਰੇ ਤੋਂ ਜਿੰਨਾ ਚਿਰ ਹੇਠਾਂ ਨਹੀਂ ਉਤਰਦੇ ਉਹਨਾਂ ਦੀ ਸਿਆਣਪ ਕਿਸੇ ਕੰਮ ਨਹੀਂ ਆਉਂਦੀ।

ਹੰਕਾਰੀ ਦੀ ਕੀਤੀ ਤਪੱਸਿਆ, ਉਸ ਦਾ ਪਾਵੇ ਨਾਲ ਬੱਧਾ ਕਾਲ, ਉਸ ਨੂੰ ਬਚਾ ਨਹੀਂ ਸਕਦਾ। ਉਹ ਕਿਸੇ ਭਗਵਾਨ ਰਾਮ ਨਾਲ ਆਢਾ ਲਾ ਬੈਠਦਾ ਹੈ। ਉਹ ਬੇਸ਼ਕ ਚਾਰ ਵੇਦ, ਛੇ ਸ਼ਾਸਤਰਾਂ ਦਾ ਗਿਆਤਾ ਹੋ ਸਕਦਾ ਹੈ ਪਰ ਐਨਾ ਸੁਘੜ ਸਿਆਣਾ ਹੋ ਕੇ, ਆਪਣੇ ਰਾਜ ਤੇ ਵਿਦਿਆ ਦਾ ਅਭਿਮਾਨ ਕਰ ਕੇ ਐਸੀ ਵੱਡੀ ਗ਼ਲਤੀ ਕਰ ਬੈਠਦਾ ਹੈ ਕਿ ਆਪਣਾ ਘਰ-ਬਾਰ, ਆਪਣਾ ਰਾਜ-ਪਾਟ, ਆਪਣੀ ਸੋਨੇ ਦੀ ਲੰਕਾ ਤਬਾਹ ਕਰ ਬੈਠਦਾ ਹੈ।

ਮਨੁੱਖ ਨੂੰ ਰਾਜ ਮਦ ਦਾ ਹੀ ਨਹੀਂ ਹੁਸਨ-ਜਵਾਨੀ, ਧਨ-ਭੂਮੀ, ਕਰਮ-ਕਾਂਡੀ, ਸਰੀਰਕ, ਮਾਨਸਿਕ, ਬੌਧਿਕ, ਆਤਮਿਕ ਬਲ ਦਾ ਵੀ ਹੰਕਾਰ ਹੋ ਸਕਦਾ ਹੈ। ਉਹ ਮਾਣ-ਮੱਤਾ ਮੋਢਿਆਂ ਉੱਤੋਂ ਥੁੱਕਦਾ ਨਜ਼ਰ ਆ ਸਕਦਾ ਹੈ ਪਰ ਉਹ ਸਭ ਮਿੱਥਿਆ ਘੁਮੰਡ ਹੈ, ਗ਼ਰੂਰ ਹੈ। ਪੰਜਵੇਂ ਪਾਤਸ਼ਾਹ ਉਹਨਾਂ ਦੇ ਹੰਕਾਰ ਨੂੰ ਉਹਨਾਂ ਲਈ ਲੋਕ-ਪ੍ਰਲੋਕ ਵਿਚ ਹਾਨੀਕਾਰਕ ਸਮਝਦੇ ਹਨ। ਉਹਨਾਂ ਅਨੁਸਾਰ ਰਾਜ ਸ਼ਕਤੀ ਦਾ ਅਭਿਮਾਨ ਕਰਨ ਵਾਲਾ ਨਰਕਾਂ ਦਾ ਭਾਗੀ ਸੁਆਨ ਬਣਦਾ ਹੈ। ਜੁਆਨੀ ਦਾ ਮਾਣ ਕਰਨ ਵਾਲਾ ਵਿਸ਼ਟਾ ਦਾ ਕੀੜਾ ਹੁੰਦਾ ਹੈ। ਆਪਣੇ ਆਪ ਨੂੰ ਚੰਗੇ ਕਰਮ ਕਰਨ ਵਾਲਾ ਸਮਝਣ ਵਾਲਾ, ਆਵਾ-ਗਵਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਧਨ ਪਦਾਰਥ ਤੇ ਜ਼ਮੀਨ ਜਾਇਦਾਦ ਦਾ ਗੁਮਾਨ ਕਰਨ ਵਾਲਾ ਮੂਰਖ, ਅੰਨ੍ਹਾ ਤੇ ਅਗਿਆਨੀ ਹੈ। ਮਾਇਆ ਦਾ ਮਾਣ ਕਰਨ ਵਾਲਾ ਇਹ ਵੀ ਨਹੀਂ ਸਮਝਦਾ ਕਿ ਨਾਲ ਤਾਂ ਇਕ ਤੀਲਾ ਵੀ ਨਹੀਂ ਜਾਣਾ ਫਿਰ ਹੰਕਾਰ ਕਿਸ ਗੱਲ ਦਾ। ਕੋਈ ਜੇ ਆਪਣੇ ਬਾਹੂਬਲ, ਆਪਣੀਆਂ ਫ਼ੌਜਾਂ ਦਾ ਮਾਣ ਕਰੇ ਤਾਂ ਉਹ ਭੁੱਲਦਾ ਹੈ ਕਿ ਸਭ ਨੇ ਤਾਂ ਅੰਤ ਨੂੰ ਸੜ ਕੇ ਸੁਆਹ ਹੀ ਹੋ ਜਾਣਾ ਹੈ। ਉਹਨਾਂ ਦੇ ਬਚਨਾਂ ਦਾ ਨਿਚੋੜ ਹੈ :-

ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ।

ਹੰਕਾਰ ਨਾ ਕਰਨ ਵਾਲਾ ਜ਼ਰੂਰੀ ਨਹੀਂ ਕੋਝਾ, ਕਰੂਪ, ਦਲਿਦਰੀ, ਗ਼ਰੀਬ ਵਿਚਾਰਾ, ਮਾੜਾ ਹੁੰਦਾ ਹੈ। ਉਸ ਦੀ ਸੋਚ ਵਿਵੇਕਸ਼ੀਲ ਹੁੰਦੀ ਹੈ। ਉਹ ਮੈਂ ਨਹੀਂ, ਤੂੰ ਵਿਚ ਵਿਸ਼ਵਾਸ ਰੱਖਦਾ ਹੈ। ਉਹ ਜੋ ਕੁਝ, ਉਸ ਨੂੰ ਪ੍ਰਾਪਤ ਹੁੰਦਾ ਹੈ, ਤਾਂ "ਮੇਰੀ ਮਿਹਨਤ ਦਾ ਫਲ ਨਹੀਂ ਉਸ ਦੀ ਕਿਰਪਾ ਦਾ ਪ੍ਰਸਾਦ ਸਮਝਦਾ ਹੈ।" ਉਹ ਆਪਣੀ ਸੁੰਦਰਤਾ ਵਿਚ ਮਾਣ-ਮੱਤਾ ਹੋਣ ਦੀ ਥਾਂ ਸਮਝਦਾ ਹੈ ਕਿ ਇਹ ਪ੍ਰਭੂ ਦੀ ਦੇਣ ਹੈ। ਸਭ ਅੰਦਰ ਪ੍ਰਭੂ ਦੀ ਜੋਤ ਹੈ ਸੋ ਸਭ ਸੁੰਦਰ ਸਰੂਪ ਹਨ। ਉਹ ਮਾਇਆ ਦਾ ਇਸ ਲਈ ਗਰੂਰ ਨਹੀਂ ਕਰਦਾ ਕਿਉਂਕਿ ਉਹ ਸਮਝਦਾ ਹੈ ਕਿ ਸਭ ਕੁਝ ਉਸੇ ਦਾ ਦਿੱਤਾ ਹੋਇਆ ਹੈ। ਉਹ ਆਪਣੀ ਸੂਰਮਤਾਈ 'ਤੇ ਵੀ ਮਾਣ ਨਹੀਂ ਕਰਦਾ ਕਿਉਂਕਿ ਪ੍ਰਭੂ ਦੀ ਦਿੱਤੀ ਤਾਕਤ ਬਿਨਾਂ ਇਹ ਸੰਭਵ ਹੀ ਨਹੀਂ। ਉਹ ਵਿਵੇਕਸ਼ੀਲ ਹੁੰਦਾ ਹੈ।

ਅਭਿਮਾਨ ਕਈ ਵਾਰ ਜਿੱਤ ਦਾ ਵੀ ਹੁੰਦਾ ਹੈ। ਆਪਣੀ ਪ੍ਰਾਪਤੀ ਨੂੰ ਪ੍ਰਮਾਣਿਤ ਕਰਨ ਦੀ ਥਾਂ ਅੰਦਰ ਪਿਆ ਹੰਕਾਰ ਦਾ ਬੀਜ ਫੁਟ ਪੈਂਦਾ ਹੈ। ਇਕ ਵਾਰ ਕੁਝ ਵਿਦਵਾਨਾਂ ਨੇ ਆਪਣੇ ਗਿਆਨ ਨੂੰ ਪ੍ਰਮਾਣਿਤ ਕਰਨ ਲਈ ਯਾਤਰਾ ਸ਼ੁਰੂ ਕਰ ਦਿੱਤੀ। ਉਹਨਾਂ ਖੱਚਰਾਂ 'ਤੇ ਅਧਿਐਨ ਕੀਤੇ ਗ੍ਰੰਥ ਰੱਖੇ ਤੇ. ਚਰਚਾ ਲਈ ਹੋਰ ਆਚਾਰੀਆਂ, ਮੁਨੀਆਂ ਦੇ ਆਸ਼ਰਮਾਂ ਨੂੰ ਚਲ ਪਏ। ਉਹਨਾਂ ਜਿੱਤ ਹਾਰ ਦੀ ਸ਼ਰਤ ਵੀ ਇਹ ਰੱਖੀ ਕਿ ਜਿਹੜਾ ਗਿਆਨ ਗੋਸ਼ਟ ਵਿਚ ਉਹਨਾਂ ਨੂੰ ਹਰਾ ਦੇਵੇ ਉਹਨਾਂ ਦੇ ਗ੍ਰੰਥ ਲੈ ਜਾਵੇ, ਜੇ ਉਹ ਹਰਾ ਦੇਣ ਤਾਂ ਉਹ ਉਸ ਆਚਾਰੀਆ, ਮੁਨੀ ਦੇ ਗ੍ਰੰਥ ਲੈ ਲੈਣਗੇ। ਉਹ ਕਈ ਆਸ਼ਰਮਾਂ ਵਿਚ ਗਏ ਤੇ ਉਹਨਾਂ ਨੂੰ ਹਰਾ ਕੇ ਉਹਨਾਂ ਦੇ ਗ੍ਰੰਥ ਆਪਣੀਆਂ ਖੱਚਰਾਂ ਉਤੇ ਲੱਦ ਕੇ ਆਪਣੀ ਵਿਦਵਤਾ ਤੇ ਜਿੱਤ ਨੂੰ ਪ੍ਰਮਾਣੀਕ ਕਰਦੇ

ਰਹੇ। ਇਕ ਆਸ਼ਰਮ ਅੰਦਰ ਜਦੋਂ ਉਹ ਜਾਣ ਲੱਗੇ ਤਾਂ ਪਹਿਰਾ ਦੇ ਰਹੇ ਉਹਨਾਂ ਦੇ ਅਨੁਯਾਈ ਨੇ ਰੋਕ ਕੇ ਜਾਣ ਦਾ ਕਾਰਨ ਪੁੱਛਿਆ। ਉਹਨਾਂ ਦੇ ਕਾਰਨ ਦੱਸਣ 'ਤੇ ਉਸ ਨੇ ਕਿਹਾ, "ਪਹਿਲਾਂ ਮੇਰੇ ਨਾਲ ਚਰਚਾ ਕਰੋ ਜੇ ਮੈਂ ਹਾਰ ਗਿਆ ਤਾਂ ਆਚਾਰੀਆ ਜੀ ਕੋਲ ਜਾਣ ਦਿਆਂਗਾ।"

ਉਹ ਵਿਦਵਾਨ, ਉਸ ਸ਼ਾਗਿਰਦ ਕੋਲੋਂ ਹਾਰ ਗਏ ਤੇ ਵਾਇਦੇ ਮੁਤਾਬਕ ਗ੍ਰੰਥਾਂ ਲੱਦੀਆਂ ਖੱਚਰਾਂ ਛੱਡ ਕੇ ਚਲੇ ਗਏ ਪਰ ਜਦੋਂ ਉਸ ਅਨੁਯਾਈ ਨੇ ਆਪਣੇ ਗੁਰੂ ਨੂੰ ਅੰਦਰ ਜਾ ਕੇ ਉਹਨਾਂ ਨੂੰ ਹਰਾਉਣ ਦੀ ਗੱਲ ਦੱਸੀ ਤਾਂ ਉਹਨਾਂ ਪਤੇ ਦੀ ਗੱਲ ਕੀਤੀ ਕਿ ਉਹਨਾਂ ਨੂੰ ਹਰਾਉਣ ਦੀ ਕੋਈ ਲੋੜ ਨਹੀਂ ਸੀ। ਉਹਨਾਂ ਨੂੰ ਉਹਨਾਂ ਦੀ ਵਿਦਵਤਾ ਦੇ ਹੰਕਾਰ ਨੇ ਹੀ ਹਰਾ ਦਿੱਤਾ ਹੈ।

ਇਹ ਹੰਕਾਰ ਦਾ ਰੂਪ ਉਦੋਂ ਸੂਖ਼ਮ ਹੋ ਜਾਂਦਾ ਹੈ ਜਦੋਂ ਮਨੁੱਖ ਘਰ-ਬਾਹਰ, ਗ੍ਰਿਹਸਥ ਛੱਡ ਕੇ ਤਪ ਸਾਧਨਾ ਕਰਦਾ ਹੈ ਪਰ ਹਉਮੈ ਨੂੰ ਨਹੀਂ ਮਾਰ ਸਕਦਾ। ਉਸ ਨੂੰ ਮਾਣ ਹੁੰਦਾ ਹੈ ਆਪਣੇ ਤਪ ਦਾ ਤੇ ਉਹ ਦੂਜਿਆਂ ਨੂੰ ਲੱਤ ਹੇਠੋਂ ਕੱਢਣਾ ਚਾਹੁੰਦਾ ਹੈ। ਐਸੇ ਤਪੱਸਵੀਆਂ, ਰਿਸ਼ੀਆਂ, ਮੁਨੀਆਂ ਦਾ ਪਾਜ ਉਦੋਂ ਖੁਲ੍ਹਦਾ ਹੈ ਜਦੋਂ ਉਹ ਵਰ-ਸਰਾਪ ਦੇਣ ਲਗਦੇ ਹਨ। ਇਸ ਵਿਚ ਵੀ ਸੂਖ਼ਮਤਾ ਦੀ ਗੱਲ ਹੈ ਕਿ ਸਹਿਜ ਸੁਭਾ ਬਚਨ ਕਰਨਾ ਤੇ ਬਚਨ ਸੱਤ ਹੋਣਾ ਇਕ ਗੱਲ ਹੈ, ਮਿਥ ਕੇ ਵਰ-ਸਰਾਪ ਦੇਣਾ ਦੂਜੀ ਗੱਲ।

ਇਕ ਵਿਚ ਸਹਿਜਤਾ ਹੈ, ਸਰਲਤਾ ਹੈ ਦੂਜੇ ਵਿਚ ਚਲਾਕੀ-ਚਤੁਰਾਈ ਤੇ ਉਸ ਪਿੱਛੇ ਵਾਹਵਾ ਖੱਟਣ ਦਾ ਸੁਆਰਥ।

ਚੰਗੇ, ਸ਼ੁਭ, ਪਵਿੱਤਰ, ਪੁੰਨ ਕਰਮ ਕਰਨ ਪਿੱਛੋਂ ਜੇ ਮਾਣ ਪ੍ਰਤਿਸ਼ਠਾ ਦੀ ਗੱਲ ਆ ਗਈ ਤਾਂ ਅਭਿਮਾਨ ਆਪੇ ਹੀ ਆ ਗਿਆ। ਕੋਈ ਤੀਰਥ ਯਾਤਰਾ ਕਰੇ, ਮਰਯਾਦਾ ਰੱਖੇ, ਪੁੰਨ-ਦਾਨ ਕਰੇ ਪਰ ਖ਼ਬਰਾਂ ਛਪਵਾਉਣ ਵਾਸਤੇ ਨਹੀਂ, ਫ਼ੋਟੋ ਲੁਹਾਉਣ ਵਾਸਤੇ ਨਹੀਂ, ਧਾਰਮਿਕ ਥਾਵਾਂ 'ਤੇ ਪੱਥਰਾਂ ਉਤੇ ਨਾਂ ਉਕਰਵਾਉਣ ਵਾਸਤੇ ਨਹੀਂ ਜਿਸ ਵਿਚ ਮੈਂ ਹੈ, ਨਹੀਂ ਤਾਂ :-

ਤੀਰਥ ਬਰਤ ਅਰੁ ਦਾਨ ਕਰਿ
ਮਨ ਮੈ ਧਰੈ ਗੁਮਾਨੁ ॥
ਨਾਨਕ ਨਿਰਫਲ ਜਾਤ ਤਿਹ
ਜਿਉ ਕੁੰਚਰ ਇਸਨਾਨੁ ॥ (ਮਹਲਾ ੯)

ਇਸ ਦੀ ਥਾਂ ਸੁਖ ਇਸ ਵਿਚ ਹੈ :-

ਧਨ ਕੀਰਤ ਸੁਖ ਰਾਜ ਬਡਾਈ।
ਯੁਵਤੀ ਸੁਤ ਵਿਦਯਾ ਬਹੁ ਭਾਈ।
ਏ ਸਭ ਦਾਤ ਗੁਰੂ ਕੀ ਜਾਨੈ।

ਤਾ ਤੇ ਨਹਿ ਅਭਿਮਾਨਹਿ ਠਾਨੈ ।
(ਰਹਿਤਨਾਮਾ ਭਾਈ ਨੰਦ ਲਾਲ)

ਪਰ ਹਉਮੈ ਦਾ ਤਿਆਗ ਕਰਨਾ ਸੌਖਾ ਨਹੀਂ ਕਿਉਂਕਿ ਇਸ ਦਾ ਮਿੱਠਾ-ਮਿੱਠਾ ਦਰਦ ਚੰਗਾ ਲਗਦਾ ਹੈ । ਸਤਿਗੁਰੂ ਜੀ ਦੀ ਬਾਣੀ ਦੀਆਂ ਤੁਕਾਂ ਹਨ :-

ਹੈ ਕੋਈ ਐਸਾ ਹਉਮੈ ਤੋਰੈ ॥
ਇਸੁ ਮੀਠੀ ਤੇ ਇਹੁ ਮਨੁ ਹੋਰੈ ॥ ਮਹਲਾ-੫

ਪਰ ਸੂਰਮਾ ਵੀ ਉਹ ਹੀ ਹੈ ਜੋ ਇਸ ਦੁਸਟ ਤੋਂ ਛੁਟਕਾਰਾ ਪਾ ਲੈਂਦਾ ਹੈ :-

ਨਾਨਕ ਸੋ ਸੂਰਾ ਵਰੀਆਮੁ
ਜਿਨਿ ਵਿਚਹੁ ਦੁਸਟ ਅਹੰਕਰਣੁ ਮਾਰਿਆ ॥ ਮਹਲਾ-੪

ਹੰਕਾਰ ਨੂੰ ਮਾਰਨ ਤੋਂ ਬਾਅਦ ਜੇ ਮਨ ਵਿਚ ਆ ਗਿਆ ਕਿ ਮੈਂ ਹਉਮੈਂ ਨੂੰ ਮਾਰ ਲਿਆ ਹੈ, ਮੈਨੂੰ ਕੋਈ ਅਭਿਮਾਨ ਨਹੀਂ ਹੈ, ਮੈਂ ਘਮੰਡੀ ਨਹੀਂ ਹਾਂ ਤਾਂ ਇਸ ਵਿਚ ਵੀ ਅਚੇਤ ਵਿਚ, ਸੂਖਮ ਰੂਪ ਵਿਚ ਹੰਕਾਰ ਆਪਣਾ ਪਸਾਰਾ ਪਸਾਰੀ ਬੈਠਾ ਹੈ।

ਪੰਜਵੇਂ ਪਾਤਸ਼ਾਹ ਤਾਂ ਚਤੁਰ, ਪ੍ਰਬੀਣ, ਕਾਰਜ ਕੁਸ਼ਲ, ਨਿਪੁੰਨ ਤੇ ਸਿਆਣਾ ਵਿਅਕਤੀ ਉਸ ਨੂੰ ਹੀ ਮੰਨਦੇ ਹਨ ਜੋ ਹੰਕਾਰ ਦਾ ਤਿਆਗ ਕਰਦਾ ਹੈ । ਆਪ ਦੀ ਬਾਣੀ ਵਿੱਚ ਆਇਆ ਹੈ :-

ਚਤੁਰ ਸਿਆਣਾ ਸੁਘੜ ਸੋਇ ਜਿਨਿ ਤਜਿਆ ਅਭਿਮਾਨੁ ।

ਪਰ ਇਹ ਤਿਆਗ ਮਨ, ਬਚਨ, ਕਰਮ ਹਰ ਪੱਖ ਤੋਂ ਕਰਨ ਦੀ ਲੋੜ ਹੈ ।

# ਹੰਕਾਰ ਰੂਪੀ ਚੰਦਰ ਗ੍ਰਹਿਣ

ਸੀਤਲਤਾ ਚੰਦਰਮਾ ਦਾ ਵਿਸ਼ੇਸ਼ ਗੁਣ ਹੈ। ਇਸੇ ਕਰ ਕੇ ਜਦ ਕਿਸੇ ਦੇ ਸੀਤਲ ਸੁਭਾ ਦੀ ਗੱਲ ਕਰਨੀ ਹੋਵੇ ਤਾਂ ਕਿਹਾ ਜਾਂਦਾ ਹੈ ਕਿ ਚੰਦ ਵਰਗਾ ਸੀਤਲ ਹੈ। ਚੰਨ ਕਿਹੋ ਜਿਹਾ ਹੈ ਇਹ ਤਾਂ ਵਿਗਿਆਨ ਦੇ ਖੋਜੀ ਜਾਨਣ ਪਰ ਆਮ ਮਨੁੱਖ ਦਾ ਸੰਬੰਧ ਉਸ ਦੀਆਂ ਸੀਤਲ ਰਿਸ਼ਮਾਂ ਨਾਲ ਹੈ। ਭਾਵੇਂ ਚੰਨ ਘਟਦਾ ਵਧਦਾ ਦਿਸਦਾ ਹੈ, ਉਸ ਦੀ ਸੀਤਲਤਾ ਦੀ ਵਡਿਆਈ ਨਹੀਂ ਘਟਦੀ। ਹਾਂ ਜਦੋਂ ਚੰਨ ਨੂੰ ਗ੍ਰਹਿਣ ਲੱਗਦਾ ਹੈ ਤਾਂ ਉਸ ਦੀ ਸੀਤਲਤਾ ਤੇ ਪ੍ਰਕਾਸ਼ ਅੱਖੋਂ ਉਹਲੇ ਹੋ ਜਾਂਦੇ ਹਨ। ਸੀਤਲ ਸੁਭਾ ਸਾਧੂ ਨੂੰ ਗ੍ਰਹਿਣ ਲਾਉਂਦਾ ਹੈ ਹੰਕਾਰ।

ਹੰਕਾਰ ਬਾਰੇ ਸ੍ਰੀ ਯੋਗ ਵਸ਼ਿਸ਼ਟ ਵਿਚ ਲਿਖਿਆ ਹੈ :-

> "ਇਹ ਅਹੰਕਾਰ ਮਹਾਂ ਦੁਸ਼ਟ ਹੈ ਤੇ ਇਹੋ ਮਨੁੱਖ ਦਾ ਪਰਮ ਸ਼ਤਰੂ ਹੈ। ਇਹ ਮਿਥਿਆ ਹੈ ਤੇ ਸਭ ਦੁਖਾਂ ਦੀ ਖਾਨ ਹੈ। ਜਿਥੇ ਅਹੰਕਾਰ ਹੈ, ਉਥੇ ਸਭ ਦੁਖ ਆ ਜਾਂਦੇ ਹਨ, ਅਹੰਕਾਰ ਹੀ ਸਭ ਅਪਦਾ ਦਾ ਮੂਲ ਹੈ।"

ਹੰਕਾਰ ਉਹਨਾਂ ਪੰਜਾਂ ਬਲੀਆਂ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਚੋਂ ਹੈ, ਜਿਨ੍ਹਾਂ ਤੋਂ ਛੁਟਕਾਰਾ ਪਾਉਣ ਦਾ ਸ਼ਾਸਤਰਾਂ ਵਿਚ ਥਾਂ-ਪਰ-ਥਾਂ ਉਪਦੇਸ਼ ਦਿੱਤਾ ਹੈ। ਇਹ ਵੀ ਦੱਸਿਆ ਗਿਆ ਹੈ ਕਿ ਇਹਨਾਂ ਨੂੰ ਮਾਰਨਾ ਬੜਾ ਔਖਾ ਹੈ। ਇਹ ਕਿਸੇ ਨਾ ਕਿਸੇ ਪਾਸਿਉਂ ਸਿਰੀ ਕੱਢ ਹੀ ਲੈਂਦੇ ਹਨ। ਫਿਰ ਮਨੁੱਖ ਦਾ ਬੜਾ ਨੁਕਸਾਨ ਕਰਦੇ ਹਨ। ਉਸ ਦੀ ਸਾਤਵਿਕ ਬਿਰਤੀ ਨੂੰ ਖ਼ਰਾਬ ਕਰਦੇ ਹਨ। ਉਂਜ ਤਾਂ ਮਨੁੱਖ ਆਪ ਵੀ ਇਹਨਾਂ ਦੀ ਮਿੱਠੀ ਦਰਦ ਨੂੰ ਸੁਆਦ-ਸੁਆਦ ਮਾਨਣਾ ਮਾੜਾ ਨਹੀਂ ਸਮਝਦਾ। ਕਈ ਵਾਰ ਕੋਈ ਦੂਜਾ, ਉਸ ਦੀ ਤਪ-ਸਾਧਨਾ ਨੂੰ ਗੁੱਠੇ ਲਾਉਣ ਲਈ, ਉਸ ਨੂੰ ਆਪਣੀ ਕਮਾਈ ਤੋਂ ਮਹਿਰੂਮ ਰੱਖਣ ਲਈ ਜਾਂ ਮੰਜ਼ਿਲ 'ਤੇ ਪਹੁੰਚਣੋਂ ਰੋਕਣ ਲਈ ਇਹਨਾਂ ਵਿਚੋਂ ਕਿਸੇ ਨੂੰ ਵੀ ਵਰਤ ਲੈਂਦਾ ਹੈ। ਪੌਰਾਣਿਕ ਹਵਾਲਿਆਂ ਵਿਚ ਇੰਦਰ ਦੀ ਮਿਸਾਲ ਆਮ ਹੈ ਉਸ ਨੇ ਕਈਆਂ ਨੂੰ ਡੇਗਣ ਲਈ ਇਹਨਾਂ ਮਹਾਂਬਲੀਆਂ ਦੀ ਲੋੜ ਅਨੁਸਾਰ ਵਰਤੋਂ ਕੀਤੀ।

ਹੰਕਾਰ ਜ਼ਰੂਰੀ ਨਹੀਂ ਕਿਸੇ ਮਾਇਆਧਾਰੀ ਨੂੰ ਹੋਵੇ ਜਾਂ ਖੜਗ ਦੇ ਧਨੀ, ਰਾਜੇ ਮਹਾਰਾਜੇ ਨੂੰ ਹੋਵੇ। ਇਹ ਕਿਸੇ ਸਾਧ ਸੰਤ, ਤਪੀ-ਤੀਸਵਰ ਨੂੰ ਵੀ ਹੋ ਸਕਦਾ ਹੈ।

ਫ਼ਰੀਦ ਜੀ ਨੇ ਜਦ ਚਿੜੀਆਂ ਮਾਰੀਆਂ ਜਾਂ ਜਿਵਾਈਆਂ ਸਨ ਤਾਂ ਉਹ ਸਹਿਜ ਜਿਹਾ ਸੀ ਕਿ ਉਹ ਰੁੱਖ 'ਤੇ ਬੈਠੀਆਂ ਚਿੜੀਆਂ ਚੀਂਚੀਂ ਕਰ ਰਹੀਆਂ ਸਨ। ਉਸ ਨੇ ਕਿਹਾ, 'ਮਰ ਜਾਉ ਚਿੜੀਓ!' ਉਹ ਮਰ ਗਈਆਂ। ਫਿਰ ਉਹਨਾਂ ਦੇ ਮਨ ਵਿਚ ਆਇਆ ਇਹ ਗ਼ਲਤ ਹੋ ਗਿਆ ਹੈ ਤਾਂ ਸ਼ੇਖ ਫ਼ਰੀਦ ਜੀ ਨੇ ਕਿਹਾ, 'ਜਿਉਂ ਪਵੋਂ'। ਤਾਂ ਉਹ ਉੱਡ ਗਈਆਂ। ਇਸ ਨਾਲ ਉਸ ਨੂੰ ਹੰਕਾਰ ਹੋ ਗਿਆ ਕਿ ਮੈਂ ਬੰਦਗੀ ਕਰ ਕੇ ਕਿੰਨੀ ਵੱਡੀ ਤਾਕਤ ਪ੍ਰਾਪਤ ਕਰ ਲਈ ਹੈ। ਉਸ ਨੂੰ ਉਦੋਂ ਹੋਸ਼ ਆਈ ਜਦ ਖੂਹ ਵਿਚੋਂ ਪਾਣੀ ਕੱਢ ਕੇ ਡੋਲ੍ਹਣ ਵਾਲੀ ਬੀਬੀ ਨੇ ਕਿਹਾ, "ਇਹ ਚਿੜੀਆਂ ਨਹੀਂ ਜਿਹੜੀਆਂ ਮਾਰ ਜਿਵਾ ਲਵੇਂਗਾ।"

ਹੰਕਾਰ ਨਾਲ ਪਰਮਾਰਥ ਸਿੱਧੀ ਤਾਂ ਹੁੰਦੀ ਹੀ ਨਹੀਂ। ਮਨੁੱਖ ਜੋ ਪੁੰਨ ਕਰਦਾ ਹੈ, ਭਜਨ ਕਰਦਾ ਹੈ ਸਭ ਵਿਅਰਥ ਜਾਂਦਾ ਹੈ। ਉਂਜ ਕਈ ਵਿਅਕਤੀ ਸਵੇਰੇ ਉਠੱਣਗੇ। ਕੋਈ ਉਹਨਾਂ ਨੂੰ ਸੋਧ ਦਾ ਕੇਸੀ ਇਸ਼ਨਾਨ ਕਰਵਾਏਗਾ ਜਾਂ ਆਪ ਕਰਨਗੇ। ਫਿਰ ਉਹ ਭਜਨ ਬੰਦਗੀ ਕਰਨਗੇ, ਪਾਠ ਕਰਨਗੇ ਜਾਂ ਕੀਰਤਨ ਕਰਨ ਸੁਣਨਗੇ ਪਰ ਭਾਵਨਾ ਸ਼ੁਧ ਨਹੀਂ ਹੋਏਗੀ। ਜਾਂ ਤਾਂ ਇਹ ਵਖਾਲਾ ਹੋਵੇਗਾ ਦੂਜਿਆਂ ਨੂੰ ਭਰਮਾਉਣ ਲਈ ਜਾਂ ਦਾਲ ਫੁਲਕੇ ਦਾ ਸਾਧਨ ਬਣੇਗਾ ਜਾਂ ਪ੍ਰਭੁਤਾ ਦੀ ਭੁੱਖ ਹੋਵੇਗੀ ਜਾਂ ਫਿਰ ਤ੍ਰਿਸ਼ਨਾ ਹੋਵੇਗੀ ਵੱਡਾ ਬਣਨ ਦੀ। ਆਪ ਵੱਡਾ ਬਣਨ ਦੀ ਵੀ ਗੱਲ ਸਮਝ ਆ ਜਾਏਗੀ ਪਰ ਉਹ ਤਾਂ ਵੱਡਿਉਂ ਵੱਡਾ ਬਣਨ ਦੇ ਲਾਲਚ ਵਿਚ ਫਸ ਜਾਂਦਾ ਹੈ। ਉਹ ਸਮਝਦਾ ਹੈ ਦੂਜੇ ਨੂੰ ਐਵੇਂ ਮੱਥੇ ਟਿੱਕਦੇ ਹਨ, ਲੋਕ ਐਵੇਂ ਉਸ ਦਾ ਹੁਕਮ ਮੰਨਦੇ ਹਨ, ਐਵੇਂ ਉਸ ਦੀ ਕਿਰਪਾ ਦ੍ਰਿਸ਼ਟੀ ਦੇ ਚਾਹਵਾਨ ਇਕ ਭੋਰੀ ਦਰਸ਼ਨ ਮੰਗਦੇ ਨੇ, ਮੈਂ ਉਸ ਤੋਂ ਵੱਡਾ ਹਾਂ। ਵੱਡਾ ਹੀ ਨਹੀਂ ਉਹ ਹੰਕਾਰਿਆ ਥਾਂ-ਪਰ-ਥਾਂ ਪਰਚਾਰ ਕਰਦਾ ਹੈ, ਮੈਂ ਉਸ ਨੂੰ ਬਣਾਇਆ ਹੈ, ਉਹ ਤਾਂ ਤੁੱਛ ਸੀ। ਇੰਜ ਲੱਗਦਾ ਹੈ ਜਿਵੇਂ ਜਵਾਨ ਹੋਇਆ ਪੁੱਤ ਪਿਤਾ ਦੀ ਹਸਤੀ ਨੂੰ ਵੰਗਾਰ ਰਿਹਾ ਹੋਵੇ, "ਪਿਤਾ ਜੀ! ਤੁਸੀਂ ਨਹੀਂ, ਮੈਂ ਤੁਹਾਨੂੰ ਪੈਦਾ ਕੀਤਾ ਹੈ।" ਟਟੀਹਰੀ ਅਸਮਾਨ ਵਲ ਲੱਤਾਂ ਕਰ ਕੇ ਸੁੱਤੀ ਦੱਸ ਰਹੀ ਹੋਵੇ ਕਿ ਮੈਂ ਹੀ ਅਕਾਸ਼ ਥੰਮ੍ਹੀ ਖਲੋਤੀ ਹਾਂ। ਛਤੀਰੀ ਨਾਲ ਲੱਗੀ ਕੋਹੜ ਕਿਰਲੀ ਨੂੰ ਕਿਸੇ ਕਿਹਾ, 'ਹੇਠਾਂ ਉਤਰ ਆ, ਏਥੇ ਹੀ ਕਿਉਂ ਜੱਫਾ ਮਾਰੀ ਬੈਠੀ ਹੈਂ'। ਉਸ ਅੱਗੋਂ ਕਿਹਾ, 'ਮੈਂ ਐਵੇਂ ਨਹੀਂ ਚੰਬੜੀ ਹੋਈ, ਮੈਂ ਤਾਂ ਛਤੀਰੀ ਰੋਕੀ ਹੋਈ ਹੈ ਜੇ ਮੈਂ ਪਰ੍ਹੇ ਹੋ ਜਾਵਾਂ ਤਾਂ ਇਹ ਛਤੀਰੀ ਡਿੱਗ ਪਵੇਗੀ।' ਕੋਈ ਕੀ ਕਰੇ ਇਹਨਾਂ ਦਾ! ਹੰਕਾਰਵਸ ਐਵੇਂ ਭਰਮ ਪਾਲੀ ਬੈਠੇ ਹਨ।

ਹੰਕਾਰ ਰੂਪੀ ਬਿੰਧਿਆਚਲ ਪਰਬਤ ਦੇ ਆਸਰੇ ਮਨ ਰੂਪੀ ਮਸਤ ਹਾਥੀ ਕਲੋਲਾਂ ਕਰਦਾ ਹੈ ਪਰ ਸਮਝਦਾ ਨਹੀਂ ਕਿ ਮੁਕਤ ਦੁਆਰ ਤਾਂ ਰਾਈ ਦੇ ਦਸਵੇਂ ਹਿੱਸੇ ਜਿੰਨਾ ਭੀੜਾ ਹੈ, ਹਾਥੀ ਵਰਗਾ ਮਨ ਉਸ ਵਿਚੋਂ ਕਿਵੇਂ ਨਿਕਲੇਗਾ। ਤਾਕਤਵਰ ਨੂੰ ਹੰਕਾਰ ਹੋ ਜਾਂਦਾ ਹੈ। ਬਾਲ ਕਹਾਣੀਆਂ ਵਿਚ ਸਮਝਾਉਣ ਲਈ ਖ਼ਰਗੋਸ਼ ਤੇ ਕੱਛੂ ਕੁੰਮੇ ਦੀ ਗੱਲ ਆਉਂਦੀ ਹੈ ਕਿ ਦੌੜ ਵਿਚ ਤੇਜ਼ ਹੋਣ ਦੇ ਬਾਵਜੂਦ ਖ਼ਰਗੋਸ਼ ਕੱਛੂ ਕੁੰਮੇ ਕੋਲੋਂ ਹਾਰ ਗਿਆ।

ਕਈਆਂ ਨੂੰ ਬਿਨਾਂ ਤਾਕਤ ਤੋਂ ਆਪਣੀ ਤਾਕਤ ਦਾ ਐਵੇਂ ਹੀ ਹੰਕਾਰ ਹੋ ਜਾਂਦਾ ਹੈ । ਇਕ ਜ਼ਿੰਮੀਦਾਰ ਨੇ ਆਪਣੀ ਫ਼ਸਲ ਵੇਚਣ ਲਈ ਸ਼ਹਿਰ ਜਾਣਾ ਸੀ । ਉਸ ਨੇ ਗੱਡਾ ਜੋਇਆ, ਅਨਾਜ ਦੀਆਂ ਬੋਰੀਆਂ ਉੱਤੇ ਰੱਖੀਆਂ ਤੇ ਗੱਡਾ ਹਿੱਕ ਦਿੱਤਾ । ਉਸ ਦੇ ਘਰ ਦਾ ਇਕ ਕੁੱਤਾ ਵੀ ਗੱਡੇ ਦੇ ਹੇਠਾਂ-ਹੇਠਾਂ ਤੁਰਿਆ ਗਿਆ । ਸ਼ਹਿਰ, ਮੰਡੀ ਵਿਚ ਪੁੱਜੇ ਤਾਂ ਉਥੇ ਬੈਠੇ ਕੁੱਤਿਆਂ ਪੁੱਛਿਆ, 'ਕਿਵੇਂ ਬਈ ?' ਕਿਸਾਨ ਦਾ ਕੁੱਤਾ ਕਹਿਣ ਲੱਗਾ, 'ਗੱਡਾ ਭਰ ਕੇ ਦਾਣਿਆਂ ਦਾ ਲਿਆਇਆ ਹਾਂ ਪਹੁੰਚ ਹੀ ਗਿਆ ਹਾਂ ।' ਐਵੇਂ ਮੈਂ-ਮੈਂ ਕਰੀ ਜਾਣਾ ਹੀ ਹੰਕਾਰ ਹੈ ।

ਹੰਕਾਰ ਜਾਂ ਹਉਮੈ ਦੀਰਘ ਰੋਗ ਹੈ ਪਰ ਇਸ ਤੋਂ ਬਚਣਾ ਤਾਂ ਮਨੁੱਖ ਨੇ ਹੈ। ਪ੍ਰਭੂ ਨੇ ਤਾਂ ਸੰਸਾਰ ਵਿਚ ਬਹੁਤ ਕੁਝ ਬਣਾਇਆ ਹੈ । ਮਨੁੱਖੀ ਸਰੀਰ ਵਿਚ ਬਹੁਤ ਕੁਝ ਹੈ, ਉਸ ਵਿਚ ਹੀ : ਹਉਮੈ ਰੋਗ ਮਾਨੁਖ ਕਉ ਦੀਨਾ ।

ਹੰਕਾਰ ਕਿਉਂਕਿ ਪਰਮ ਸ਼ਤਰੂ ਹੈ, ਸਭ ਦੁਖਾਂ ਦੀ ਖਾਨ ਹੈ ਸੋ ਇਸ ਦਾ ਨਾਸ ਕਰਨਾ ਜ਼ਰੂਰੀ ਹੈ । ਭਗਵਾਨ ਰਾਮ ਜੀ, ਸ੍ਰੀ ਯੋਗ ਵਸ਼ਿਸ਼ਟ ਅਨੁਸਾਰ ਇਸ ਲਈ ਸੰਸਾਰਕ ਇੱਛਾਵਾਂ ਦੇ ਖ਼ਾਤਮੇ ਦੀ ਲੋੜ ਮਹਿਸੂਸ ਕਰਦੇ ਕਹਿੰਦੇ ਹਨ :-

> "ਹੇ ਮੁਨੀਸ਼ਵਰ ! ਇਹ ਜੋ ਮੈਂ ਰਾਮ ਹਾਂ, ਸੋ ਨਹੀਂ ਤੇ ਇੱਛਾ ਵੀ ਕੁਝ ਨਹੀਂ, ਕਿਉਂਕਿ ਜੇ ਮੈਂ ਨਹੀਂ ਤਾਂ ਇੱਛਾ ਕਿਸ ਨੂੰ ਹੋਵੇ ਤਾਂ ਇਹੋ ਹੀ ਹੋਵੇ ਕਿ ਅਹੰਕਾਰ ਤੋਂ ਸਹਿਜ ਪਦ ਦੀ ਪ੍ਰਾਪਤੀ ਹੋਵੇ ।"

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤਾਂ ਇਸ ਤੋਂ ਵੀ ਅਗਾਂਹ ਦਾ ਉਪਦੇਸ਼ ਦੇਂਦੇ ਹਨ । ਉਹਨਾਂ ਦਾ ਬਚਨ ਹੈ ਕਿ ਹੰਕਾਰ ਛੱਡਣ ਨਾਲ ਸਹਿਜ ਹੋ ਜਾਈਏ, ਮਨ ਵਿਚ ਕੋਈ ਸੰਕਲਪ ਵਿਕਲਪ ਨਾ ਪੈਦਾ ਹੋਵੇ ਇੰਜ ਨਾ ਹੋਵੇ ਕਿ,

"ਜੇ ਮੈਂ ਹੰਕਾਰ ਛੱਡਿਆ ਹੈ, ਫਿਰ ਇਹ ਹੰਕਾਰ ਆ ਜਾਏ, ਮੈਂ ਹੰਕਾਰ ਛੱਡਿਆ ਹੈ ।"

੧੯੭੬ ਦੀ ਗੱਲ ਹੈ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਅਰਦਾਸ ਕੀਤੀ ਗਈ ਤੇ ਔੜ ਮਾਰੇ ਇਲਾਕੇ ਸਾਰੇ ਇੰਗਲੈਂਡ ਵਿਚ ਮੀਂਹ ਪਿਆ। ਉਥੋਂ ਦੀਆਂ ਅੰਗਰੇਜ਼ੀ ਦੀਆਂ ਅਖ਼ਬਾਰਾਂ ਨੇ ਸੁਰਖੀਆਂ ਲਾ ਕੇ ਖ਼ਬਰਾਂ ਛਾਪੀਆਂ ਅਤੇ ਆਪ ਨੂੰ ਮੀਂਹ ਦਾ ਦੇਵਤਾ ਲਿਖਿਆ । ਸੱਚੇ ਪਾਤਸ਼ਾਹ ਜੀ ਨੂੰ ਭਾਰਤ ਵਿਚ ਕਿਸੇ ਇਸ ਬਾਰੇ ਜਾਨਣ ਲਈ ਅਰਜ਼ ਕੀਤੀ ਤਾਂ ਆਪ ਨੇ ਬਚਨ ਕੀਤਾ, "ਬੱਸ ਅਰਦਾਸ ਕਰ ਕੇ ਅਸੀਂ ਬਾਹਰ ਆਏ ਤਾਂ ਮੀਂਹ ਪੈ ਰਿਹਾ ਸੀ ।" ਇਹ ਸਤਿਗੁਰੂ ਹੀ ਸੀ ਪਰਉਪਕਾਰ ਕਰ ਕੇ ਹੀ ਸਹਿਜੇ ਇੰਜ ਦੱਸਿਆ ਜਿਵੇਂ ਕੋਈ ਖ਼ਾਸ ਗੱਲ ਨਹੀਂ ਸੀ।

ਕੋਈ ਊਣਾ ਭਾਂਡਾ ਹੁੰਦਾ ਤਾਂ ਆਪਣਾ ਕਮਾਲ ਦੱਸਦਾ । ਉਹ ਕਹਿੰਦਾ ਮੈਂ ਹੀ ਖ਼ੁਦਾ ਹਾਂ ।

ਉਂਜ ਆਮ ਮਨੁੱਖ ਦਾ ਸੁਭਾ ਹੈ ਉਹ ਆਪਣੇ ਗੁਣਾਂ ਨੂੰ ਬਣਾ ਸੁਆਰ ਕੇ, ਵਧਾ

ਚੜ੍ਹਾ ਕੇ ਪੇਸ਼ ਕਰਦਾ ਹੈ–ਐਸ ਨੂੰ ਮੈਂ ਪੈਸੇ ਦਿੱਤੇ ਤਾਂ ਕੰਮ ਚਲਿਆ, ਐਸ ਨੂੰ ਨਾ-ਮੁਰਾਦ ਬਿਮਾਰੀ ਤੋਂ ਮੈਂ ਛੁਟਕਾਰਾ ਦਿਵਾਇਆ, ਐਸ ਨੂੰ ਮੈਂ ਪੜ੍ਹਾਇਆ ਤਾਂ ਇਹ ਆਦਰਯੋਗ ਪਦ 'ਤੇ ਪਹੁੰਚਿਆ। ਮੈਂ ਐਨੇ ਸਕੂਲ ਕਾਲਜ ਬਣਾਏ, ਕਾਰਖ਼ਾਨੇ ਲਾਏ , ਐਨਿਆਂ ਨੂੰ ਨੌਕਰੀਆਂ ਦੁਆਈਆਂ ਤੇ ਬਹੁਤ ਕੁਝ ਤੇ ਫਿਰ ਕਹੇਗਾ ਕੋਈ ਮੇਰੀ ਹਉਮੈ ਨੂੰ ਪੱਠੇ ਨਹੀਂ ਪਾਉਂਦਾ। ਮੈਂ ਸਭ ਦਾ ਭਲਾ ਕਰਦਾ ਹਾਂ, ਦੁਖ ਦਰਦ ਵੰਡਾਉਂਦਾ ਹਾਂ ਕੋਈ ਮੇਰੀ ਕੀਤੀ ਕਤਰੀ ਨਹੀਂ ਜਾਣਦਾ। ਉਹ ਇਹ ਭੁਲ ਬੈਠਾ ਹੈ ਕਿ ਤੇਰੀ ਲੋਕ ਭਲਾਈ ਦੀ ਬਣਾਈ ਲੰਮੀ ਸੂਚੀ, ਤੇਰੀ ਕੀਤੀ ਕਤਰੀ ਨੂੰ ਖੂਹ ਵਿਚ ਪਾ ਰਹੀ ਹੈ। ਤੈਨੂੰ ਹੰਕਾਰੀ ਬਣਾ ਰਹੀ ਹੈ, ਤੇਰੇ ਕਲਿਆਣ ਦੀ ਰਾਹ ਵਿਚ ਕੰਡੇ ਬੀਜ ਰਹੀ ਹੈ। ਹੰਕਾਰ ਰੂਪੀ ਸ਼ਿਕਾਰੀ ਤੈਨੂੰ ਤ੍ਰਿਸ਼ਨਾ ਰੂਪੀ ਜਾਲ ਵਿਚ ਫਸਾ ਰਿਹਾ ਹੈ। ਇਸ ਵਿਚ ਫਸ ਕੇ ਤੂੰ ਮਹਾਂ ਦੀਨ ਹੋ ਜਾਏਂਗਾ, ਤੈਥੋਂ ਉਡਿਆ ਨਹੀਂ ਜਾਣਾ, ਬੰਧਨ ਵਿਚ ਪੈ ਕੇ ਦੁਖੀ ਹੋਵੇਂਗਾ।

ਹੰਕਾਰੀ ਵਿਅਕਤੀ ਨੂੰ ਆਪਣੀ ਵਿਦਵਤਾ ਦਾ, ਰਾਜਸੀ ਤਾਕਤ ਦਾ, ਧਨ-ਪਦਾਰਥ ਦਾ ਮਾਣ ਹੁੰਦਾ ਹੈ ਪਰ ਸਤਿਗੁਰੂ 'ਤੇ ਭਰੋਸਾ ਰੱਖਣ ਵਾਲੇ ਨੂੰ ਇਸ ਦਾ ਅਭਿਮਾਨ ਨਹੀਂ ਹੁੰਦਾ ਜੇ ਕੋਈ ਉਸ ਦੇ ਮਹੱਲ ਵਰਗੇ ਘਰ ਦੀ ਸਿਫ਼ਤ ਕਰਦਾ ਹੈ ਤਾਂ ਉਹ ਨਿਮਰਤਾ ਸਹਿਤ ਕਹਿੰਦਾ ਹੈ ਸਾਡਾ ਕੁਝ ਨਹੀਂ, ਸਭ ਸਤਿਗੁਰੂ ਦਾ ਹੈ, ਅਸੀਂ ਉਸ ਦੇ ਬਿਠਾਏ ਏਥੇ ਬੈਠੇ ਹਾਂ। ਉਹ ਕਿਰਪਾ ਕਰੇ ਸੁਖ ਦੇਵੇ। ਜੇ ਕਿਸੇ ਘਰ ਕੋਈ ਅਤਿਥੀ ਆ ਕੇ ਰਹੇ ਤਾਂ ਭਲਾ ਪੁਰਸ਼ ਕਹਿੰਦਾ ਹੈ ਸਤਿਗੁਰੂ ਦਾ ਘਰ ਹੈ, ਉਸ ਦਾ ਦਿੱਤਾ ਖਾਂਦੇ ਹੋ, ਮੇਰਾ ਕੀ ਹੈ?

ਜਿਸ ਵਿਚ ਹੰਕਾਰ ਹੈ ਉਹ ਆਪਣੀ ਰਜਨੀ ਵਰਗੀ ਪੁੱਤਰੀ ਵਲੋਂ ਵੀ ਚਾਹੇ ਗਾ ਕਿ ਉਹ ਕਹੇ ਕਿ ਉਸ ਦਾ ਦਿੱਤਾ ਖਾਂਦੀ ਹੈ ਨਹੀਂ ਤਾਂ ਕੀਤਾ ਪਾਵੇ। ਪ੍ਰਹਿਲਾਦ ਵਰਗਾ ਕਹੇ, ਤੂੰ ਹੀ ਪ੍ਰਭੂ ਹੈਂ ਨਹੀਂ ਤਾਂ ਹਰਨਾਕਸ਼ ਦੇ ਦਿੱਤੇ ਕਸ਼ਟ ਭੋਗੇ।

ਹੰਕਾਰ ਨੇ ਰਿਸ਼ੀਆਂ ਮੁਨੀਆਂ, ਭਜਨੀਕਾਂ ਨੂੰ ਵੀ ਨਹੀਂ ਬਖ਼ਸ਼ਿਆ। ਉਹਨਾਂ ਦੇ ਸ਼ਾਂਤੀ ਰੂਪੀ ਚੰਦਰਮਾ ਨੂੰ ਹੰਕਾਰ ਰੂਪੀ ਰਾਹੂ ਢੱਕ ਗਿਆ ਹੈ। ਚੰਦਰਮਾ ਨੂੰ ਗ੍ਰਹਿਣ ਲੱਗ ਰਿਹਾ ਹੈ ਜੋ ਉਸ ਨੂੰ ਕਾਲਾ ਸਿਆਹ ਕਰ ਰਿਹਾ ਹੈ। ਇਹ ਗ੍ਰਹਿਣ ਲੱਗਣਾ ਤਾਂ ਗ੍ਰਹਿ ਚਾਲ ਦਾ ਹਿੱਸਾ ਹੈ ਜਿਹੜਾ ਕੁਦਰਤ ਦੇ ਨੇਮ ਅਨੁਸਾਰ ਚਲਦਾ ਰਹਿੰਦਾ ਹੈ ਪਰ ਸ੍ਰਿਸ਼ਟੀ ਦਾ ਸਰਦਾਰ, ਵਿਚਾਰਵਾਨ ਵਿਅਕਤੀ, ਹੰਕਾਰ ਦੇ ਗ੍ਰਹਿਣ ਤੋਂ ਤਾਂ ਆਪਣੇ ਆਪ ਨੂੰ ਬਚਾ ਸਕਦਾ ਹੈ ਫਿਰ ਕਿਉਂ ਨਾ ਬਚਾਵੇ।

# ਜੇ ਜੀਵੈ ਪਤਿ ਲਥੀ ਜਾਇ

ਸੰਸਾਰ ਵਿਚ ਮਨੁੱਖ ਕੇਵਲ ਖਾਣ-ਪਹਿਨਣ ਲਈ ਹੀ ਜਨਮ ਨਹੀਂ ਲੈਂਦਾ। ਉਹ ਇੱਜ਼ਤ ਨਾਲ ਜਿਉਣਾ ਚਾਹੁੰਦਾ ਹੈ। ਜੇ ਕਿਤੇ ਉਸ ਦੇ ਮਾਣ-ਸਨਮਾਨ ਨੂੰ ਧੱਕਾ ਲੱਗੇ, ਉਸ ਦੀ ਇੱਜ਼ਤ ਦੀ ਥਾਂ ਬੇਇੱਜ਼ਤੀ ਹੋਵੇ ਤਾਂ ਉਹ ਕਹਿੰਦਾ ਹੈ ਮੇਰਾ ਵੀ ਕੋਈ ਜੀਣਾ ਹੈ। ਹਰ ਕੋਈ ਦੁਰ-ਦੁਰ ਕਰਦਾ ਹੈ।

ਇੱਜ਼ਤ ਨਾਲ ਜਿਉਣ ਲਈ ਮਨੁੱਖ ਬਹੁਤ ਉਚੇਚ ਕਰਦਾ ਹੈ। ਉਹ ਸੁਚੇਤ ਯਤਨ ਕਰਦਾ ਹੈ ਕਿ ਉਸ ਦੇ ਘਰ ਪਰਵਾਰ ਦੀ ਇੱਜ਼ਤ 'ਤੇ ਦਾਗ਼ ਨਾ ਲੱਗੇ। ਉਹ ਸ਼ੁਰੂ ਤੋਂ ਹੀ ਘਰ ਪਰਵਾਰ ਨੂੰ ਇਸ ਤਰ੍ਹਾਂ ਸਵਾਰਨਾ, ਸ਼ਿੰਗਾਰਨਾ ਚਾਹੁੰਦਾ ਹੈ ਕਿ ਦੂਜਿਆਂ ਦੀਆਂ ਨਜ਼ਰਾਂ ਵਿੱਚ ਉਸ ਦੀ ਇੱਜ਼ਤ ਵਧੇ।

ਉਸ ਦਾ ਪਹਿਨਣਾ, ਪਚਰਨਾ, ਰਹਿਣਾ-ਸਹਿਣਾ ਸਹਿਜੇ ਹੀ ਇਸ ਨਾਲ ਜੁੜਿਆ ਹੁੰਦਾ ਹੈ ਕਿ ਉਹ ਚੰਗਾ ਸਮਝਿਆ ਜਾ ਸਕੇ। ਉਹ ਐਸੀ ਸੰਸਥਾ ਵਿਚ ਕੰਮ ਕਰਨਾ ਚਾਹੁੰਦਾ ਹੈ ਜਿਥੇ ਮਾਣ ਵਧੇ। ਐਸਾ ਕੰਮ ਕਰਨਾ ਚਾਹੁੰਦਾ ਹੈ ਜਿਥੇ ਇੱਜ਼ਤ ਵਧੇ। ਜਿਥੇ ਉਸ ਦਾ ਅਪਮਾਨ ਹੋਵੇ ਉਥੋਂ ਉਹ ਕਿਨਾਰਾ ਕਰਨਾ ਹੀ ਚੰਗਾ ਸਮਝਦਾ ਹੈ। ਇਕ ਅਖਾਣ ਹੈ :

ਲਖੀਂ ਵੇ ਲਖੀਨਿਆ ਲਖੀ ਮੁੱਲ ਪਿਉਂ।
ਜਿਥੇ ਗਿਉਂ ਨਾ ਮੰਨਿਓਂ ਉਥੇ ਕਿਉਂ ਗਿਉਂ।

ਮਨੁੱਖ ਕੋਈ ਐਸਾ ਕੰਮ ਨਹੀਂ ਕਰਨਾ ਚਾਹੁੰਦਾ ਜਿਥੇ ਉਸ ਨੂੰ ਕਿਸੇ ਦੀਆਂ ਨਜ਼ਰਾਂ ਵਿਚ ਡਿਗਣਾ ਪਵੇ। ਉਹ ਜੀ ਕਹਿਣਾ ਤੇ ਜੀ ਸੁਣਨਾ ਚਾਹੁੰਦਾ ਹੈ ਪਰ ਜੇ ਕੋਈ ਉਸ ਦੀ ਇੱਜ਼ਤ ਨੂੰ ਹੱਥ ਪਾਵੇ ਤਾਂ ਬਖੇਧ ਪੈਦਾ ਹੋ ਜਾਂਦੀ ਹੈ। ਡਾਂਗ ਸੋਟਾ ਖੜਕਦਾ ਹੈ। ਖ਼ੂਨ ਖ਼ਰਾਬਾ ਹੁੰਦਾ ਹੈ ਤੇ ਕਈ ਵਾਰ ਕੌਮਾਂ ਤੇ ਦੇਸ਼ ਤਬਾਹ ਹੋ ਜਾਂਦੇ ਹਨ। ਇੱਜ਼ਤ ਨੂੰ ਹੱਥ ਪਾਉਣ ਦੀ ਪਰੰਪਰਾ ਵਿਚ ਦਰੋਪਤੀ ਚੀਰ ਹਰਨ ਤੋਂ ਵੱਡੀ ਮਿਸਾਲ ਨਹੀਂ ਮਿਲਦੀ। ਉਸ ਨੂੰ ਜਦੋਂ ਕਿਸੇ ਪਾਸਿਉਂ ਕੋਈ ਆਸਰਾ ਨਹੀਂ ਮਿਲਿਆ ਤਾਂ ਉਸ ਨੇ ਭਗਵਾਨ ਕ੍ਰਿਸ਼ਨ ਦਾ ਆਸਰਾ ਲਿਆ :-

ਅਖੀ ਮੀਟ ਧਿਆਨ ਧਰਿ ਹਾਹਾ ਕ੍ਰਿਸ਼ਨ ਕਰੇ ਬਿਲਲਾਂਦੀ।
(ਭਾਈ ਗੁਰਦਾਸ)

ਤੇ ਇੱਜ਼ਤ ਰਹਿਣ 'ਤੇ :-

ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ ।

ਪੈਜ ਤਾਂ ਭਾਵੇਂ ਰਹਿ ਗਈ ਪਰ ਇਹ ਘਟਨਾ ਮਹਾਂਭਾਰਤ ਵਿਚ ਕੌਰਵਾਂ ਦੀ ਤਬਾਹੀ ਦਾ ਵੱਡਾ ਕਾਰਨ ਬਣੀ ।

ਅਸਲ ਵਿਚ ਮਨੁੱਖੀ ਸਮਾਜ ਵਿਚ ਇੱਜ਼ਤ ਦਾ ਪ੍ਰਤੀਕ ਔਰਤ ਹੈ । ਇੱਜ਼ਤ ਨੂੰ ਹੱਥ ਪਾਉਣ ਦਾ ਅਰਥ ਉਹਨਾਂ ਦੀ ਪਤ ਲਹਿਣਾ ਹੈ ਤੇ ਹਮਲਾਵਰ ਤੇ ਜ਼ਾਲਮ ਤਾਂ ਕਿਸੇ ਦੀ ਪਤਿ ਦੇ ਸਕੇ ਹੋ ਹੀ ਨਹੀਂ ਸਕਦੇ । ਬਾਬਰ ਦੇ ਹਮਲੇ ਸਮੇਂ :-

ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥ (ਮਹਲਾ ੧)

ਪਤਿ ਦੀ ਰਾਖੀ ਲਈ ਹੀ ਕਈ ਔਰਤਾਂ ਨੇ ੧੯੪੭ ਦੀ ਵੰਡ ਸਮੇਂ ਖੂਹਾਂ ਵਿਚ ਛਾਲਾਂ ਮਾਰ ਕੇ ਆਪਣੇ ਜੀਵਨ ਦਾ ਅੰਤ ਕਰ ਲਿਆ ।

ਮਾਪੇ ਆਪਣੀ ਧੀ ਨੂੰ ਇੱਜ਼ਤ ਨਾਲ ਸਹੁਰੇ ਘਰ ਭੇਜ ਕੇ ਸੁਰਖ਼ਰੂ ਹੋਣ ਵਿਚ ਸੁਖ ਸਮਝਦੇ ਹਨ । ਉਹ ਧਨ ਜੁ ਬੇਗਾਨਾ ਹੋਇਆ । ਪਤਿ ਸੇਤੀ ਘਰਿ ਜਾਉ ਦੀ ਭਾਵਨਾ ਬਣੀ ਰਹਿੰਦੀ ਹੈ ।

ਵੱਡੇ ਦੀ ਗੱਲ ਹੀ ਹੋਰ ਹੈ, ਛੋਟਾ ਬੱਚਾ, ਮਜ਼ਦੂਰ ਤੇ ਨੌਕਰ ਵੀ ਨਹੀਂ ਚਾਹੁੰਦਾ ਕਿ ਉਸ ਨੂੰ ਅਪਮਾਨਜਨਕ ਸ਼ਬਦਾਂ ਨਾਲ ਸੰਬੋਧਨ ਕੀਤਾ ਜਾਏ । ਤੂੰ ਤੂੰ ਕਰ ਕੇ ਬੁਲਾਉਣਾ ਸਹੀ ਨਹੀਂ ਸਮਝਿਆ ਜਾਂਦਾ । ਪੱਛਮੀ ਦੇਸ਼ਾਂ ਵਿਚ ਤਾਂ ਜੇ ਕੋਈ ਕਿਸੇ ਕੋਲੋਂ ਕਾਰ ਦਾ ਹਾਰਨ ਵਜਾ ਕੇ ਲੰਘ ਜਾਏ ਤਾਂ ਉਸ ਨੂੰ ਇੱਜ਼ਤ ਨਹੀਂ ਸਮਝਿਆ ਜਾਂਦਾ ।

ਜੀਅ ਤਾਂ ਹਰ ਇਕ ਦਾ ਕਰਦਾ ਹੈ ਕਿ ਉਸ ਦਾ ਮਾਣ-ਸਨਮਾਨ ਹੋਵੇ ਪਰ ਇਹ ਉਸ ਦੀ ਕਰਨੀ 'ਤੇ ਨਿਰਭਰ ਕਰਦਾ ਹੈ । ਭਲਾ ਕਿਸੇ ਗੁੰਡੇ, ਬਦਮਾਸ਼, ਚੋਰ, ਡਾਕੂ ਦੀ ਕੌਣ ਇੱਜ਼ਤ ਕਰੇਗਾ ? ਕੌਣ ਇੱਜ਼ਤ ਕਰੇਗਾ ਗਾਲੀ ਗਲੋਚ ਕਰਨ ਵਾਲੇ ਦੀ ! ਜਿਹੜਾ ਦਹਿਸ਼ਤ ਫੈਲਾਉਣਾ ਚਾਹੁੰਦਾ ਹੈ ਉਸ ਤੋਂ ਭੈ-ਭੀਤ ਭਾਵੇਂ ਕੋਈ ਹੋ ਜਾਵੇ ਪਰ ਉਸ ਦਾ ਮਾਣ ਕੋਈ ਨਹੀਂ ਕਰਦਾ । ਜਿਸ ਨੇ ਧਰਮ ਦੀ ਕਿਰਤ ਨਹੀਂ ਕੀਤੀ, ਹਰਾਮ ਦੀ ਕਮਾਈ ਕੀਤੀ ਹੈ ਉਸ ਦਾ ਵੀ ਕੋਈ ਮਾਣ ਨਹੀਂ ਕਰਦਾ । ਪਖੰਡੀ ਸਾਧੂ ਵੀ ਕਦੋਂ ਤਕ ਲੋਕਾਂ ਦੇ ਅੱਖੀਂ ਘੱਟਾ ਪਾ ਸਕਦੇ ਹਨ । ਇਕ ਦਿਨ ਉਸ ਦਾ ਪਾਜ ਉਘੜ ਹੀ ਜਾਂਦਾ ਹੈ । ਮਨ ਹੋਰ ਤੇ ਮੁਖ ਹੋਰ ਵਾਲੇ ਵੀ ਬੇ-ਪਛਾਣ ਨਹੀਂ ਰਹਿੰਦੇ । ਜ਼ਾਲਮ ਤੇ ਜ਼ਾਬਰ ਵੀ ਕਦੇ ਕਿਸੇ ਦਾ ਦਿਲ ਨਹੀਂ ਜਿੱਤ ਸਕਦੇ । ਪੈਸੇ ਨਾਲ, ਰਾਜਨੀਤਕ ਤਾਕਤ ਨਾਲ, ਹਿੱਕ ਦੇ ਜ਼ੋਰ ਨਾਲ ਕਿਸੇ ਕੋਲੋਂ ਜ਼ਿਆਦਾ ਦੇਰ ਤਕ ਜੈ ਜੈਕਾਰ ਨਹੀਂ ਕਰਵਾਈ ਜਾ ਸਕਦੀ । ਕੋਧਰੇ ਦੀ ਰੋਟੀ ਤੇ ਮਲਕ ਭਾਗੋ ਦੇ ਮਾਲ੍ਹ ਪੂੜਿਆਂ ਦਾ ਫ਼ਰਕ ਲੋਕਾਂ ਨੂੰ ਦੱਸ ਦਿੱਤਾ ਜਾਂਦਾ ਹੈ, ਤਾਂ ਇਹ ਭੁਲੇਖਾ ਵੀ

ਨਹੀਂ ਰਹਿ ਜਾਂਦਾ ਕਿ ਪਤਵੰਤਾ ਕੌਣ ਹੈ ਤੇ ਕੌਣ ਨਹੀਂ ?

ਉੱਚੀਆਂ ਅਟਾਰੀਆਂ, ਵੱਡੀਆਂ-ਵੱਡੀਆਂ ਕੋਠੀਆਂ, ਮਹਿਲ-ਮਾੜੀਆਂ, ਫ਼ੈਕਟਰੀਆਂ, ਕਾਰਖ਼ਾਨੇ, ਜ਼ਮੀਨ-ਜਾਇਦਾਦ, ਸਰਕਾਰੀ ਰੁਤਬੇ ਜ਼ਰੂਰੀ ਨਹੀਂ ਕਿ ਆਦਰਯੋਗ ਹੋਣ ਦਾ ਸੂਚਕ ਹੋਣ ਕਿਉਂਕਿ ਪਤਿ ਦੇ ਮਾਪਦੰਡ ਹੋਰ ਹਨ। ਇੱਜ਼ਤ ਸਦਾ ਸੱਚੇ ਸੁੱਚੇ ਮਨੁੱਖ ਦੀ ਹੁੰਦੀ ਹੈ। ਉਂਜ ਕੋਈ ਕਿਹੋ ਜਿਹਾ ਹੈ ਉਸ ਨੂੰ ਕਿਸੇ ਹੋਰ ਤੋਂ ਵੱਧ ਮਨੁੱਖ ਖ਼ੁਦ ਜਾਣਦਾ ਹੈ ਪਰ ਫਿਰ ਵੀ ਜਦ ਕੋਈ ਕਹਿ ਦੇਂਦਾ ਹੈ ਕਿ ਉਠ ਰਾਮ ਦਾ ਨਾਮ ਕਹੋ ਤਾਂ ਜਾਗ ਲੱਗ ਜਾਂਦੀ ਹੈ। ਜੇ ਕੋਈ ਬਾਲਮੀਕ ਵਰਗੇ ਡਾਕੂ ਨੂੰ ਟੁੰਬਦਾ ਹੈ ਤਾਂ ਉਹ ਮਹਾਂਰਿਸ਼ੀ ਬਾਲਮੀਕ ਬਣ ਜਾਂਦਾ ਹੈ।

ਇੱਜ਼ਤ ਨਾ ਧੁਰੋਂ ਕਰਮਾਂ ਵਿਚ ਲਿਖੀ ਆਉਂਦੀ ਹੈ ਨਾ ਪਿਉ ਦਾਦੇ ਦੀ ਜਾਇਦਾਦ ਹੈ। ਇਹ ਤਾਂ ਆਪਣੀ ਕਮਾਈ ਹੈ। ਇਸ ਨਾਲ ਮਨੁੱਖ ਪਿਉ ਦਾਦੇ ਦਾ ਨਾਂ ਰੌਸ਼ਨ ਵੀ ਕਰ ਸਕਦਾ ਹੈ ਤੇ ਉਹਨਾਂ ਦੀ ਕਮਾਈ ਇੱਜ਼ਤ ਨੂੰ ਘੱਟੇ ਕੌਡੀਆਂ ਰੋਲ ਵੀ ਸਕਦਾ ਹੈ। ਇਹ ਤਾਂ ਬੈਂਕ ਵਰਗਾ ਹਿਸਾਬ ਕਿਤਾਬ ਹੈ ਭਾਵੇਂ ਉਸ ਵਿਚ ਜਮ੍ਹਾਂ ਰਕਮ ਪਾਣੀ ਵਾਂਗ ਰੋੜ ਦਿਉ ਭਾਵੇਂ ਨਵਾਂ ਖਾਤਾ ਖੁਲ੍ਹਾ ਕੇ ਜਮ੍ਹਾਂ ਕਰਵਾਈ ਜਾਓ। ਪਰ ਇਕ ਗੱਲ ਸਾਫ਼ ਹੈ :-

ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥

ਵੱਡੀ ਤੋਂ ਵੱਡੀ ਸੰਸਾਰਕ ਤਾਕਤ ਦਾ ਮਾਲਕ ਮਨੁੱਖ ਕਿਸੇ ਰਾਹੀਂ ਜੇ ਸਲਾਹਿਆ ਜਾਂਦਾ ਹੈ ਤੇ ਕਿਸੇ ਰਾਹੀਂ ਉਹਨਾਂ ਨੂੰ ਨਿੰਦਿਆ ਵੀ ਜਾਂਦਾ ਹੈ। ਉਹਨਾਂ ਦਾ ਪਾਜ ਵੀ ਉਘਾੜਿਆ ਜਾਂਦਾ ਹੈ। ਉਹਨਾਂ ਦੇ ਸੰਸਾਰ ਤੋਂ ਚਲੇ ਜਾਣ ਤੋਂ ਬਾਅਦ ਵੀ ਲੋਕ ਉਹਨਾਂ ਦੀ ਕਰਨੀ ਕਰ ਕੇ ਉਹਨਾਂ ਦਾ ਨਾਂ ਲੈਂਦੇ ਸਮੇਂ ਉਹਨਾਂ ਪ੍ਰਤੀ ਪਤਿ ਜਾਂ ਅਪਤਿ ਦੀ ਭਾਵਨਾ ਰੱਖਦੇ ਹਨ। ਇਹਨਾਂ ਵਿਚ ਰਾਜੇ ਮਹਾਰਾਜੇ ਵੀ ਆ ਜਾਂਦੇ ਹਨ।

ਪਰ ਸੱਚੇ ਸੁੱਚੇ ਸੰਤ ਭਗਤ ਦਾ ਸਦੀਆਂ ਬਾਅਦ ਵੀ ਆਦਰ ਨਾਲ ਨਾਮ ਲਿਆ ਜਾਂਦਾ ਹੈ ਕਾਰਨ ਉਹਨਾਂ ਆਪਣੇ ਤੋਂ ਉਤਾਂਹ ਉਠ ਕੇ ਸੱਚੇ ਸਾਹਿਬ ਨਾਲ ਪ੍ਰੀਤ ਲਾਈ ਹੁੰਦੀ ਹੈ। ਉਸ ਦਾ ਸੁਭਾ ਹੈ :-

ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ
ਜਾਇ ਪੂਛਹੁ ਵੇਦ ਪੁਰਾਣੀ ਹੇ ॥ (ਮਹਲਾ ੫)

ਪਰ ਪ੍ਰਭੂ ਤੇ ਮਨੁੱਖ ਵਿਚਕਾਰ ਇਕ ਕੜੀ ਹੈ। ਪ੍ਰਭੂ ਤਾਂ ਮਨੁੱਖ ਲਈ ਉਹਲਾ ਹੈ ਪਰ ਕਿਉਂਕਿ ਨਿਰਗੁਣ ਅਕਾਲ ਪੁਰਖ ਦਾ ਸਰਗੁਣ ਸਰੂਪ ਸਤਿਗੁਰੂ ਹੈ ਜਿਹੜਾ ਪ੍ਰਭੂ ਮਿਲਣ ਦਾ ਗੁਰ ਦੱਸਦਾ ਹੈ ਜਿਸ ਬਾਰੇ ਪਹਿਲੇ ਪਾਤਸ਼ਾਹ ਨੇ ਲਿਖਿਆ ਹੈ :-

ਨਾਨਕ ਗੁਰ ਬਿਨੁ ਨਹਿ ਪਤਿ
ਪਤਿ ਵਿਣੁ ਪਾਰਿ ਨ ਪਾਇ ॥ (ਵਾਰ ਮਾਝ)

ਮਨੁੱਖ ਦੀ ਚਿੰਤਾ ਸੰਸਾਰਕ ਆਦਰ ਮਾਣ ਪ੍ਰਾਪਤ ਕਰਨ ਨਾਲ ਖ਼ਤਮ ਨਹੀਂ ਹੋ ਜਾਣੀ ਚਾਹੀਦੀ ਸਗੋਂ ਅਸਲੀ ਦੁਨੀਆਂ ਵਿਚ ਵੀ ਆਦਰ ਮਿਲਣਾ ਚਾਹੀਦਾ ਹੈ। ਮਨੁੱਖ ਧਿਆਨ ਰੱਖੇ ਕਿ :-

ਰੇ ਰੇ ਦਰਗਹ ਕਹੈ ਨ ਕੋਊ ॥
ਆਉ ਬੈਠੁ ਆਦਰੁ ਸੁਭ ਦੇਊ ॥ (ਮਹਲਾ ੫)

ਜੇ ਮਨੁੱਖ ਦਰਗਾਹਿ ਮਾਣ ਪਾਉਣ ਲਈ ਸ਼ੁਭ ਕਰਮ ਨਹੀਂ ਕਰਦਾ ਤਾਂ ਉਸ ਨੂੰ ਉਸ ਦਾ ਲਾਭ ਵੀ ਨਹੀਂ ਹੋ ਸਕਦਾ। ਉਸ ਦਾ ਮਨੁੱਖਾ ਜਨਮ ਧਾਰਨਾ ਵੀ ਸਾਰਥਕ ਨਹੀਂ ਰਹਿੰਦਾ। ਭਾਵੇਂ ਉਹ ਲੰਮੀ ਉਮਰ ਭੋਗੇ ਜਾਂ ਛੋਟੀ ਕੋਈ ਫ਼ਰਕ ਨਹੀਂ ਪੈਂਦਾ। ਫ਼ਰਕ ਤਾਂ ਤਾਂਹੀ ਪੈਂਦਾ ਹੈ ਜੋ ਪ੍ਰਭੂ ਮਨੁੱਖ ਦੇ ਹਿਰਦੇ ਵਿਚ ਵੱਸਿਆ ਹੋਇਆ ਹੈ। ਤਾਂ ਹੀ ਇੱਜ਼ਤ ਰਹਿਣੀ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ :-

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥
ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥
ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ ਮਾਲਿ ਰੰਗੁ ਰੰਗਿ ਰਤਾ ਨਚੈ ਰੰਗੁ ॥
ਨਾਨਕ ਠਗਿਆ ਮੁਠਾ ਜਾਇ ॥
ਵਿਣੁ ਨਾਵੈ ਪਤਿ ਗਇਆ ਗਵਾਇ ॥ (ਮਹਲਾ ੧)

ਲੋਕਾਂ ਨੂੰ ਖ਼ੁਸ਼ ਕਰਨਾ, ਉਹਨਾਂ ਦੀਆਂ ਨਜ਼ਰਾਂ ਵਿਚ ਉੱਚਾ ਹੋਣਾ ਇੱਜ਼ਤਦਾਰ ਹੋਣ ਦਾ ਸੂਚਕ ਨਹੀਂ ਕਿਉਂਕਿ ਉਹ ਤਾਂ ਸੰਸਾਰਕ ਕਰਮ ਹੈ। ਸਚ ਤਾਂ ਇਹ ਹੈ ਕਿ :-

ਲੋਕਿ ਪਤੀਣੈ ਨਾ ਪਤਿ ਹੋਇ ॥
ਤਾ ਪਤਿ ਰਹੈ ਰਾਖੈ ਜਾ ਸੋਇ ॥

ਉਹ ਪਤਿ ਤਾਂ ਹੀ ਰੱਖੇਗਾ ਜੇ ਉਸ ਨਾਲ ਜੁੜਾਂਗੇ। ਜੇ ਭਲਾ ਵਾਰਾਣਸੀ (ਉਤਰ ਪ੍ਰਦੇਸ਼) ਦੀ ਸੁਆਰੀ 'ਤੇ ਬੈਠ ਜਾਈਏ ਤੇ ਜਾਣਾ ਚਾਹੀਏ ਸ੍ਰੀ ਭੈਣੀ ਸਾਹਿਬ (ਪੰਜਾਬ) ਤਾਂ ਕਿਵੇਂ ਸਫਲ ਹੋਵਾਂਗੇ ? ਜੇ ਅਸੀਂ ਸੰਸਾਰਕ ਮੋਹ ਮਾਇਆ ਵਿਚ ਡੁੱਬੇ ਰਹੀਏ, ਵਿਕਾਰੀ ਪੁਰਸ਼ ਹੋਈਏ, ਪਰਪੰਚ ਰਚਾਈਏ ਤਾਂ ਮੰਜ਼ਿਲ ਤੋਂ ਦੂਰ ਭਾਵੇਂ ਚਲੇ ਜਾਈਏ ਨੇੜੇ ਨਹੀਂ ਜਾਵਾਂਗੇ। ਸੋ ਪਤਿ ਰੱਖੀ ਜਾਣ ਲਈ ਲੋੜ ਹੈ ਸਹੀ

ਦਿਸ਼ਾ ਵਲ ਚੱਲਣ ਦੀ :-

ਪਤਿ ਰਾਖੀ ਗੁਰ ਪਾਰਬ੍ਰਹਮ ਤਜਿ ਪਰਪੰਚ ਮੋਹ ਬਿਕਾਰ ॥ (ਮਹਲਾ ੫)

ਸੋ ਮਨੁੱਖ ਜਿਥੇ ਕੋਈ ਵੀ ਕਰਮ ਕਰਨ ਵਾਲਾ ਕਈ ਗੱਲਾਂ ਬਾਰੇ ਸੁਚੇਤ ਰਹਿੰਦਾ ਹੈ ਇਸ ਨੂੰ ਪੱਲੇ ਬੰਨ੍ਹ ਲਵੇ । ਅਕਾਲ ਪੁਰਖ ਦੀ ਦਰਗਾਹ ਵਿਚ ਉਹਨਾਂ ਦੇ ਮੁੱਖ ਹੀ ਉੱਜਲੇ ਹਨ ਜਿਨ੍ਹਾਂ ਦੇ ਲੇਖੇ ਵਿਚ ਪਤਿ ਹੈ, ਉਹੀ ਚੰਗੇ ਹਨ । ਨਹੀਂ ਤਾਂ ਜੇ ਪਤਿ ਹੀ ਲੱਥ ਗਈ ਇਸ ਸੰਸਾਰ ਵਿਚ ਜਾਂ ਪ੍ਰਭੁ ਦੇ ਦਰਬਾਰ ਵਿਚ ਤਾਂ ਉਸ ਜੀਵ ਦਾ ਕੋਈ ਲਾਭ ਨਹੀਂ ।

# ਪਥਰ ਮੂਲ ਨ ਭਿਜਈ

ਪੱਥਰ ਜੜ੍ਹ ਵਸਤੂ ਹੈ । ਪਾਣੀ, ਵਣ-ਤ੍ਰਿਣ, ਮਿੱਟੀ, ਅਕਾਸ਼, ਜੀਵ ਜੰਤ ਸਭ ਨੂੰ ਪ੍ਰਭਾਵਿਤ ਕਰਦਾ ਹੈ । ਮੀਂਹ ਪੈਣ ਨਾਲ ਵਾਤਾਵਰਨ ਵਿਚ ਆਇਆ ਸਿਲ੍ਹ-ਸਲ੍ਹਾਭਾ ਆਪਣਾ ਅਸਰ ਛੱਡਦਾ ਹੈ । ਪਾਣੀ ਨੂੰ ਜੀਵਨ ਦਾਤਾ ਆਖਿਆ ਗਿਆ ਹੈ :-

ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥

(ਮਹਲਾ ੧)

ਬਨਸਪਤੀ ਤਾਂ ਹਰੀ ਹੋ ਜਾਂਦੀ ਹੈ । ਜੀਵ ਦਾ ਮਨ ਵੀ ਹਰਿਆ ਹੋ ਜਾਂਦਾ ਹੈ । ਪਰ ਜੜ੍ਹ 'ਤੇ ਇਸ ਦਾ ਅਸਰ ਨਹੀਂ ਹੁੰਦਾ ਚੇਤਨਾ 'ਤੇ ਹੁੰਦਾ ਹੈ । ਕਿਉਂਕਿ ਪੱਥਰ ਜੜ੍ਹ ਹੈ ਸੋ ਇਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :-

ਪਥਰ ਮੂਲ ਨ ਭਿਜਈ ਸਉ ਵਰ੍ਹਿਆ ਜਲਿ ਅੰਦਰ ਵਸੈ ।

ਸੈਂਕੜੇ ਵਰ੍ਹੇ ਜਲ ਅੰਦਰ ਰੱਖ ਕੇ ਵੀ ਪੱਥਰ ਨੂੰ ਬਾਹਰ ਕੱਢਿਆ ਜਾਏ ਤਾਂ ਉਸ ਦੀ ਕਠੋਰਤਾ ਤੇ ਭਾਰ ਵਿਚ ਫ਼ਰਕ ਨਹੀਂ ਪੈਂਦਾ । ਜੇ ਉਸੇ ਪੱਥਰ ਉਤੇ ਕੋਈ ਹੋਰ ਸਖ਼ਤ ਵਸਤੂ ਮਾਰੀ ਜਾਏ ਤਾਂ ਉਸ ਵਿਚੋਂ ਚੰਗਿਆੜੇ ਨਿਕਲਣਗੇ, ਅੱਗ ।

ਸੂਰਜ ਦੀ ਗਰਮੀ ਪੱਥਰ ਨੂੰ ਬਾਹਰੋਂ ਪ੍ਰਭਾਵਿਤ ਕਰਦੀ ਹੈ, ਉਸ ਨੂੰ ਹੋਰ ਗਰਮ ਕਰਦੀ ਹੈ । ਜੇ ਗਰਮੀਆਂ ਦੀ ਸੂਰਜੀ ਧੁੱਪ ਨੇ ਤਿਖੜ ਦੁਪਹਿਰੇ ਪੱਥਰ ਹੋਰ ਗਰਮਾਏ ਹੋਣ ਤਾਂ ਉਹਨਾਂ 'ਤੇ ਨੰਗੇ ਪੈਰ ਤੁਰਿਆਂ ਫਲੂਹੇ ਪੈ ਸਕਦੇ ਹਨ । ਕੂਲੇ ਪੈਰ ਸੜਦੇ ਹਨ, ਤੁਰਿਆ ਨਹੀਂ ਜਾਂਦਾ ।

ਇਹ ਪੱਥਰ ਜ਼ਰੂਰੀ ਨਹੀਂ ਅਨਘੜ ਪਹਾੜਾਂ ਵਿਚ ਹੀ ਹੋਣ । ਇਹ ਧਾਰਮਿਕ ਥਾਵਾਂ ਮੰਦਰ ਗੁਰਦੁਆਰਿਆਂ ਵਿਚ ਵੀ ਲੱਗੇ ਹੋ ਸਕਦੇ ਹਨ, ਸੰਗਮਰਮਰ ਦੇ ਪੱਥਰ । ਗਰਮੀਆਂ ਵਿਚ ਪਰਕਰਮਾਂ ਕਰਨ ਵਾਲਿਆਂ ਦੇ ਸੁਖ ਲਈ ਇਹਨਾਂ ਦੀ ਪ੍ਰਕਿਰਤੀ ਤੋਂ ਬਚਣ ਲਈ ਟਾਟ-ਪੱਟੀ ਆਦਿ ਵਿਛਾਈ ਜਾਂਦੀ ਹੈ ਤਾਂ ਕਿ ਕੋਈ ਸ਼ਰਧਾਵਾਨ, ਪੈਰਾਂ ਤੋਂ ਚੜ੍ਹਦੀ ਗਰਮੀ ਤੋਂ ਬਚ ਸਕੇ ।

ਪੱਥਰ ਉਹਨਾਂ ਧਾਰਮਿਕ ਥਾਵਾਂ ਦੇ ਅੰਦਰ ਵੀ ਬੈਠੇ ਹੁੰਦੇ ਹਨ । ਉਹ ਦਿਸਣ ਨੂੰ ਤਾਂ ਮਨੁੱਖ ਹੁੰਦੇ ਹਨ । ਕਈ ਵਾਰ ਲਗਦੇ ਵੀ ਜਪ-ਤਪ, ਪਾਠ-ਪੂਜਾ, ਸੁਚ-ਸੋਧ ਵਾਲੇ ਨਿਮਰ ਤੇ ਮਿੱਠ-ਬੋਲੜੇ ਹਨ ਪਰ ਅੰਦਰੋਂ ਕਠੋਰ ।

ਉਹਨਾਂ ਅੰਦਰ ਕਪਟ ਹੁੰਦਾ ਹੈ, ਪਾਪ ਹੁੰਦਾ ਹੈ, ਮੰਦਾ ਕਰਮ ਹੁੰਦਾ ਹੈ, ਉਹ ਕੁਚਲ ਕਠੋਰ ਹੁੰਦੇ ਹਨ। ਉਹਨਾਂ ਦੇ ਪਾਪਾਂ ਦਾ ਭਾਰ ਉਹਨਾਂ ਨੂੰ ਆਪ ਹੀ ਚੁੱਕਣਾ ਪੈਂਦਾ ਹੈ। ਇਹ ਹੋਰ ਮਾੜੀ ਗੱਲ ਹੈ ਕਿ ਕਈ ਲੋਕ ਉਹਨਾਂ ਦੀ ਵੇਸ਼-ਭੂਸ਼ਾ, ਕੁਲ, ਬੰਸ, ਕਰਮ-ਕਾਂਡ, ਵਖਾਲੇ ਨੂੰ ਵੇਖ ਕੇ ਉਹਨਾਂ 'ਤੇ ਰੀਝ ਜਾਂਦੇ ਹਨ। ਭੁਲੇਖੇ ਵਿਚ ਪੈ ਜਾਂਦੇ ਹਨ, ਉਹਨਾਂ ਦੀ ਪਾਪ ਦੀ ਬੇੜੀ ਵਿਚ ਬੈਠ ਜਾਂਦੇ ਹਨ ਤੇ ਹਾਲ ਇਹ ਹੁੰਦਾ ਹੈ—ਆਪ ਤਾਂ ਡੁੱਬਿਓਂ ਬ੍ਰਾਹਮਣਾ ਜਜਮਾਨ ਵੀ ਨਾਲੇ।

ਅਬੇ ਤਬੇ ਦੀ ਚਾਕਰੀ ਕਿਉ ਦਰਗਹ ਪਾਵੈ ॥
ਪਥਰ ਕੀ ਬੇੜੀ ਜੇ ਚੜੈ ਭਰ ਨਾਲਿ ਬੁਡਾਵੈ ॥
ਮਹਲਾ-੧

ਪੱਥਰ ਜਾਂ ਕਠੋਰ ਚਿੱਤ ਕਿਸੇ ਦੀ ਦੁਖ ਤਕਲੀਫ਼ ਤੋਂ ਪੰਘਰਦੇ ਨਹੀਂ। ਸਗੋਂ ਉਹਨਾਂ ਦੀ ਅਵਸਥਾ ਚਿੜੀਆਂ ਦੀ ਮੌਤ ਗਵਾਰਾਂ ਦਾ ਹਾਸਾ ਵਾਲੀ ਹੁੰਦੀ ਹੈ। ਉਹ ਕਿਸੇ ਦੇ ਸਰੀਰਕ ਦੁਖ-ਦਰਦ, ਪੀੜਾ, ਬੇਚੈਨੀ, ਪ੍ਰੇਸ਼ਾਨੀ ਨੂੰ ਮਹਿਸੂਸ ਨਹੀਂ ਕਰ ਸਕਦੇ ਤੇ ਨਾ ਉਹਨਾਂ ਅੰਦਰ ਪਿਆਰ, ਹਮਦਰਦੀ, ਸਾਂਝ ਦੇ ਫੁਲ ਖਿੜਦੇ ਹਨ। ਜੇ ਕਿਸੇ ਦੀ ਮਾਨਸਿਕ ਪੀੜਾਂ ਨੂੰ ਸਮਝਣ ਦੀ ਗੱਲ ਵਿਚਾਰੀ ਜਾਏ ਤਾਂ ਇਸ ਤੋਂ ਉਹ ਬਹੁਤ ਦੂਰ ਹੁੰਦੇ ਹਨ। ਕਿਸੇ ਬਿਗਾਨੇ ਨੂੰ ਮੁਸੀਬਤ ਵਿਚ ਉਹਨਾਂ ਕੀ ਦਿਲਾਸਾ ਦੇਣਾ ਹੈ। ਉਹ ਖ਼ੂਨ ਦੇ ਰਿਸ਼ਤੇ ਵੀ ਨਹੀਂ ਨਿਭਾਉਂਦੇ। ਉਹਨਾਂ ਦੀ ਮਾਤਾ ਪਿਤਾ, ਚਾਚੇ, ਤਾਏ, ਭੈਣ, ਭਰਾ, ਪੁੱਤ, ਧੀ ਕਿਸੇ ਨਾਲ ਸਾਂਝ ਨਹੀਂ ਹੁੰਦੀ। ਹਾਂ ਜੇ ਉਹਨਾਂ ਨੇ ਹੱਸ ਕੇ ਬੋਲ ਲਿਆ, ਕਿਸੇ ਅੱਗੇ ਹੱਥ ਜੋੜ ਲਏ, ਹਲੀਮੀ ਵਿਖਾ ਲਈ, ਕਿਸੇ ਦੇ ਜ਼ਖ਼ਮਾਂ 'ਤੇ ਬੋਲਾਂ ਦੀ ਮਰਮ੍ਹ ਪੱਟੀ ਕਰ ਦਿੱਤੀ ਤਾਂ ਉਸ ਪਿੱਛੇ ਕੋਈ ਸੁਆਰਥ ਲੁਕਿਆ ਹੋਵੇਗਾ। ਉਹ ਪੰਘਰ ਕੇ ਕੋਈ ਗੱਲ ਨਹੀਂ ਕਰਦੇ। ਕਿਸੇ ਤੇ ਕੁਝ ਨਿਛਾਵਰ ਕਰ ਕੇ ਉਸ ਦਾ ਬਣਨਾ ਤਾਂ ਕਿਤੇ ਰਿਹਾ ਉਹ ਕਿਤੋਂ ਕੁਝ ਲੈ ਕੇ ਵੀ ਆਪਣਾ ਆਪ ਨਹੀਂ ਸੁਆਰ ਸਕਦੇ। ਉਹਨਾਂ ਹਰ ਚੀਜ਼ ਨੂੰ ਪੁੱਠਿਆਂ ਹੀ ਵੇਖਣਾ ਹੈ।

ਇਕ ਵਾਰ ਇਕ ਬਜ਼ੁਰਗ ਆਪਣੇ ਪੋਤਰੇ ਨੂੰ ਉਂਗਲ ਲਾ ਕੇ, ਪਿੰਡ ਵਿਚ ਹਟਵਾਣੀਏ ਤੋਂ ਸੌ ਦਾ ਨੋਟ ਤੁੜਵਾਉਣ ਗਿਆ। ਹਟਵਾਣੀਏ ਨੇ ਖੁਲ੍ਹੇ ਪੈਸੇ ਦੇ ਦਿੱਤੇ। ਤੁਰਨ ਲੱਗਿਆਂ ਬਜ਼ੁਰਗ ਨੇ ਕਿਹਾ, "ਲਾਲਾ ਇਸ ਬੱਚੇ ਨੂੰ ਦੋ ਚਾਰ ਮੂੰਗਫਲੀਆਂ ਦੇਹ ਚਾ।" ਦੁਕਾਨਦਾਰ ਨੇ ਮੂੰਗਫਲੀਆਂ ਦੇ ਦਿੱਤੀਆਂ। ਪੋਤਰਾ ਮੂੰਗਫਲੀਆਂ ਖਾਂਦਾ ਆਉਂਦਾ ਹੈ ਤੇ ਦਾਦਾ ਖੁਲ੍ਹੇ ਪੈਸੇ ਗਿਣਦਾ ਆਉਂਦਾ ਹੈ। ਨਾਲ ਹੀ ਦਾਦਾ ਕਹਿੰਦਾ ਹੈ, "ਇਸ ਚਲਾਕ ਬਾਣੀਏ ਨੇ ਮੈਥੋਂ ਕੁਝ ਕਮਾਇਆ ਜ਼ਰੂਰ ਹੋਊ।" ਸਮਝਾ ਲਉ ਕਿਵੇਂ ਸਮਝਾਉਗੇ ਐਸੇ ਵਿਅਕਤੀ ਨੂੰ।

ਐਸੇ ਵਿਅਕਤੀ ਨੂੰ ਜੇ ਕੋਈ ਮਹਾਂਪੁਰਸ਼ ਕਹੇ, "ਝੋਲੀ ਕਰ ਤੇਰੀ ਝੋਲੀ ਭਰ ਦਿਆਂ ਤਾਂ ਉਹ ਖ਼ੁਸ਼ੀਆਂ ਝੋਲੀ ਪੁਆਉਣ ਦੀ ਥਾਂ ਕਹੇਗਾ, "ਇਸ ਵਿਚ ਵੀ ਇਸ ਮਹਾਪੁਰਸ਼ ਦਾ ਕੋਈ ਸੁਆਰਥ ਹੋਵੇਗਾ।" ਉਹ ਝੋਲੀ ਨਹੀਂ ਕਰੇਗਾ। ਜੇ ਉਸ ਦੇ ਗਲਾਸ

ਵਿਚ ਕੋਈ ਕੁਝ ਪਾਉਣ ਲੱਗੇ ਤਾਂ ਗਲਾਸ ਮੂਧਾ ਮਾਰ ਲਵੇਗਾ। ਸ਼ਾਇਦ ਐਸੇ ਵਿਅਕਤੀਆਂ ਬਾਰੇ ਹੀ ਬਾਣੀ ਵਿਚ ਆਇਆ ਹੈ :-

ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ ॥ (ਕਬੀਰ)

ਸੱਚਾ ਸਤਿਗੁਰੂ ਵੀ ਉਹਨਾਂ ਦਾ ਕੀ ਸਵਾਰੇਗਾ ਜਦੋਂ ਉਹ ਖ਼ੁਦ ਆਪਣਾ ਗਲਾਸ ਸਿੱਧਾ ਕਰਨ ਜਾਂ ਝੋਲੀ ਕਰਨ ਨੂੰ ਤਿਆਰ ਨਹੀਂ, ਇਉਂ ਲਗਦਾ ਹੈ ਉਹ ਘਰ ਆਈ ਬਖ਼ਸ਼ਸ਼ ਤੋਂ ਮੂੰਹ ਮੋੜ ਰਹੇ ਹਨ।

ਸਤਿਗੁਰ ਤਾਂ ਦੇਣਹਾਰ ਦਾਤਾਰ ਹੈ। ਉਸ ਨੇ ਤਾਂ ਉਸ ਉੱਤੇ ਕਿਰਪਾ ਕਰਨੀ ਹੈ, ਜੋ ਹੁਕਮ ਵਿਚ ਹੈ। ਉਸ ਨਾਲ ਪੱਥਰ ਦਿਲ ਈਰਖਾ ਕਰਨ ਦਾ ਭਾਗੀ ਹੁੰਦਾ ਹੈ। ਉਸ ਨੂੰ ਤਕਲੀਫ਼ ਹੁੰਦੀ ਹੈ ਕਿ ਗੁਰੂ ਦੂਜੇ ਨੂੰ ਧਨ-ਪਦਾਰਥ, ਮਾਣ-ਵਡਿਆਈ ਕਿਉਂ ਦੇਂਦਾ ਹੈ। ਉਸ ਦੀ ਗੁਰਬਤ ਕਿਉਂ ਦੂਰ ਕਰ ਦੇਂਦਾ ਹੈ। ਆਪਣੇ ਪੁੱਤਰ ਭਰਾ ਨੂੰ ਛੱਡ ਕੇ ਸੱਤ ਬੇਗਾਨੇ ਨੂੰ ਗੱਦੀ ਕਿਉਂ ਦੇ ਦੇਂਦਾ ਹੈ ਜਾਂ ਨੇੜੇ ਕਿਉਂ ਰੱਖਦਾ ਹੈ। ਉਹ ਆਪਣਾ ਫ਼ਰਜ਼ ਤਾਂ ਕੁਝ ਨਹੀਂ ਸਮਝਦਾ, ਹੱਕ ਸਮਝਦਾ ਹੈ। ਉਸ ਉੱਤੇ ਮਾਇਆ, ਮੋਹ ਤੇ ਅਗਿਆਨਤਾ ਦਾ ਪਰਦਾ ਪਿਆ ਹੁੰਦਾ ਹੈ ਉਹ ਬੜਾ ਔਖਾ ਦੂਰ ਹੁੰਦਾ ਹੈ। ਜਿਸ ਨੇ ਪੱਥਰ ਰੂਪੀ ਪਾਪਾਂ ਦਾ ਭਾਰ ਚੁਕਿਆ ਹੁੰਦਾ ਹੈ ਉਹ ਸੰਸਾਰ ਸਾਗਰ ਪਾਰ ਕਿਵੇਂ ਕਰੇ ਪਰ ਜੇ ਐਸੇ ਵਿਅਕਤੀ ਈਰਖਾ, ਵੈਰ-ਵਿਰੋਧ ਦਾ ਸਾਥ ਛੱਡ ਦੇਣ, ਲੋਭ, ਮੋਹ, ਅਹੰਕਾਰ ਤੋਂ ਪੱਲਾ ਛੁਡਾਉਣ ਅਤੇ ਸੱਚੇ ਦਿਲੋਂ ਨਿੱਤ ਭਜਨ ਬੰਦਗੀ ਕਰਨ, ਉਸ ਦੇ ਰੰਗ ਵਿਚ ਰੰਗੇ ਰਹਿਣ ਤਾਂ ਪਾਰ ਉਤਾਰਾ ਹੋ ਸਕਦਾ ਹੈ। ਸਤਿਗੁਰੂ ਦੇ ਸ਼ਬਦ ਨਾਲ ਹੀ ਮਨ ਦੀ ਮੈਲ ਦੂਰ ਹੁੰਦੀ ਹੈ, ਹਉਮੈ ਤੇ ਵਿਕਾਰ ਦੂਰ ਹੋ ਜਾਂਦੇ ਹਨ :-

ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ।
ਪਥਰ ਪਾਪ ਬਹੁ ਲਦਿਆ ਕਿਉਂ ਤਰੀਐ ਤਾਰੀ।
ਅਨਦਿਨੁ ਭਗਤੀ ਰਤਿਆ ਹਰਿਪਾਰਿ ਉਤਾਰੀ।
ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ।
(ਗੂਜਰੀ ਕੀ ਵਾਰ ਮਹਲਾ ੩)

ਲੋੜ ਤਾਂ ਪੱਥਰ ਰੂਪੀ ਪਾਪਾਂ ਤੋਂ ਛੁਟਕਾਰਾ ਪਾਉਣ ਦੀ ਹੈ। ਪੱਥਰ ਬਣਨ ਤੋਂ ਬਚਣ ਦੀ ਲੋੜ ਹੈ। ਪੱਥਰ 'ਤੇ ਕੇਵਲ ਪਾਣੀ ਦਾ ਪ੍ਰਭਾਵ ਨਹੀਂ ਪੈਂਦਾ, ਏਨੀ ਹੀ ਗੱਲ ਨਹੀਂ। ਗੁਰੂ ਨਾਨਕ ਦੇਵ ਜੀ ਆਖਦੇ ਹਨ :-

ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰਵਾਸੁ। (ਮਹਲਾ ੧)

ਭਾਈ ਗੁਰਦਾਸ ਜੀ ਪੱਥਰ ਦੇ ਕੁਝ ਹੋਰ ਲੱਛਣ ਵੀ ਦੱਸਦੇ ਹਨ। ਉਹ ਦੱਸਦੇ ਹਨ ਕਿ ਬਰਸਾਤ ਵਿਚ ਉੱਗਣ, ਉਸ 'ਤੇ ਚੰਦਨ ਰਗੜਨ, ਸਿਲਵਟੇ ਦੇ ਉਤੇ ਪੀਸੇ

ਜਾਣ, ਚੱਕੀ ਉਤੇ ਰੋਜ਼ ਆਟਾ ਪੀਸੇ ਜਾਣ, ਘੜੇ ਹੇਠ ਰੱਖੇ ਜਾਣ ਦਾ ਉਸ 'ਤੇ ਕੀ ਅਸਰ ਹੁੰਦਾ ਹੈ ? ਐਸੇ ਸੁਭਾ ਵਾਲਾ ਮਨੁੱਖ ਮੂਰਖ ਹੈ ਜਾਂ ਸਿਆਣਾ ?

ਪਥਰ ਮੂਲਿ ਨ ਭਿਜਈ ਸਉ ਵਰ੍ਹਿਆ ਜਲਿ ਅੰਦਰਿ ਵਸੈ ।
ਪਥਰ ਖੇਤੁ ਨ ਜੰਮਈ ਚਾਰਿ ਮਹੀਨੇ ਇੰਦਰੁ ਵਰਸੈ ।
ਪਥਰਿ ਚੰਨਣੁ ਰਗੜੀਐ ਚੰਨਣ ਵਾਂਗਿ ਨ ਪਥਰੁ ਘਸੈ ।
ਸਿਲਵਟੇ ਨਿਤ ਪੀਸਦੇ ਰਸ ਕਸ ਜਾਣੇ ਵਾਸੁ ਨ ਰਸੈ ।
ਚਕੀ ਫਿਰੇ ਸਹੰਸਵਾਰ ਖਾਇ ਨ ਪੀਐ ਭੁਖ ਨ ਤਸੈ ।
ਪਥਰ ਘੜੈ ਵਰਤਣਾ ਹੇਠਿ ਉਤੇ ਹੋਇ ਘੜਾ ਵਿਣਸੈ ।
ਮੂਰਖ ਸੂਰਤਿ ਨ ਜਸ ਅਪਜਸੈ ।

ਭਾਈ ਗੁਰਦਾਸ ਜੀ ਦੀ ਇਸ ਵਾਰ ਦੀ ਅਗਲੀ ਪਉੜੀ ਵੀ ਪੱਥਰ ਦੇ ਕਿਸੇ ਸੰਗਤ ਤੋਂ ਪ੍ਰਭਾਵਿਤ ਨਾ ਹੋਣ ਬਾਰੇ ਸੰਕੇਤ ਦੇਂਦੀ ਹੈ । ਉਤਲੀ ਪਉੜੀ ਵਿਚ ਤਾਂ ਵਿਚਾਰ ਸਨ ਕਿ ਕੁਦਰਤ ਦੇ ਨੇਮ ਅਨੁਸਾਰ ਤਬਦੀਲੀ ਹੋਣੀ ਬਣਦੀ ਹੈ ਪਰ ਪਾਰਸ ਰਗੜਨ ਨਾਲ ਪੱਥਰ ਸੋਨਾ ਨਹੀਂ ਬਣਦਾ, ਨਾ ਹੀ ਹੀਰੇ ਸਮਝ ਕੇ ਉਸ ਦੇ ਹਾਰ ਪਰੋਏ ਜਾਂਦੇ ਹਨ । ਉਸ ਦਾ ਹੀਰੇ ਜਵਾਹਰ ਵਾਂਗ ਮੁੱਲ ਨਹੀਂ ਪੈਂਦਾ ਤੇ ਪੱਥਰ ਦਿਲ ਮਨੁੱਖ 'ਤੇ ਕੀ ਅਸਰ ਹੁੰਦਾ ਹੈ :-

ਪਥਰ ਵਾਸੁ ਨ ਸਾਉ ਹੈ ਮਨ ਕਠੋਰੁ ਹੋਇ ਆਪੁ ਵਿਗੋਵੈ ।
ਕਰਿ ਮੂਰਖਾਈ ਮੂਰਖੁ ਰੋਵੈ । (ਭਾਈ ਗੁਰਦਾਸ)

ਮਨੁੱਖ ਤਾਂ ਜੜ੍ਹ ਨਹੀਂ, ਚੇਤਨ ਹੈ । ਉਸ ਵਿਚ ਹਰ ਪਖੋਂ ਵਿਕਾਸ ਹੋ ਸਕਦਾ ਹੈ । ਉਹ ਆਪਣੀ ਬੁੱਧੀ ਨਾਲ ਕਿਉਂ ਨਾ ਸੋਚੇ ਕਿ ਉਹ ਆਪਣੇ ਅੰਦਰੋਂ ਪੱਥਰ ਬਿਰਤੀ ਤੋਂ ਛੁਟਕਾਰਾ ਪਾਉਣ ਦਾ ਹੰਭਲਾ ਮਾਰੇ ਜੇ ਉਹਦੀ ਭਾਵਨਾ ਸ਼ੁਧ ਹੋਏਗੀ ਤਾਂ ਕੋਈ ਭਗਵਾਨ ਰਾਮ ਉਹਨੂੰ ਚਰਨ ਛੋਹ ਦੇ ਕੇ ਅਹਿਲਿਆ ਬਣਾ ਦੇਵੇਗਾ ।

# ਅਉਗਣ ਛੋਡਹੁ ਗੁਣ ਕਰਹੁ

ਔਗਣ ਨਕਾਰਾਤਮਕ ਹੈ। ਇਸ ਦਾ ਸੰਬੰਧ ਦੋਸ਼ ਨਾਲ ਹੈ। ਇਸ ਨੂੰ ਗੁਨਾਹ, ਐਬ, ਪਾਪ ਅਪਰਾਧ ਤੋਂ ਮੁਕਤ ਨਹੀਂ ਸਮਝਿਆ ਜਾ ਸਕਦਾ। ਇਸੇ ਕਰ ਕੇ ਇਸ ਤੋਂ ਕਿਨਾਰਾ ਕਰਨ ਵਿਚ ਹੀ ਭਲਾ ਸਮਝਿਆ ਜਾਂਦਾ ਹੈ।

ਗੁਣ ਸਕਾਰਾਤਮਕ ਹੈ। ਇਸ ਦਾ ਸੰਬੰਧ ਚੰਗੇ ਕਰਮਾਂ ਨਾਲ ਹੈ। ਗੁਣ ਤਾਂ ਸਿਫ਼ਤ ਹਨ, ਮਹਿਮਾ। ਇਹ ਪੁੰਨ ਯੁਕਤ ਹੈ। ਕਦਰ ਗੁਣਾਂ ਦੀ ਹੀ ਹੁੰਦੀ ਹੈ ਔਗੁਣਾਂ ਦੀ ਨਹੀਂ। ਸੋ ਚੰਗੇ ਮਨੁੱਖ ਨੂੰ ਔਗੁਣਾਂ ਦਾ ਤਿਆਗ ਕਰ ਕੇ ਗੁਣਾਂ ਨੂੰ ਅਪਨਾਉਣਾ ਚਾਹੀਦਾ ਹੈ।

ਮਨੁੱਖ ਦਾ ਸੰਬੰਧ ਕੰਮਾਂ ਨਾਲ ਹੈ। ਉਸ ਨੇ ਜੀਵਨ ਭਰ ਸੁਚੇਤ ਜਾਂ ਅਚੇਤ ਕਈ ਕੰਮ ਕਰਨੇ ਹੁੰਦੇ ਹਨ। ਉਹਨਾਂ ਕੰਮਾਂ ਨੂੰ ਗੁਣ-ਔਗੁਣ ਅਨੁਸਾਰ ਨਖੇੜ ਕੇ ਕਰਿਆਂ ਮਨੁੱਖ ਨੂੰ ਉਹਨਾਂ ਕੰਮਾਂ ਦਾ ਨਫ਼ਾ ਨੁਕਸਾਨ ਹੋ ਸਕਦਾ ਹੈ। ਇਸ ਨਫ਼ੇ ਨੁਕਸਾਨ ਦਾ ਅਹਿਸਾਸ ਮਨੁੱਖ ਨੂੰ ਖ਼ੁਦ ਨੂੰ ਵੀ ਹੋ ਜਾਂਦਾ ਹੈ। ਉਹ ਅੰਦਰੋਂ ਕਿਸੇ ਕੰਮ ਨੂੰ ਮਾੜਾ ਜਾਂ ਚੰਗਾ ਤਾਂ ਸਮਝਦਾ ਹੈ, ਉਸ ਦੀ ਆਤਮਾ ਦੀ ਅਵਾਜ਼ ਨਿਖੇੜਾ ਤਾਂ ਕਰਦੀ ਹੈ ਪਰ ਉਹ ਸਹੀ ਜਾਂ ਗ਼ਲਤ ਦਲੀਲ ਘੜ ਕੇ ਉਸ ਅਨੁਸਾਰ ਤੁਰਿਆ ਜਾਂਦਾ ਹੈ। ਉਸ ਦਾ ਮਨੁੱਖ ਦੇ ਆਪਣੇ ਆਪ ਉੱਤੇ, ਸਮਾਜ ਵਿਚ ਉਸ ਦੇ ਕਿਰਦਾਰ ਉੱਤੇ ਅਸਰ ਪ੍ਰਤੱਖ ਵੇਖਿਆ ਜਾਂਦਾ ਹੈ। ਉਂਜ ਕਿਸੇ ਦੇ ਗੁਣਾਂ ਔਗੁਣਾਂ ਦਾ ਮੁਲਾਂਕਣ ਕੋਈ ਦੂਜਾ ਹੀ ਕਰਦਾ ਹੈ।

ਉਮਰ ਦੇ ਮੁੱਢਲੇ ਵਰ੍ਹਿਆਂ ਵਿਚ ਮਨੁੱਖ ਨੂੰ ਗੁਣ ਦੋਸ਼ ਦੀ ਸੋਝੀ ਨਹੀਂ ਹੁੰਦੀ। ਉਸ ਦਾ ਸਰੀਰ ਸਵੈ-ਚਾਲਤ ਮਸ਼ੀਨ ਵਾਂਗ ਕੁਝ ਨਾ ਕੁਝ ਕਰੀ ਜਾਂਦਾ ਹੈ। ਉਸ ਵਿਚ ਗੁਣ-ਔਗੁਣ ਵੇਖਣ ਦੀ ਦਿਮਾਗੀ ਸਮਰਥਾ ਅਜੇ ਬੱਚੀ ਹੁੰਦੀ ਹੈ। ਉਸ ਸਮੇਂ ਉਸ ਨੂੰ ਸੇਧ ਦੇਣ ਦੀ ਲੋੜ ਹੁੰਦੀ ਹੈ। ਇਹ ਸੇਧ ਦੇਣ ਦੀ ਪ੍ਰਕਿਰਿਆ ਘਰੋਂ ਸ਼ੁਰੂ ਹੁੰਦੀ ਹੈ, ਮਾਪਿਆਂ ਤੋਂ। ਮਾਪੇ ਜਿਸ ਸਮਾਜ ਵਿਚ ਰਹਿ ਰਹੇ ਹਨ, ਜਿਸ ਧਰਮ ਜਾਂ ਸੰਪਰਦਾ ਦੇ ਧਾਰਨੀ ਹਨ, ਜੋ ਉਹਨਾਂ ਦਾ ਖਾਣਾ, ਪੀਣਾ ਪਹਿਨਣਾ, ਵਰਤੋਂ ਵਿਹਾਰ ਹੈ ਉਸ ਨੂੰ ਹੀ ਬੱਚਾ ਅਪਣਾਉਂਦਾ ਹੈ। ਉਸ ਦੇ ਅਨੁਕੂਲ ਜਾਂ ਪ੍ਰਤੀਕੂਲ ਚੱਲਣਾ ਗੁਣ ਜਾਂ ਦੋਸ਼ ਸਮਝਿਆ ਜਾਂਦਾ ਹੈ।

ਕਈ ਗੁਣ ਹਨ ਜਾਂ ਔਗੁਣ, ਅਵਿਕਸਿਤ ਬੁੱਧੀ ਦੇ ਮਾਲਕ ਬਾਲਕ ਨੂੰ ਤਾਂ ਪਤਾ ਨਹੀਂ ਹੁੰਦਾ। ਉਸ ਨੂੰ ਸਮਝਾਉਣ ਦਾ ਕਾਰਜ ਅਧਿਆਪਕ ਕਰਦੇ ਹਨ ਅਤੇ ਸਭ

ਤੋਂ ਪਹਿਲਾ ਅਧਿਆਪਕ ਤਾਂ ਮਾਤਾ ਹੀ ਹੁੰਦੀ ਹੈ। ਗੁਰਬਾਣੀ ਅਨੁਸਾਰ ਅਧਿਆਤਮਕ ਗੁਣਾਂ ਦਾ ਸੰਚਾਰ ਕਰਨ ਵਾਲੇ ਪਹਿਲੇ ਗੁਰੂ ਮਾਤਾ-ਪਿਤਾ ਹਨ। ਉਹ ਗੁਣ ਸਦੀਵ ਕਾਲੀ ਹਨ। ਉਹ ਮਨੁੱਖ ਨੂੰ ਇਸ ਲੋਕ ਵਿਚ ਹੀ ਨਹੀਂ ਅਗਲੇ ਲੋਕ ਵਿਚ ਵੀ ਸ਼ਰਮਿੰਦਾ ਨਹੀਂ ਹੋਣ ਦੇਂਦੇ। ਸ਼ੇਖ ਫ਼ਰੀਦ ਜੀ ਤਾਂ ਉਹ ਕੰਮ ਨਾ ਕਰਨ ਬਾਰੇ ਲਿਖਦੇ ਹਨ ਜਿਨ੍ਹਾਂ ਵਿਚ ਗੁਣ ਨਹੀਂ ਹਨ :-

ਫਰੀਦਾ ਜਿਨੀ ਕੰਮੀ ਨਾਹਿ ਗੁਣ
ਤੇ ਕੰਮੜੇ ਵਿਸਾਰਿ ॥
ਮਤੁ ਸਰਮਿੰਦਾ ਥੀਵਹੀ
ਸਾਂਈ ਦੇ ਦਰਬਾਰਿ ॥

ਭਗਤ ਕਬੀਰ ਜੀ ਗੁਣ ਗ੍ਰਹਿਣ ਕਰਨ ਨੂੰ ਰਸ ਭਰਿਆ ਗੰਨਾ ਚੂਪਣ ਵਾਂਗ ਕਹਿੰਦੇ ਹਨ। ਔਗੁਣ ਤਾਂ ਫੋਕਾ ਗੰਨਾ ਚੂਪਣ ਵਾਂਗ ਹੋਇਆ। ਔਗੁਣ ਭਰੇ ਮਨੁੱਖ ਦੀ ਕੋਈ ਵਡਿਆਈ ਨਹੀਂ ਕਰਦਾ। ਸੋ ਦੁੱਖ ਤਕਲੀਫ਼ ਉਠਾ ਕੇ ਵੀ ਰਸੀਲਾ ਗੰਨਾ ਚੂਪਣ ਵਾਂਗ ਗੁਣ ਪ੍ਰਾਪਤ ਕਰਨ ਦੀ ਲੋੜ ਹੈ :-

ਕਬੀਰ ਰਸ ਕੋ ਗਾਂਡੋ ਚੂਸੀਐ
ਗੁਨ ਕਉ ਮਰੀਐ ਰੋਇ ॥
ਅਵਗੁਨੀਆਰੇ ਮਾਨਸੈ
ਭਲੋ ਨ ਕਹਿਹੈ ਕੋਇ ॥

ਮਨੁੱਖ ਦੇ ਨਾਲ ਤਾਂ ਮੰਦਾ ਚੰਗਾ ਹੀ ਰਹਿਣਾ ਹੈ, ਜੇ ਉਹ ਔਗੁਣ ਕਰੇਗਾ ਤਾਂ ਉਸ ਨੂੰ ਪਛਤਾਵਾ ਹੋਵੇਗਾ।

ਗੁਣ ਗ੍ਰਹਿਣ ਕਰਨ ਦਾ ਇਕ ਸਮਾਂ ਹੁੰਦਾ ਹੈ, ਇਕ ਉਮਰ ਹੁੰਦੀ ਹੈ। ਇਸ ਲਈ ਘਰ, ਸਮਾਜ ਤੇ ਸਕੂਲ ਸਿੱਖਣ ਦੇ ਕੇਂਦਰ ਹੁੰਦੇ ਹਨ। ਸਕੂਲ ਜਾਣ ਵਾਲੀ ਉਮਰ ਵਿਚ ਜੇ ਸਕੂਲ ਜਾ ਕੇ ਪੜ੍ਹਾਈ ਨਹੀਂ ਕੀਤੀ, ਤਾਂ ਵੱਡੇ ਹੋਇਆਂ, ਕਾਰਾਂ-ਵਿਹਾਰਾਂ ਵਿਚ ਪਿਆਂ, ਨਾ ਸਮਾਂ ਬਚਦਾ ਹੈ ਤੇ ਨਾ ਹੀ ਧਿਆਨ ਪੜ੍ਹਨ ਵਲ ਲਾ ਸਕੀਦਾ ਹੈ। ਫਿਰ ਇਕ ਅਖਾਣ ਸਹਿਜੇ ਹੀ ਲਾਗੂ ਹੁੰਦਾ ਹੈ ਕਿ ਬੁੱਢੇ ਤੋਤੇ ਕਿਨ ਪੜ੍ਹਾਏ। ਜੇ ਬੜਾ ਜੀਅ ਕਰੇ ਤਾਂ ਏਨਾਂ ਕੁ ਹੀ ਜ਼ੋਰ ਲਾ ਕੇ ਪੜ੍ਹ ਸਕੀਦਾ ਹੈ ਕਿ ਕਾਲਾ ਅੱਖਰ ਭੈਂਸ ਬਰਾਬਰ ਨਾ ਦਿਸੇ। ਫਿਰ ਵੀ ਪਛਤਾਵਾ ਰਹਿੰਦਾ ਹੈ ਕਿ ਵੇਲਾ ਰਹਿੰਦੇ ਅਨਪੜ੍ਹਤਾ ਦੇ ਔਗੁਣ ਤੋਂ ਛੁਟਕਾਰਾ ਪਾ ਕੇ ਮਾਣ ਕਿਉਂ ਨਾ ਪ੍ਰਾਪਤ ਕੀਤਾ। ਕੁਝ ਕੁ ਲੋਕ ਸਾਧਨ ਮਿਲਣ ਉੱਤੇ ਵਿਚਾਲੇ ਛੱਡੀ ਪੜ੍ਹਾਈ ਜਾਰੀ ਕਰਨ ਵਿਚ ਕਾਮਯਾਬ ਹੋ ਜਾਂਦੇ ਹਨ। ਇਹ ਉਮਰ ਕੰਮ ਵਿਚ ਹੱਥ ਸਿੱਧੇ ਕਰਨ ਦੀ ਹੁੰਦੀ ਹੈ। ਫਿਰ ਦਿਲ ਲਾ ਕੇ ਕੰਮ ਕਰਨ ਦੀ। ਪੈਸੇ ਕਮਾ ਕੇ ਘਰ-ਘਾਟ ਬਣਾਉਣ ਚਲਾਉਣ ਦੀ।

ਔਗੁਣ ਹਾਰੇ ਸਾਰੀ ਉਮਰ ਕੋਈ ਕੰਮ ਨਹੀਂ ਕਰਦੇ। ਉਹ ਸਮਾਜ ਤੋਂ ਵੀ ਨਹੀਂ

ਸਿੱਖਦੇ। ਉਹਨਾਂ ਨੂੰ ਸਮਾਜ ਵਿਚ ਵਿਚਰਨਾ, ਬੈਠਣਾ, ਉਠਣਾ ਗੱਲਬਾਤ ਕਰਨਾ ਨਹੀਂ ਆਉਂਦਾ। ਦਾਨਿਆਂ ਵਰਗਾ ਗੁਣ ਉਹਨਾਂ ਵਿਚ ਹੁੰਦਾ ਹੀ ਨਹੀਂ। ਘਰ ਦੇ ਵੱਡਿਆਂ ਦਾ ਤਾਂ ਜੀਅ ਕਰਦਾ ਹੈ ਕਿ ਉਹਨਾਂ ਦਾ ਪੁੱਤਰ-ਧੀ ਉਹਨਾਂ ਤੋਂ ਅੱਗੇ ਨਿਕਲੇ, ਉਹ ਮਿਹਨਤ ਕਰ ਕੇ ਗੁਣ ਗ੍ਰਹਿਣ ਕਰੇ। ਰੂਹਾਨੀਅਤ ਦਾ ਗੁਣ ਹੋਰ ਅਗੇਰੇ ਦੀ ਗੱਲ ਹੈ।

ਉਂਜ ਮਨੁੱਖ ਮਾੜੇ ਪਾਸੇ ਬੜੀ ਛੇਤੀ ਜਾਂਦਾ ਹੈ। ਉਹ ਸੰਗਤ ਵੀ ਛੇਤੀ ਪ੍ਰਭਾਵਿਤ ਕਰ ਲੈਂਦੀ ਹੈ, ਤਾਂ ਹੀ ਔਗੁਣ ਛੇਤੀ ਗ੍ਰਹਿਣ ਕਰਦਾ ਹੈ। ਸ਼ਾਇਦ ਏਸੇ ਕਰ ਕੇ ਹੀ ਲੋਕ :-

ਲੋਕੁ ਅਵਗਣਾ ਕੀ ਬੰਨੈ ਗੰਠੜੀ
ਗੁਣ ਨ ਵਿਹਾਝੈ ਕੋਇ ॥
ਗੁਣ ਕਾ ਗਾਹਕੁ ਨਾਨਕਾ
ਵਿਰਲਾ ਕੋਈ ਹੋਇ ॥ (ਮਹਲਾ ੩)

ਅਤੇ ਆਪੇ ਹੀ ਗੁਣ ਨਹੀਂ ਮਿਲਦੇ :-

ਗੁਰ ਪਰਸਾਦੀ ਗੁਣ ਪਾਈਅਨਿ
ਜਿਸ ਨੋ ਨਦਰਿ ਕਰੇਇ ॥ (ਮਹਲਾ ੩)
ਅਉਗਣ ਛੋਡਹੁ ਗੁਣ ਕਰਹੁ
ਐਸੇ ਤਤੁ ਪਰਾਵਹੁ ॥ (ਮਹਲਾ ੧)

ਜਿਹੜੇ ਔਗੁਣ ਪੱਲੇ ਬੰਨ੍ਹੀ ਫਿਰਦੇ ਹਨ ਉਹਨਾਂ ਨੂੰ ਕੋਈ ਟਿਕਾਉ ਨਹੀਂ ਮਿਲਦਾ। ਪਾਪ ਕਰਨ ਵਾਲੇ ਹੋਰ ਪਾਪ ਕਮਾਉਂਦੇ ਹਨ। ਨਸ਼ੇ ਕਰਨ ਵਾਲੇ ਹੋਰ ਨਸ਼ੇ ਕਰਦੇ ਹਨ, ਜੂਆ ਖੇਡਣ ਵਾਲੇ ਸਾਰਾ ਕੁਝ ਹਾਰ ਕੇ ਵੀ ਤਸੱਲੀ ਨਹੀਂ ਕਰਦੇ ਤੇ ਹੋਰ ਮੰਦੇ ਕੰਮ ਕਰਨ ਵਾਲੇ ਉਸ ਪਾਸੇ ਪਿੱਠ ਨਹੀਂ ਕਰਦੇ। ਕਈ ਵਾਰ ਤੇ ਮਨ ਔਗੁਣਾਂ ਤੋਂ ਅੱਕ ਚੁੱਕਾ ਹੁੰਦਾ ਹੈ। ਦਿਮਾਗ ਔਗੁਣਾਂ ਨੂੰ ਨਫ਼ਰਤ ਕਰਦਾ ਹੈ। ਫਿਰ ਵੀ ਧੱਕੇ ਨਾਲ ਸਰੀਰ ਉਸੇ ਪਾਸੇ ਹੀ ਜਾਂਦਾ ਹੈ, ਬਿਨਾਂ ਮਾਣ ਅਪਮਾਨ ਦਾ ਧਿਆਨ ਕਰੇ। ਇੰਜ ਲੱਗਦਾ ਹੈ ਵਾਦੜੀਆਂ ਸਜਾਦੜੀਆਂ ਨਿਭਣ ਸਿਰਾਂ ਦੇ ਨਾਲ, ਵਾਲੀ ਸਥਿਤੀ ਆ ਜਾਂਦੀ ਹੈ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਤੱਤ ਕੱਢ ਕੇ ਬਾਣੀ ਵਿਚ ਲਿਖਿਆ ਹੈ :-

ਗੁਣ ਵਿਹੂਣ ਮਾਇਆ ਮਲੁਧਾਰੀ ॥
ਵਿਣੁ ਗੁਣ ਜਨਮਿ ਮੁਏ ਅਹੰਕਾਰੀ ॥
ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥
ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥ (ਮਹਲਾ ੪)

ਔਗੁਣਹਾਰੇ ਦਾ ਸੁਭਾਅ ਡੱਡੂ ਵਰਗਾ ਹੈ। ਡੱਡੂ ਪਾਣੀ ਵਿਚ ਰਹਿੰਦਾ ਹੈ, ਕਿਸੇ ਛੱਪੜ ਤਲਾਅ ਵਿਚ। ਉਸ ਵਿਚ ਹੀ ਕਮਲ ਖਿੜਦੇ ਹਨ ਤੇ ਉਸ ਵਿਚ ਹੀ ਕਾਈ ਜੰਮੀ ਹੁੰਦੀ ਹੈ। ਹਰਾ ਜਾਲਾ ਜਿਹਾ ਲੱਗਾ ਹੁੰਦਾ ਹੈ, ਡੱਡੂ ਕਮਲ ਦੀ ਥਾਂ ਜਾਲੇ ਵਲ ਜਾਂਦਾ ਹੈ ਜਾਂ ਚਿੱਕੜ ਵਿਚ। ਗੁਰ ਬਿਲਾਸ ਪਾਤਸ਼ਾਹੀ ਦਸ ਦਾ ਕਰਤਾ ਲਿਖਦਾ ਹੈ :-

ਜਲਜ ਸਿਬਾਲ ਦੋਊ ਜਲ ਮਾਹੀ।
ਦਾਦਰ ਕੀਚ ਸਿਬਾਲ ਸੁ ਖਾਹੀ।
ਨਹੀਂ ਜਾਨ ਰਸ ਕੌਲ ਪਰਾਗਾ।
ਕੀਚ ਸਿਬਾਲ ਡਾਡਿ ਰਸ ਪਾਗਾ।
ਗੁਨ ਕੋ ਤਯਾਗ ਔਗਨੇ ਗਹੇ।
ਦਾਦਰ ਕਮਲ ਸਿਬਾਲਨ ਟਹੈ।

ਹੋਰ ਮਿਸਾਲ :-

ਗਊ ਭੈਂਸ ਤਨ ਜੋਕ ਲਗਾਈਐ।
ਛੀਰ ਨ ਗਹੈ ਰੁਦਰ ਕੋ ਪੀਐ।

ਔਗੁਣਹਾਰੇ ਤਾਂ ਲਹੂ ਪੀਣੀਆਂ ਜੋਕਾਂ ਹਨ। ਉਹ ਗੁਨਾਹਗਾਰ ਹਨ। ਸੰਸਾਰ ਉੱਤੇ ਕਦਰ ਗੁਣੀ ਵਿਅਕਤੀ ਦੀ ਹੀ ਹੁੰਦੀ ਹੈ। ਕਈ ਕੇਵਲ ਇਕ-ਇਕ ਗੁਣ ਕਰ ਕੇ ਹੀ ਮਾਣ ਵਡਿਆਈ ਪਾ ਜਾਂਦੇ ਹਨ। ਕੋਈ ਵਧੀਆ ਬੁਲਾਰਾ ਹੁੰਦਾ ਹੈ, ਕੋਈ ਗਾਇਕ, ਕੋਈ ਸੰਗੀਤਕਾਰ, ਕੋਈ ਸਾਜ਼ਿੰਦਾ, ਕੋਈ ਵਧੀਆ ਲੇਖਕ ਹੁੰਦਾ ਹੈ, ਕੋਈ ਕਲਾਕਾਰ ਤੇ ਕੋਈ ਨਿਰਦੇਸ਼ਕ। ਕੋਈ ਵਿਦਵਾਨ ਹੋਣ ਕਰ ਕੇ ਮਾਣ ਪ੍ਰਾਪਤ ਕਰਦਾ ਹੈ, ਕੋਈ ਭਜਨ ਬੰਦਗੀ ਕਰ ਕੇ। ਕਿਸੇ ਕੋਲ ਆਪਣੇ ਪ੍ਰੀਤਮ ਪਿਆਰੇ ਨੂੰ ਰਿਝਾਉਣ ਵਾਲੇ ਸ਼ੇਖ ਫ਼ਰੀਦ ਦੇ ਦੱਸੇ ਤਿੰਨ ਗੁਣ ਵੀ ਹੁੰਦੇ ਹਨ :-

ਨਿਵਣੁ ਸੁ ਅਖਰੁ ਖਵਣੁ ਗੁਣੁ
ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ
ਤਾਂ ਵਸਿ ਆਵੀ ਕੰਤੁ ॥

ਸ਼ਾਸਤਰਾਂ ਅਨੁਸਾਰ ਗੁਣ ਦੇ ਹੋਰ ਵੀ ਕਈ ਅਰਥ ਹਨ ਜਿਵੇਂ ਇੰਦਰੀਆਂ ਦੇ ਵਿਸ਼ੇ, ਸ਼ਬਦ, ਸਪਰਸ਼, ਰੂਪ, ਗੰਧ। ਕਬੀਰ ਜੀ ਅਨੁਸਾਰ ਮਾਇਆ ਦੇ ਤਿੰਨ ਗੁਣ ਹਨ :-

ਰਜ ਗੁਣ ਤਮ ਗੁਣ ਸਤ ਗੁਣ ਕਹੀਐ
ਇਹ ਤੇਰੀ ਸਭ ਮਾਇਆ ॥

ਪਰਮਾਤਮਾ ਦੇ ਦੋ ਰੂਪ ਹਨ ਨਿਰਗੁਣ ਤੇ ਸਰਗੁਣ। ਇਹਨਾਂ ਰੂਪਾਂ ਦਾ ਸੰਬੰਧ ਉਕਤ ਤਿੰਨਾਂ ਗੁਣਾਂ ਤੋਂ ਉੱਤੇ ਹੈ। ਜਦ ਸਰਗੁਣ ਸਰੂਪ ਹੈ, ਦੇਹਧਾਰੀ ਸਤਿਗੁਰੂ ਤਾਂ ਉਸ ਵਿਚ ਤਿੰਨੇ ਗੁਣ ਵਿਦਮਾਨ ਹਨ।

ਸਾਹਿਤ ਦੇ ਤਿੰਨ ਗੁਣ ਹੁੰਦੇ ਹਨ। ਓਜ, ਪ੍ਰਤਾਪ, ਮਧੁਰਯ। ਨੀਤੀ ਦੇ ਛੇ ਅੰਗ ਜਾਂ ਗੁਣ ਕਹੇ ਗਏ ਹਨ: ਮੁਲਾਕਾਤ ਜਾਂ ਸੁਲਹ, ਜੰਗ-ਯੁੱਧ, ਦੁਸ਼ਮਨ ਉੱਤੇ ਚੜ੍ਹਾਈ, ਆਸਨ ਜਮਾ ਕੇ ਬੈਠਣਾ, ਕਿਸੀ ਬਲਵਾਨ ਦਾ ਆਸਰਾ ਲੈਣਾ, ਫੋਕਟ ਪਾਉਣਾ। ਨਿਆਂ ਸ਼ਾਸਤਰ ਦੇ ਕਰਤਾ ਗੌਤਮ ਰਿਖੀ ਨੇ ਸਾਰੀਆਂ ਰਚੀਆਂ ਚੀਜ਼ਾਂ ਦੇ ੨੪ ਗੁਣ ਮੰਨੇ ਹਨ। ਏਸੇ ਤਰ੍ਹਾਂ ਹੋਰ ਵੀ ਹੈ।

ਪਰ ਜਦੋਂ ਗੁਣ-ਔਗੁਣ ਦੀ ਤੁਲਨਾ ਵਿਚ ਵਿਚਾਰ ਹੋਵੇਗੀ ਤਾਂ ਮਨੁੱਖੀ ਗੁਣਾਂ ਦੀ ਵਿਚਾਰ ਕਰਨੀ ਪਵੇਗੀ ਜਿਸ ਨਾਲ ਸੰਸਾਰ ਵਿਚ ਮਾਣ ਵਡਿਆਈ ਮਿਲਦੀ ਹੈ ਅਤੇ ਸਾਂਈ ਦੇ ਦਰਬਾਰ ਸੋਭਾ ਹੁੰਦੀ ਹੈ। ਔਗੁਣ ਛੱਡ ਕੇ ਐਸੇ ਗੁਣਾਂ ਨੂੰ ਧਾਰਨ ਕਰਨਾ ਹੀ ਮਨੁੱਖ ਦਾ ਨਿਸ਼ਾਨਾ ਹੋਣਾ ਚਾਹੀਦਾ ਹੈ।

# ਸੇਵ ਕਮਾਵਹੁ

ਸੇਵਾ ਕਰਨ ਦਾ ਲਾਹਾ, ਸੇਵਾ ਕਰਵਾਉਣ ਵਾਲੇ ਨਾਲੋਂ ਸੇਵਾ ਕਰਨ ਵਾਲੇ ਨੂੰ ਵੱਧ ਮਿਲਦਾ ਹੈ। ਸੇਵਾ ਕਰਨ ਵਾਲਾ ਧੰਨ ਭਾਗ ਸਮਝੇ ਕਿ ਚੰਗੇ ਕਰਮਾਂ ਕਰ ਕੇ ਹੀ ਉਸ ਨੂੰ ਸੇਵਾ ਅਵਸਰ ਮਿਲਦਾ ਹੈ। ਸੋ ਇਸ ਸੁਅਵਸਰ ਦਾ ਲਾਭ ਸੇਵਾ ਕਰ ਕੇ ਹੀ ਉਠਾਉਣਾ ਬਣਦਾ ਹੈ।

ਕਰਮ ਕਰਨਾ ਮਨੁੱਖ ਲਈ ਜ਼ਰੂਰੀ ਹੈ। ਬਚਪਨ ਦੀਆਂ ਦਹਿਲੀਜ਼ਾਂ ਪਾਰ ਕਰ ਚੁੱਕਾ ਮਨੁੱਖ, ਆਮ ਤੌਰ ਉੱਤੇ, ਮੁੱਢਲੇ ਤੌਰ ਉੱਤੇ ਪੈਸੇ ਕਮਾਉਣ ਲਈ ਕੰਮ ਕਰਦਾ ਹੈ। ਉਹ ਕੋਈ ਵਪਾਰ ਕਰਦਾ ਹੈ, ਵਾਹੀ ਕਰਦਾ ਹੈ, ਦਿਹਾੜੀ ਕਰਦਾ ਹੈ, ਮਿਹਨਤ ਮਜ਼ਦੂਰੀ ਕਰਦਾ ਹੈ, ਨੌਕਰੀ ਕਰਦਾ ਹੈ ਜਾਂ ਕੁਝ ਹੋਰ। ਉਸ ਦਾ ਇਕ-ਸੂਤਰੀ ਪ੍ਰੋਗਰਾਮ ਜੇਬ ਭਰਨਾ ਹੈ। ਭਾਵੇਂ ਉਹ ਕਿਸੇ ਦੀ ਜੇਬ ਕੱਟੇ ਜਾਂ ਕਿਸੇ ਹੋਰ ਮਾੜੇ ਤਰੀਕੇ ਨਾਲ ਕੰਮ ਕਰੇ। ਇਸ ਵਿਚ ਰਿਸ਼ਵਤ ਜਾਂ ਵੱਢੀ ਚੱਟੀ ਲੈਣੀ ਤਾਂ ਕਈਆਂ ਲਈ ਆਮ ਗੱਲ ਹੈ। ਵੱਢੀ ਦੇਣ ਵਾਲਾ, ਲੈਣ ਵਾਲੇ ਨੂੰ ਪੁੱਛਦਾ ਹੈ, ਕੀ ਸੇਵਾ ਕਰੀਏ? ਇਸ ਨੇ ਸੇਵਾ ਦਾ ਮੁਹਾਂਦਰਾ ਹੀ ਵਿਗਾੜ ਦਿੱਤਾ ਹੈ।

ਕੰਮ ਕਰ ਕੇ ਮਿਹਨਤਾਨਾ ਲੈਣਾ, ਸੇਵਾ ਫਲ ਹੀ ਕਿਹਾ ਜਾਂਦਾ ਹੈ ਪਰ ਇਸ ਨਾਲ ਤਾਂ ਹਿਸਾਬ-ਕਿਤਾਬ ਬਰਾਬਰ ਹੋ ਗਿਆ। ਬੈਂਕ ਖਾਤੇ ਵਿਚ ਜਮ੍ਹਾਂ ਕੁਝ ਨਾ ਹੋਇਆ। ਸੋ ਐਸਾ ਕੰਮ ਸੇਵਾ ਨਹੀਂ ਹੋ ਸਕਦੀ।

ਮਨੁੱਖ ਕਈ ਹੋਰ ਕੰਮ ਕਰਦਾ ਹੈ। ਉਹਨਾਂ ਨੂੰ ਵੀ ਸੇਵਾ ਦਾ ਨਾਂ ਦੇਂਦਾ ਹੈ। ਕੋਈ ਆਗੂ ਲਾਭਕਾਰੀ ਕੁਰਸੀਆਂ ਉੱਤੇ, ਸੇਵਾ ਕਰਨ ਲਈ ਬੈਠਣਾ ਚਾਹੁੰਦਾ ਹੈ, ਦੇਸ਼ ਦੀ ਸੇਵਾ ਲਈ। ਕੋਈ ਕੌਮ ਦੀ ਸੇਵਾ ਕਰਨ ਦਾ ਦਾਅਵਾ ਕਰਦਾ ਹੈ। ਕੋਈ ਸਮਝਦਾ ਹੈ ਕਿ ਉਹ ਚੋਣਾਂ ਜਿੱਤ ਕੇ ਹੀ ਸੇਵਾ ਕਰ ਸਕਦਾ ਹੈ। ਉਹ ਸਭ ਮਤਦਾਤਾਵਾਂ ਨੂੰ ਕਹਿੰਦਾ ਹੈ, "ਜਿਤਾ ਕੇ ਮੈਨੂੰ ਸੇਵਾ ਦਾ ਮੌਕਾ ਦਿਓ।"

ਕੋਈ ਲੇਖਕ, ਕੋਈ ਚਿੱਤਰਕਾਰ, ਕੋਈ ਕਲਾਕਾਰ ਵੀ ਇਹੀ ਕਹਿੰਦਾ ਹੈ ਕਿ ਸੇਵਾ ਹੀ ਕਰ ਰਿਹਾ ਹੈ। ਅਸਲ ਵਿਚ ਉਹਨਾਂ ਦੇ ਕੰਮ ਦੇ ਪਿੱਛੇ ਕਮਾਲ ਕਰਕੇ ਵਿਖਾਉਣਾ ਹੈ, ਚੰਗਾ ਬੋਲ ਕੇ, ਚੰਗਾ ਲਿਖ ਕੇ, ਵਧੀਆ ਗਾ ਕੇ, ਵਧੀਆ ਤਸਵੀਰਾਂ ਜਾਂ ਭਵਨ ਬਣਾ ਕੇ। ਪਰ ਇਹ ਸਭ ਮਨੁੱਖ ਦੀ ਹਉਮੈ ਨੂੰ ਹਵਾ ਦੇਂਦੇ ਹਨ। ਉਹ ਆਪਣੇ ਕੀਤੇ ਉੱਤੇ ਮਾਣ ਕਰਨ ਲਈ ਮਿਹਨਤ ਕਰਦੇ ਹਨ ਪਰ ਅਭਿਮਾਨ ਤੇ ਹੰਕਾਰ ਦੇ ਪੱਧਰ ਤਕ ਅੱਗੇ ਵਧਦੇ ਜਾਂਦੇ ਹਨ ਤੇ ਭਰਮ ਪਾਈ

ਰੱਖਦੇ ਹਨ ਕਿ ਉਹ ਸੇਵਾ ਕਰ ਰਹੇ ਹਨ।

ਕੰਮ ਕਰ ਕੇ ਉਸ ਦਾ ਸੇਵਾ ਫਲ ਲੈ ਲੈਣ ਨਾਲ ਕੰਮ ਸੇਵਾ ਨਹੀਂ ਰਹਿ ਜਾਂਦਾ ਤੇ ਨਾ ਕਾਮਾ ਸੇਵਕ ਜਾਂ ਸੇਵਾਦਾਰ ਰਹਿ ਜਾਂਦਾ ਹੈ। ਉਂਜ ਵੀ ਕਈ ਵਾਰ ਉਸ ਵਿਚ ਕੰਮ ਤੋਂ ਜੀਅ ਚੁਰਾਉਣ, ਹੇਰਾ-ਫੇਰੀ ਕਰਨ, ਬੇਈਮਾਨੀ ਕਰਨ, ਮਾਲਕ ਨੂੰ ਦਾਅ ਲਾਉਣ, ਉਸ ਦੀ ਚਾਪਲੂਸੀ ਕਰਨ ਆਦਿ ਵਾਲੀਆਂ ਕਮੀਆਂ ਕਮਜ਼ੋਰੀਆਂ ਆਉਣ ਲੱਗਦੀਆਂ ਹਨ।

ਹੰਕਾਰ ਨੂੰ ਜਨਮ ਦੇਣ ਵਾਲਾ ਕੰਮ ਸੇਵਾ ਨਹੀਂ ਹੋ ਸਕਦਾ। ਹਉਮੈ ਐਸੀ ਹੈ :-

ਜਗਿ ਹਉਮੈ ਮੈਲੁ ਦੁਖੁ ਪਾਇਆ
ਮਲੁ ਲਾਗੀ ਦੂਜੈ ਭਾਇ ॥
ਮਲ ਹਉਮੈ ਧੋਤੀ ਕਿਵੈ ਨ ਉਤਰੈ
ਜੇ ਸਉ ਤੀਰਥ ਨਾਇ ॥ (ਮਹਲਾ ੩)

ਸੇਵਾ ਨਾ ਤਾਂ ਸੇਵਾ ਫਲ ਨਾਲ ਵਾਸਤਾ ਰੱਖਦੀ ਹੈ ਨਾ ਹਉਮੈ ਨਾਲ। ਉਸ ਦਾ ਸੰਬੰਧ ਹਉਮੈ ਨੂੰ ਮਾਰਨਾ ਹੈ। ਲੋਭ ਲਾਲਚ ਤੋਂ ਬਿਨਾਂ ਨਿਸ਼ਕਾਮ ਕੰਮ ਕਰਨਾ, ਸੇਵਾ ਹੈ।

ਸੇਵਾ ਕਰਨ ਵਾਲਾ ਜੇ ਕਿਸੇ ਲੋੜਵੰਦ ਗ਼ਰੀਬ ਦੀ ਮਦਦ ਕਰਦਾ ਹੈ ਤਾਂ ਕਿਸੇ ਪ੍ਰਾਪਤੀ ਲਈ ਨਹੀਂ। ਜੇ ਕਿਸੇ ਦੀ ਮੁੱਠੀ ਚਾਪੀ ਕਰਦਾ ਹੈ ਤਾਂ ਕਿਸੇ ਰੁਪਏ ਪੈਸੇ ਲਈ ਨਹੀਂ। ਸੇਵਾ ਕਰਨ ਵਾਲਾ ਆਪਣਾ ਪਰਾਇਆ ਨਹੀਂ ਵੇਖਦਾ , ਉਸ ਦੀ ਲੋੜ ਵੇਖਦਾ ਹੈ। ਉਹ ਦੂਜੇ ਦਾ ਭਲਾ ਕਰਨਾ ਚਾਹੁੰਦਾ ਹੈ। ਇਸ ਦਾ ਸੁਖ ਉਸ ਨੂੰ ਵੀ ਮਿਲਦਾ ਹੈ। ਐਸੇ ਮਨੁੱਖਾਂ ਬਾਰੇ ਨੀਤੀਵਾਨ ਚਾਣਕਿਆ ਨੇ ਲਿਖਿਆ ਹੈ-- ਜਿਨ੍ਹਾਂ ਮਨੁੱਖਾਂ ਦੇ ਦਿਲਾਂ ਵਿਚ ਦੂਜੇ ਲਈ ਭਲੇ ਦੀ ਭਾਵਨਾ ਹੁੰਦੀ ਹੈ ਉਹਨਾਂ ਦੇ ਸਾਰੇ ਦੁਖ ਦੂਰ ਹੋ ਜਾਂਦੇ ਹਨ। ਕਦਮ-ਕਦਮ 'ਤੇ ਉਹਨਾਂ ਨੂੰ ਸਾਰੇ ਸੁਖ ਮਿਲਦੇ ਹਨ।

ਮਹਾਤਮਾ ਗਾਂਧੀ ਸੇਵਾ ਨੂੰ ਐਨਾ ਉਚਾ ਗਿਣਦੇ ਸਨ ਕਿ ਉਹਨਾਂ ਨੇ ਲਿਖਿਆ, "ਸੇਵਾ ਧਰਮ ਦਾ ਪਾਲਣ ਕੀਤੇ ਬਿਨਾਂ ਮੈਂ ਅਹਿੰਸਾ ਧਰਮ ਦਾ ਪਾਲਣ ਨਹੀਂ ਕਰ ਸਕਦਾ।"

ਸੇਵਾ ਕਰ ਕੇ ਮਨ ਵਿਚ ਹੰਕਾਰ ਆ ਜਾਏ ਤਾਂ ਸਭ ਸੇਵਾ ਬਿਰਥਾ ਗਈ। ਜੇ ਮਨ ਵਿਚ ਈਰਖਾ ਆ ਜਾਏ ਤਾਂ ਵੀ ਕੁਝ ਨਹੀਂ ਕਰ ਪਾਇਆ। ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ, ਧਰਮ ਦਾਸ ਡੂਗਰ, ਆਦਿ ਸਿੱਖਾਂ ਨੂੰ ਸੇਵਾ ਦੀ ਜੁਗਤੀ ਦੱਸਦੇ ਹਨ ਜੋ ਗੁਰ ਪ੍ਰਤਾਪ ਸੂਰਜ ਵਿਚ ਇੰਜ ਲਿਖੀ ਹੈ :-

ਰਾਮ ਦਾਸ ਸਤਿਗੁਰੂ ਉਚਾਰਾ।
ਪ੍ਰਥਮ ਤਜੋ ਮਨ ਕੋ ਹੰਕਾਰਾ।
ਗਹੋ ਨੰਮ੍ਰਤਾ ਤਜਾਗਹੁ ਮਤਸਰ।
ਕਰਹੁ ਨ ਨਿੰਦਾ ਅਵਗੁਣ ਪਰਹਰਿ।

ਜੋ ਘਰ ਆਯੋ ਸਿੱਖ ਨਿਹਰਿਯਹ ।
ਨਿਜ ਨਿਜ ਘਰ ਤੇ ਸੇਵਾ ਕਰਿਯਹਿ ।
ਭੋਜਨ ਬਸਤ੍ਰ ਭਾਉ ਧਰਿ ਦੀਜਹਿ ।
ਮਾਨਹੁ ਬਧਕ ਨ ਫੇਰਨਿ ਕੀਜਹਿ ।

ਭਾਈ ਸੰਤੋਖ ਸਿੰਘ ਨੇ ਵਸਤਰ ਦੇਣ, ਜੋੜੇ ਝਾੜਨ, ਜੂਠੇ ਭਾਂਡੇ ਮਾਂਜਣ ਦੀ ਤੇ ਸੀਤਲ ਨੀਰ ਕੂਪ ਤੇ ਭਰਹੁ ਆਦਿ ਸੇਵਾ ਕਰਨ ਦੀ ਤਾਕੀਦ ਕੀਤੀ ਹੈ ।

ਭਾਈ ਗੁਰਦਾਸ ਅਨੁਸਾਰ :-

ਵਿਣ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ ॥

ਸੇਵਾ ਦਾ ਸੰਬੰਧ ਨਿਮਰਤਾ ਨਾਲ ਹੈ । ਸੇਵਾ ਕਰਨ ਵਾਲੇ ਦਾ ਨਿਸ਼ਾਨਾ ਸੰਸਾਰ ਤੇ ਦਰਗਾਹ ਦੇ ਸੱਚੇ ਸੁਖ ਪ੍ਰਾਪਤ ਕਰਵਾਉਣਾ ਹੈ । ਜਿਸ ਲਈ ਪੰਜਵੇਂ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ :-

ਪਵਹੁ ਚਰਣਾ ਤਲਿ ਊਪਰਿ ਆਵਹੁ
ਐਸੀ ਸੇਵ ਕਮਾਵਹੁ ॥
ਆਪਸ ਤੇ ਊਪਰਿ ਸਭ ਜਾਣਹੁ
ਤਉ ਦਰਗਹ ਸੁਖੁ ਪਾਵਹੁ ॥

ਭਾਵ ਕਿ ਐਸੀ ਸੇਵਾ ਕਰਹੁ ਕਿ ਮਿੱਟੀ ਵਾਂਗ ਚਰਨਾਂ ਦੇ ਥੱਲੇ ਪੈ ਜਾਉ । ਆਪਣੇ ਤੋਂ ਸਭ ਨੂੰ ਉਚਾ ਸਮਝੋ ਤਾਂ ਦਰਗਾਹ ਦਾ ਸੁਖ ਮਿਲ ਸਕਦਾ ਹੈ ।

ਗੁਰੂ ਦੇ ਸਿੱਖਾਂ ਵਿਚ ਸਤਿਗੁਰੂ ਦੇ ਰਸਭਿੰਨੇ ਬਚਨ ਸੁਣਨ ਦੀ ਲਾਲਸਾ ਹੁੰਦੀ ਹੈ । ਇਹ ਬਚਨ ਸਤਿਗੁਰੂ ਦੇ ਸੱਚੇ ਸੇਵਕ ਹੀ ਸੁਣਾ ਸਕਦੇ ਹਨ । ਇਸ ਲਈ ਉਹਨਾਂ ਦੀ ਟਹਿਲ-ਸੇਵਾ ਕਰਨੀ ਬਣਦੀ ਹੈ । ਬਾਣੀ ਵਿਚ ਲਿਖਿਆ ਹੈ :-

ਟਹਲ ਕਰਉ ਤੇਰੇ ਦਾਸ ਕੀ
ਪਗ ਝਾਰਉ ਬਾਲ ॥
ਮਸਤਕੁ ਅਪਨਾ ਭੇਟ ਦੇਉ
ਗੁਨ ਸੁਨਉ ਰਸਾਲ ॥ (ਮਹਲਾ ੫)

ਪਰ ਸੇਵਾ ਨੂੰ ਮਜਬੂਰੀ ਨਾ ਸਮਝਿਆ ਜਾਏ । ਜੇ ਮਜਬੂਰੀ ਵਸ ਸੇਵਾ ਕੀਤੀ ਜਾਂਦੀ ਹੈ, ਮਜਬੂਰੀ ਕਿਸੇ ਸ਼ਰਮ, ਡਰ ਜਾਂ ਸਵਾਰਥ ਆਦਿ ਦੀ ਮਜਬੂਰੀ ਹੈ ਤਾਂ ਸੇਵਾ ਕਰਨ ਵਾਲਾ ਲਾਹਾ ਨਹੀਂ ਲੈ ਸਕਦਾ । ਬਾਣੀ ਗਵਾਹੀ ਭਰਦੀ ਹੈ :-

ਬਧਾ ਚਟੀ ਜੋ ਭਰੇ ਨਾ ਗੁਣੁ ਨ ਉਪਕਾਰੁ ॥
ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥ (ਮਹਲਾ ੨)

ਪਰ ਜੇ ਨਿਸ਼ਕਾਮ ਭਾਵ ਨਾਲ ਸੇਵਾ ਕੀਤੀ ਜਾਏ ਤਾਂ :-

ਨਿਹਕਪਟ ਸੇਵਾ ਕੀਜੈ ਹਰਿ ਕੇਰੀ
ਤਾਂ ਮੇਰੇ ਮਨ ਸਰਬ ਸੁਖ ਪਈਐ ॥ (ਮਹਲਾ ੫)

ਇਹਨਾਂ ਸਰਬਸੁਖਾਂ ਦੀ ਪ੍ਰਾਪਤੀ ਲਈ, ਸੰਸਾਰੀ ਜੀਵਾਂ ਕੋਲ ਸੇਵਾ ਕਰਨ ਲਈ ਹਰੀ ਦਾ ਸਾਕਾਰ ਰੂਪ ਸਤਿਗੁਰੂ ਹੈ । ਉਸ ਦੀ ਸੇਵਾ ਕਰਨ ਦੇ ਤਰੀਕਿਆਂ ਵਿਚੋਂ ਇਕ ਤਰੀਕਾ ਸਰੀਰ ਨਾਲ ਸੇਵਾ ਕਰਨਾ ਹੈ । ਸਤਿਗੁਰੂ ਦੇ ਹਜ਼ੂਰ ਜਾ ਕੇ ਸੇਵਾ ਕਰਨੀ, ਉਸ ਦੇ ਹੁਕਮ ਅਨੁਸਾਰ ।

ਦੂਜੀ ਸੇਵਾ ਧਨ ਦੀ ਹੈ । ਸਤਿਗੁਰੂ ਜੀ ਨੂੰ ਜਾ ਕੇ ਮਾਇਆ ਮੱਥਾ ਟੇਕਣਾ, ਦਸਵੰਧ ਆਦਿ ਦੇ ਰੂਪ ਵਿਚ ਤਾਂ ਕਿ ਕਮਾਈ ਸਫਲ ਹੋ ਸਕੇ ਉਹ ਧਨ ਗੁਰੂ ਦੇ ਲੇਖੇ ਲੱਗ ਸਕੇ ।

ਤੀਜੀ ਸੇਵਾ ਮਨ ਦੀ ਸੇਵਾ ਹੈ । ਜੇ ਚਿਤ ਲਾ ਕੇ ਸੇਵਾ ਨਹੀਂ ਕੀਤੀ, ਸਤਿਗੁਰੂ ਦੀ ਦਿੱਤੀ ਸੇਵਾ ਮਨ ਮਾਰ ਕੇ ਨਹੀਂ ਕੀਤੀ ਤਾਂ ਕੁਝ ਨਹੀਂ ਪਾਇਆ, ਪ੍ਰਾਪਤੀ ਤਾਂ ਇਸ ਵਿਚ ਹੈ ਕਿ :-

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ
ਹੁਕਮਿ ਮੰਨਿਐ ਪਾਈਐ ॥ (ਮਹਲਾ ੩)

ਚੌਥੀ ਸੇਵਾ ਸੁਰਤ ਦੀ ਹੈ; ਮਨ ਬਿਰਤੀ ਇਕਾਗਰ ਕਰਨ ਦੀ । ਇਹ ਸੇਵਾ ਉਸ ਦੀ ਕਿਰਪਾ ਨਾਲ ਹੀ ਕੀਤੀ ਜਾ ਸਕਦੀ ਹੈ ।

ਮਨੁੱਖ ਨੇ ਜੇ ਸੰਸਾਰ ਵਿਚ ਕੁਝ ਪ੍ਰਾਪਤ ਕਰਨਾ ਹੈ ਤਾਂ ਸੇਵਾ ਕਰ ਕੇ ਹੀ ਪ੍ਰਾਪਤ ਕਰਨਾ ਹੈ ਕਿਉਂਕਿ :-

ਬਿਨੁ ਸੇਵਾ ਫਲੁ ਕਬਹੁ ਨ ਪਾਵਸਿ
ਸੇਵਾ ਕਰਣੀ ਸਾਰੀ ॥ (ਮਹਲਾ ੧)

ਸੋ ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਰੁਪਏ ਪੈਸੇ ਕਮਾਉਣ ਦੇ ਸਾਧਨ ਹੋਰ ਅਪਣਾ ਕੇ ਆਪਣੀ ਹਉਮੈ ਨੂੰ ਮਾਰ ਕੇ, ਨਿਮਰਤਾ ਰੱਖ ਕੇ, ਨਿਸ਼ਕਾਮ ਭਾਵ ਨਾਲ ਸੇਵਾ ਕਮਾਵੇ ।

# ਸੀਸ ਨਿਵਾਇਐ ਕਿਆ ਥੀਐ

ਸੀਸ ਨਿਵਾਉਣਾ ਨਿਮਰਤਾ ਦਾ ਪ੍ਰਤੀਕ ਹੈ, ਹਲੀਮੀ ਦਾ। ਇਹ ਨਿਉ ਕੇ ਚੱਲਣ ਦਾ ਪ੍ਰਗਟਾਵਾ ਹੈ। ਨਿਉਣਾ ਤੇ ਮਿੱਠਾ ਬੋਲਣਾ ਚੰਗੇ ਗੁਣਾਂ ਦਾ ਨਿਚੋੜ ਹੈ ਪਰ ਇਸ ਦੇ ਮੂਲ ਵਿਚ ਹਿਰਦੇ ਵਿਚਲੀ ਭਾਵਨਾ ਹੈ। ਜੇ ਹਿਰਦੇ ਵਿਚ ਉਸ ਵਿਅਕਤੀ ਪ੍ਰਤੀ ਆਦਰ ਸਤਿਕਾਰ ਨਹੀਂ ਜਿਸ ਅੱਗੇ ਸੀਸ ਝੁਕਾਇਆ ਜਾ ਰਿਹਾ ਹੈ ਤਾਂ ਸੀਸ ਨਿਵਾਉਣ ਦਾ ਕੀ ਲਾਭ !

ਉਂਜ ਉਸ ਵਿਅਕਤੀ ਨੂੰ ਆਮ ਆਦਮੀ ਸਮਝ ਨਹੀਂ ਸਕਦਾ ਜਿਸ ਦਾ ਮਨ ਹੋਰ ਤੇ ਮੁੱਖ ਹੋਰ ਹੁੰਦਾ ਹੈ। ਐਸੇ ਵਿਅਕਤੀ ਦੀ ਗੱਲ ਵੀ ਐਵੇਂ ਗੱਲ ਚੋਂ ਗੱਲ ਨਹੀਂ ਕਿਉਂਕਿ ਅਖਾਣ, ਕੱਛ ਵਿਚ ਛੁਰੀ ਮੂੰਹ ਵਿਚ ਰਾਮ ਰਾਮ, ਅਟਲ ਸਚਾਈ ਦਾ ਹੀ ਪ੍ਰਗਟਾਵਾ ਕਰਦਾ ਹੈ। ਇਸ ਮਿੱਠੀ ਛੁਰੀ ਦੀ ਮਾਰ ਤੋਂ ਬਚਣਾ ਬੜਾ ਔਖਾ ਹੈ। ਕਿਉਂਕਿ ਮਨ ਹੋਰ ਮੁੱਖ ਹੋਰ ਵਾਲਾ ਵੇਖਣ ਬੋਲਣ ਸਮੇਂ ਵਿਚਾਰਾ ਜਿਹਾ ਲਗਦਾ ਹੈ, ਜਿਸ ਨੂੰ ਪਿਆਰ ਹਮਦਰਦੀ ਦੀ ਲੋੜ ਹੈ।

ਮਨ ਹੋਰ ਮੁੱਖ ਹੋਰ ਰੱਖਣ ਵਾਲਾ ਵਿਅਕਤੀ ਐਸਾ ਕਾਰਜ ਗਿਣੀ ਮਿਥੀ ਚਾਲ ਅਧੀਨ ਰਚਦਾ ਹੈ। ਉਸ ਦਾ ਕੋਈ ਸਵਾਰਥ ਹੁੰਦਾ ਹੈ। ਭਾਵੇਂ ਕਿਸੇ ਦੀ ਜ਼ਮੀਨ ਜਾਇਦਾਦ 'ਤੇ ਕਬਜ਼ਾ ਕਰਨਾ ਹੋਵੇ, ਮਿੱਠੇ ਬਣ ਕੇ, ਜਾਂ ਕਿਸੇ ਦਾ ਸਭ ਤੋਂ ਅਜ਼ੀਜ਼ ਨਿਕਟਵਰਤੀ ਬਣ ਕੇ ਕੋਈ ਪ੍ਰਭੁਤਾ, ਮਾਣ ਸਨਮਾਨ, ਸ਼ਕਤੀ ਹਥਿਆਉਣਾ ਹੋਵੇ, ਉਸ ਨੇ ਆਪਣੀ ਗਵਾਚੀ ਸਾਖ ਵੀ ਕਾਇਮ ਕਰਨੀ ਹੋ ਸਕਦੀ ਹੈ।

ਐਸੇ ਵਿਅਕਤੀ ਦੇ ਮਨ ਵਿਚ ਮੈਲ ਹੁੰਦੀ ਹੈ ਜੋ ਉਜਲੇਪਨ ਦੇ ਲੇਪ ਥੱਲੇ ਦਿਸਦੀ ਨਹੀਂ। ਐਸੇ ਵਿਅਕਤੀ ਕੋਲ ਵਿਸਰੀਆਂ ਦਲੀਲਾਂ ਹੁੰਦੀਆਂ ਹਨ ਜੋ ਖੰਡ ਵਿਚ ਲਿਬੇੜੀਆਂ ਮਿੱਠੇ ਹੋਣ ਦਾ ਭੁਲੇਖਾ ਪਾਉਂਦੀਆਂ ਹਨ। ਐਸੇ ਵਿਅਕਤੀ ਕੋਲ ਮਾਖਿਉਂ ਮਿੱਠੇ ਬੋਲ ਹੁੰਦੇ ਹਨ ਜਿਨ੍ਹਾਂ ਦੀ ਅਸਲੀਅਤ ਪਛਾਣਨਾ ਸੌਖਾ ਨਹੀਂ। ਉਸ ਦੀ ਕਲਮ ਦੋਹਰੀ ਮਾਰ ਕਰਦੀ ਹੈ। ਉਹ ਆਪਣੇ ਪ੍ਰਤੀ ਨਫ਼ਰਤ ਦਾ ਵਾਤਾਵਰਨ ਸਿਰਜਦਾ ਹੈ। ਜਦੋਂ ਤਕ ਅਸਲੀਅਤ ਸਾਹਮਣੇ ਆਉਂਦੀ ਹੈ, ਉਹ ਆਪਣੇ ਸੀਸ ਨਿਵਾਉਣ ਜਾਂ ਹਲੀਮੀ ਦਾ ਮੁੱਲ ਵੱਟ ਚੁੱਕਾ ਹੁੰਦਾ ਹੈ।

ਪਰ ਸਿਆਣੇ ਵਿਅਕਤੀ ਐਸੇ ਲੋਕਾਂ ਤੋਂ ਬਚਦੇ ਹਨ। ਉਹ ਉਸ ਦੇ ਮੁਲੰਮੇ ਨੂੰ ਸੋਨਾ ਨਹੀਂ ਸਮਝਦੇ। ਉਹ ਦੂਜਿਆਂ ਨੂੰ ਵੀ ਸਮਝਾਉਂਦੇ ਹਨ ਕਿ ਐਸਾ ਵਿਅਕਤੀ ਕਪਟੀ ਹੈ, ਛਲੀਆ ਹੈ, ਕੁਚਲ ਤੇ ਕਠੋਰ ਹੈ ਉਸ ਤੋਂ ਸਾਵਧਾਨ ਰਿਹਾ ਜਾਏ ਕਿਉਂਕਿ :-

ਅੰਤਰਿ ਅਗਿਆਨੁ ਭਈ ਮਤਿ ਮਧਿਮ
ਸਤਿਗੁਰ ਕੀ ਪਰਤੀਤਿ ਨਾਹੀ ॥
ਅੰਦਰਿ ਕਪਟੁ ਸਭੁ ਕਪਟੋ ਕਰਿ ਜਾਣੈ
ਕਪਟੇ ਖਪਹਿ ਖਪਾਹੀ ॥ (ਮਹਲਾ ੫)

ਹਰਿ ਹਰਿ ਕਰਹਿ ਨਿਤ ਕਪਟੁ ਕਮਾਵਹਿ
ਹਿਰਦਾ ਸੁਧੁ ਨ ਹੋਈ ॥
ਅਨਦਿਨੁ ਕਰਮ ਕਰਹਿ ਬਹੁਤੇਰੇ
ਸੁਪਨੇ ਸੁਖੁ ਨ ਹੋਈ ॥ (ਮਹਲਾ ੫)

ਏਸੇ ਕਰ ਕੇ ਉਹ ਵੱਧ ਮਿੱਠਾ ਬੋਲਦਾ ਹੈ, ਵੱਧ ਪ੍ਰਭਾਵਸ਼ਾਲੀ ਲਿਖਦਾ ਹੈ ਪਰ ਤਸੱਲੀ ਉਸ ਦੀ ਹੁੰਦੀ ਹੀ ਨਹੀਂ । ਦਸਵੇਂ ਪਾਤਸ਼ਾਹ ਨੇ ਆਪਣੀ ਬਾਣੀ ਅਕਾਲ ਉਸਤਤ ਵਿਚ ਵਖਾਲਾ ਕਰਨ ਵਾਲਿਆਂ ਪੁਰਸ਼ਾਂ ਤੇ ਜੀਵਾਂ ਦੀਆਂ ਕੁਝ ਮਿਸਾਲਾਂ ਦਿੱਤੀਆਂ ਹਨ ਕਿ ਉਹਨਾਂ ਦਾ ਝੁਕਣਾ ਪਾਖੰਡ ਹੈ, ਦਿਖਾਵਾ ਹੈ । ਇਸ ਨਾਲ ਉਹਨਾਂ ਨੂੰ ਮੰਜ਼ਿਲ 'ਤੇ ਪਹੁੰਚਣ ਦਾ ਸੁੱਖ ਪ੍ਰਾਪਤ ਨਹੀਂ ਹੁੰਦਾ । ਉਹ ਪਰਮਾਤਮਾ ਨੂੰ ਪ੍ਰਾਪਤ ਕਰਨ ਦਾ ਆਤਮਿਕ ਸੁੱਖ ਨਹੀਂ ਲੈ ਸਕਦੇ,

ਸਿਜਦੇ ਕਰੇ ਅਨੇਕ ਤੋਪਚੀ ਕਪਟ ਭੇਸ
ਪੋਸਤੀ ਅਨੇਕਦਾ ਨਿਵਾਵਤ ਹੈ ਸੀਸ ਕੌ ॥
ਕਹਾ ਭਇਓ ਮੱਲ ਜੋ ਪੈ ਕਾਢਤ ਅਨੇਕ ਡੰਡ
ਸੋ ਤੌ ਨ ਡੰਡੌਤ ਅਸਟਾਂਗ ਅਥਤੀਸ ਕੌ ॥
ਕਹਾ ਭਇਓ ਰੋਗੀ ਜੌ ਪੈ ਡਾਰਿਓ ਰਹਿਓ ਉਰਧ ਮੁਖ
ਮਨ ਤੇ ਨ ਮੂੰਡ ਨਿਹਰਾਇਓ ਆਦਿ ਈਸ ਕੌ ॥
ਕਾਮਨਾ ਅਧੀਨ ਸਦਾ ਦਾਮਨਾ ਪ੍ਰਬੀਨ ਏਕ
ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੌ ॥

ਝੁਕਦੇ ਤੇ ਤੋਪਚੀ, ਪੋਸਤੀ ਵੀ ਨੇ । ਡੰਡ ਕਢਦੇ ਨੇ ਪਹਿਲਵਾਨ ਪਰ ਉਹ ਝੁਕਣਾ, ਡੰਡ ਕੱਢਣੇ, ਡੰਡੌਤ ਨਹੀਂ । ਨਾ ਪ੍ਰਭੂ ਨੂੰ ਅੱਠਾਂ ਅੰਗਾਂ ਨੂੰ ਝੁਕਾ ਕੇ ਪ੍ਰਣਾਮ ਹੈ । ਨਾ ਰੋਗੀ ਦਾ ਮੂਧੜੇ ਮੂੰਹ ਪੈਣਾ ਸੀਸ ਨਿਵਾਉਣਾ ਹੈ । ਕਿਉਂਕਿ ਭਾਵਨਾ ਸ਼ੁੱਧ ਨਹੀਂ । ਸੋ ਪ੍ਰਭੂ ਕਿਵੇਂ ਪਾਇਆ ਜਾ ਸਕਦਾ ਹੈ । ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਕੰਨ ਵਿਚ ਕੰਨ-ਖਜੂਰਾ ਪੈ ਜਾਣ ਨਾਲ ਜਾਂ ਮਿੱਤਰ-ਪੁੱਤਰ ਦੇ ਗੁਜਰ ਜਾਣ ਦੇ ਸੋਗ ਕਾਰਨ ਸਿਰ ਮਾਰਨ, ਅੱਕ ਧਤੂਰਾ ਖਾਣ ਭੇਡਾਂ ਦੇ ਰੁੱਖਾਂ ਨਾਲ ਮੱਥਾ ਰਗੜਨ, ਮਿੱਟੀ ਖਾਣ, ਰੁੱਖਾਂ ਵਾਂਗ ਇਕ ਪੈਰ 'ਤੇ ਖਲੋਣ, ਪੱਥਰਾਂ ਵਾਂਗ ਟਿਕੇ ਰਹਿਣ, ਕਾਵਾਂ ਇੱਲਾਂ ਵਾਂਗ ਫਿਰਦੇ ਰਹਿਣ ਨੂੰ ਪ੍ਰੇਮ ਤੋਂ ਸੱਖਣਾ ਸਮਝਦੇ ਹਨ । ਪਾਖੰਡ ਇਹਨਾਂ ਵਰਗਾ ਕਰਮ ਹੈ ।

ਪਾਖੰਡੀ, ਛਲੀਏ, ਕਪਟੀ ਦਾ ਕੰਮ ਛਲਣਾ ਹੈ । ਉਹ ਕੋਈ ਭੇਖ ਧਾਰਨ ਕਰ

ਸਕਦਾ ਹੈ, ਕੋਈ ਸ਼ਬਦ ਜਾਲ ਵਿਛਾ ਸਕਦਾ ਹੈ, ਕਿੰਨੀ ਵੀ ਭਗਤੀ ਕਰਨ ਦਾ ਦਿਖਾਵਾ ਕਰ ਸਕਦਾ ਹੈ ਪਰ ਇਹ ਭਗਤੀ ਜਾਂ ਸਮਰਪਨ ਭਾਵ ਨਹੀਂ ਇਹ ਤਾਂ ਭੋਲੇ ਭਾਲੇ ਲੋਕਾਂ ਨੂੰ ਭਰਮਾਉਣ ਵਾਸਤੇ ਹਨ :-

ਜੈਸੇ ਏਕ ਸ੍ਵਾਂਗੀ ਕਹੂੰ ਜੋਗੀਆ ਬੈਰਾਗੀ ਬਨੈ
ਕਬਹੂੰ ਸੰਨਿਆਸ ਭੇਸ ਬਨ ਕੈ ਦਿਖਾਵਈ ॥
ਕਹੂੰ ਪਉਨਹਾਰੀ ਕਹੂੰ ਬੈਠੇ ਲਾਇ ਤਾਰੀ
ਕਹੂੰ ਲੋਭ ਕੀ ਖੁਮਾਰੀ ਸੌਂ ਅਨੇਕ ਗੁਨ ਗਾਵਈ ॥
ਕਹੂੰ ਬ੍ਰਹਮਚਾਰੀ ਕਹੂੰ ਹਾਥ ਪੈ ਲਗਾਵੈ ਬਾਰੀ
ਕਹੂੰ ਡੰਡਧਾਰੀ ਹੁਇਕੈ ਲੋਗਨ ਭ੍ਰਮਾਵਈ ॥
ਕਾਮਨਾ ਅਧੀਨ ਪਰਿਓ ਨਾਚਤ ਹੈ ਨਾਚਨ ਸੋ
ਗਿਆਨ ਕੇ ਬਿਹੀਨ ਕੈਸੇ ਬ੍ਰਹਮ ਲੋਕ ਪਾਵਈ ॥

(ਅਕਾਲ ਉਸਤਤ)

ਅਸਲ ਵਿਚ ਦਿਖਾਵੇ ਮਾਤਰ ਸੀਸ ਝੁਕਾਉਣ ਵਾਲੇ ਦਾ ਮੰਤਵ ਬ੍ਰਹਮ ਲੋਕ ਪਾਉਣਾ ਨਹੀਂ ਹੁੰਦਾ। ਉਹਨਾਂ ਨੇ ਤਾਂ ਸੰਸਾਰਕ ਦਿਖਾਵੇ ਦਾ ਲਾਭ ਉਠਾ ਕੇ ਆਪਣੀਆਂ ਰੋਟੀਆਂ ਸੇਕਣੀਆਂ ਹੁੰਦੀਆਂ ਹਨ । ਗੁਰੂ ਨਾਲ ਉਸ ਦੇ ਸੰਬੰਧਾਂ ਬਾਰੇ ਤੀਜੇ ਪਾਤਸ਼ਾਹ ਲਿਖਦੇ ਹਨ :-

ਭੇਖ ਕਰੈ ਗੁਰ ਸਬਦੁ ਨ ਕਮਾਏ ॥
ਅੰਤਰਿ ਰੋਗੁ ਮਹਾ ਦੁਖੁ ਭਾਰੀ
ਬਿਸਟਾ ਮਾਹਿ ਸਮਾਹਾ ਹੇ ॥ (ਮਹਲਾ ੩)

ਉਹਨਾਂ ਦੇ ਕਪਟੀ ਸੁਭਾ ਬਾਰੇ ਤੀਜੇ ਪਾਤਸ਼ਾਹ ਲਿਖਦੇ ਹਨ :-

ਜੀਅਹੁ ਮੈਲੇ ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲ ਜੀਅਹੁ ਤ ਮੈਲੇ
ਤਿਨੀ ਜਨਮੁ ਜੂਐ ਹਾਰਿਆ ॥

ਦਸਵੇਂ ਪਾਤਸ਼ਾਹ ਜ਼ਫ਼ਰਨਾਮੇ ਵਿਚ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਦਿਲ ਵਿਚ ਹੋਰ ਤੇ ਮੂੰਹ ਵਿਚ ਹੋਰ ਦੀ ਥਾਂ ਬਚਨ ਦਾ ਪੂਰਾ ਮਰਦ ਕਿਤੇ ਚੰਗਾ ਹੈ :

ਹਮੂ ਮਰਦ ਬਾਯਦ ਸ਼ਵਦ ਸੁਖਨ ਵਰ ॥
ਨ ਸ਼ਿਕਮੇ ਦਿਗਰ, ਦਰ ਦਹਾਨੇ ਦਿਗਰ ॥

ਮਿੱਠੀਆਂ ਮਿੱਠੀਆਂ ਗੱਲਾਂ ਕਰਨ ਵਾਲਾ ਵਿਅਕਤੀ, ਜੋ ਮਨ ਵਿਚ ਛਲਕਪਟ ਰੱਖ ਰਿਹਾ ਹੈ, ਦੁਸ਼ਟ ਕਿਹਾ ਜਾ ਸਕਦਾ ਹੈ। ਉਸ ਦੇ ਉਲਟ ਸਤਿਗੁਰੂ ਤਾਂ ਸਤਿਪੁਰਖ ਹੈ। ਕਿਉਂਕਿ ਉਹ ਸੱਚ-ਸੁੱਚ ਅਪਣਾਉਂਦਾ ਤੇ ਦ੍ਰਿੜਾਉਂਦਾ ਹੈ। ਉਹਦੇ ਹਿਰਦੇ ਦੀ

ਗੱਲ ਹੀ ਉਸ ਦੇ ਪਵਿੱਤਰ ਬਚਨ ਹਨ। ਉਹ ਵਖਾਲਾ ਨਹੀਂ ਹਨ। ਗੁਰ ਬਿਲਾਸ ਪਾਤਸ਼ਾਹੀ ੧੦ ਦਾ ਕਰਤਾ ਲਿਖਦਾ ਹੈ :-

ਹਿਰਦੈ ਔ ਮੁਖ ਗੁਰੂ ਕੇ ਏਕ ਬਾਤ ਸਦ ਹੋਇ ॥
ਦੁਸਟਿ ਜੀਵ ਰਿਦ ਕਪਟਿ ਧਰ ਮੁਖ ਮੀਠਾ ਰਹਿ ਸੋਇ ॥

ਐਸੇ ਵਿਅਕਤੀ ਦੇ ਸੀਸ ਝੁਕਾਉਣ ਉੱਤੇ ਵੀ ਪ੍ਰਸ਼ਨ ਚਿੰਨ ਲੱਗ ਜਾਂਦਾ ਹੈ। ਕਿਸੇ ਵਿਅਕਤੀ ਬਾਰੇ ਧਾਰਨਾ ਕਿ ਉਹ ਸੱਚੀ-ਮੁੱਚੀ ਕਿਸੇ ਹਸਤੀ ਪ੍ਰਤੀ ਆਦਰ ਪ੍ਰਗਟ ਕਰ ਰਿਹਾ ਹੈ ਜਾਂ ਵਖਾਲਾ ਕਰ ਰਿਹਾ ਹੈ, ਇਕ ਦਿਨ ਵਿਚ ਨਹੀਂ ਬਣ ਜਾਂਦੀ। ਉਸ ਪਿੱਛੇ ਉਸ ਦਾ ਜੀਵਨ ਇਤਿਹਾਸ ਤੇ ਘਟਨਾ ਲੜੀ ਹੁੰਦੀ ਹੈ। ਉਸ ਪਿੱਛੇ ਉਸ ਦਾ ਮਿੱਤਰ ਵਰਗ ਹੁੰਦਾ ਹੈ। ਕਿਉਂਕਿ ਮਨੁੱਖ ਆਪਣੀ ਸੰਗਤ ਤੋਂ ਪਛਾਣਿਆ ਜਾਂਦਾ ਹੈ। ਜੈਸੀ ਸੰਗਤ ਵੈਸੀ ਰੰਗਤ ਹੁੰਦੀ ਹੈ। ਇਕ ਹੋਰ ਅਖਾਣ ਹੈ ਕਿ ਗੋਰੇ ਨਾਲ ਕਾਲਾ ਬੈਠੇਗਾ ਰੰਗ ਨਾ ਵਟਾਏਗਾ ਤਾਂ ਮੱਤ ਜ਼ਰੂਰ ਲੈ ਲਏਗਾ। ਜੇ ਸੰਗਤ ਐਸੀ ਹੈ ਜਿਸ ਨੂੰ ਧਰਮ ਨਾਲੋਂ ਧੜਾ ਪਿਆਰਾ ਹੈ। ਜਿਸ ਦਾ ਸੀਸ ਕਿਸੇ ਹੋਰ ਥਾਂ ਝੁਕਦਾ ਹੈ ਤਾਂ ਉਸ ਕਾਲ ਕੋਠੜੀ ਵਿਚ ਰਹਿਣ ਵਾਲਾ ਦਿਲੋਂ ਜੇ ਸੀਸ ਝੁਕਾਉਣ ਬਾਰੇ ਸੋਚੇ ਵੀ ਤਾਂ ਕਾਮਯਾਬ ਨਹੀਂ ਹੋ ਸਕਦਾ। ਏਨੀ ਉਹ ਦਲੇਰੀ ਕਰ ਨਹੀਂ ਸਕਦਾ ਜਾਂ ਕਰਨਾ ਨਹੀਂ ਚਾਹੁੰਦਾ ਕਿ ਸਭ ਛੱਡ ਛਡਾ ਕੇ ਕਹੇ ਕਿ 'ਮੈਂ ਨਹੀਂ ਤੂੰ।' ਪਰ ਜੇ ਆਏ ਤਾਂ ਸਤਿਗੁਰ ਕੋਟ ਪੈਂਡਾ ਆਗੇ ਹੋਇ ਲੇਤ ਹੈ॥ ਵਖਾਲੇ ਵਜੋਂ ਸੀਸ ਝੁਕਾਉਣ ਵਾਲਾ ਉਂਜ ਵੀ ਅਸਲੀ ਰੂਪ ਵਿਚ ਸੀਸ ਝੁਕਾਉਣ ਦੀ ਥਾਂ ਬੋਲੇ ਜਾਂ ਲਿਖੇ ਸ਼ਬਦਾਂ ਵਿਚ ਸਿਰ ਨਿਵਾਉਂਦਾ ਹੈ। ਅਮਲੀ ਰੂਪ ਵਿਚ, ਜਿਸ ਨੂੰ ਸੀਸ ਝੁਕਾਉਣ ਦਾ ਨਾਟਕ ਕਰਦਾ ਹੈ ਉਸ ਦੀ ਰਾਮ ਕਾਰ ਵਿਚ ਨਹੀਂ ਆਉਂਦਾ।

ਗੁਰੂ ਨਾਨਕ ਦੇਵ ਜੀ ਜਿਥੇ ਆਸਾ ਦੀ ਵਾਰ ਦੇ ਸਲੋਕ ਵਿਚ, ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ, ਨੂੰ ਤੱਤ ਰੂਪ ਵਿਚ ਪੇਸ਼ ਕਰਦੇ ਹਨ, ਉਥੇ ਇਸ ਦੀ ਦੁਰਵਰਤੋਂ ਕਰਨ ਵਾਲਿਆਂ ਵਿਚੋਂ ਸ਼ਿਕਾਰੀ ਦੀ ਠੋਸ ਮਿਸਾਲ ਦੇ ਕੇ ਬਾਣੀ ਵਿਚ ਅੰਕਿਤ ਕਰਦੇ ਹਨ :-

ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ ॥
ਸੀਸ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥

ਨਿਮਰਤਾ ਵਰਗੇ ਗੁਣਾਂ ਦੇ ਤੱਤ ਨੂੰ ਹਥਿਆਰ ਬਣਾ ਕੇ ਵਰਤਣ ਵਾਲੇ ਵਿਅਕਤੀ ਹਰ ਯੁਗ ਵਿਚ ਹੋ ਸਕਦੇ ਹਨ। ਹਰ ਜੀ ਹੋਸ਼ ਵਿਅਕਤੀ ਨੇ ਉਹਨਾਂ ਦੀ ਤਿਲਕਣ ਬਾਜ਼ੀ ਤੋਂ ਆਪਣੇ ਆਪ ਨੂੰ ਬਚਾਉਣਾ ਹੁੰਦਾ ਹੈ। ਇਸ ਤਰ੍ਹਾਂ ਉਹ ਹਿਰਦੇ ਵਿਹੀਨ ਸਿਰ ਝੁਕਾਉਣ ਵਾਲੇ ਨੂੰ ਪਛਾਣਨ ਦਾ ਸੰਕੇਤ ਦੇ ਰਹੇ ਹੋਣਗੇ ਜਿਸ ਨਾਲ ਹੋ ਸਕਦਾ ਹੈ ਕਿ ਦੂਜਾ ਵਿਅਕਤੀ ਸਮਝ ਤੇ ਸੰਭਲ ਜਾਏ ਤੇ ਉਹ ਵੀ ਸੱਚੇ ਦਿਲੋਂ ਸੀਸ ਝੁਕਾਉਣ ਦਾ ਰਸਤਾ ਅਖ਼ਤਿਆਰ ਕਰ ਲਵੇ।

# ਨਿੰਦਾ ਕਹਾ ਕਰਹੁ ਸੰਸਾਰਾ

ਕਿਸੇ ਦੀ ਨਿੰਦਿਆ ਕਰਨਾ ਕਿਸੇ ਦੀ ਭੰਡੀ ਕਰਨਾ ਹੁੰਦਾ ਹੈ ਕਿਸੇ ਨੂੰ ਝੂਠੀ ਤੋਹਮਤ ਲਾਉਣਾ। ਇਸ ਨਾਲ ਦੂਜੇ ਨੂੰ ਪਤਾ ਨਹੀਂ ਨੁਕਸਾਨ ਹੁੰਦਾ ਹੈ ਜਾਂ ਨਹੀਂ ਪਰ ਆਪਣੀ ਆਦਤ ਜ਼ਰੂਰ ਵਿਗੜ ਜਾਂਦੀ ਹੈ। ਹਰ ਸਮੇਂ ਦੂਜੇ ਦੇ ਨੁਕਸ ਕੱਢਣ ਦਾ ਰਾਹ ਲੱਭਿਆ ਜਾਂਦਾ ਹੈ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ "ਨਿੰਦਾ ਕਹਾ ਕਰਹੁ ਸੰਸਾਰਾ" ਮਤਲਬ ਕਿ ਸੰਸਾਰ ਨਿੰਦਾ ਕਿਉਂ ਕਰਦਾ ਹੈ?

ਲੱਗਦਾ ਤਾਂ ਇਹ ਪ੍ਰਸ਼ਨ ਹੈ ਪਰ ਇਸ ਦਾ ਉਤਰ ਵੀ ਇਸ ਵਿਚ ਹੀ ਸਮਾਇਆ ਹੋਇਆ ਹੈ। ਭਗਤ ਜੀ ਗੋਂਡ ਰਾਗ ਦੇ ਇਸ ਸ਼ਬਦ ਵਿਚ ਕੁਝ ਚੰਗੇ ਕੰਮ ਕਰਨ, ਤੀਰਥਾਂ ਉੱਤੇ ਇਸ਼ਨਾਨ ਕਰਨ, ਪੁੰਨ ਦਾਨ ਕਰਨ, ਦੂਜਿਆਂ ਦਾ ਭਲਾ ਕਰਨ ਦੇ ਸ਼ੁਭ ਕਰਮ ਕਰਨ ਬਾਰੇ ਲਿਖਦਿਆਂ ਕਹਿੰਦੇ ਹਨ ਕਿ ਉਹ ਸਾਰੇ ਕਰਮ ਵੀ ਨਿੰਦਿਆ ਕਰਨ ਵਾਲੇ ਨੂੰ ਲਾਹਾ ਨਹੀਂ ਦਿੰਦੇ।

ਉਹ ਲਿਖਦੇ ਹਨ ਕਿ ਨਿੰਦਿਆ ਕਰਨ ਵਾਲਾ ਵਿਅਕਤੀ ਜੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰਦਾ ਹੈ, ਜੇ ਉਹ ੧੨ ਪ੍ਰਕਾਰ ਦੇ ਸ਼ਿਵਲਿੰਗ ਜਾਂ ਮੂਰਤੀਆਂ ਦੀ ਪੂਜਾ ਕਰਦਾ ਹੈ, ਜੇ ਉਹ ਖ਼ੂਬ ਦਾਨ ਦੇਂਦਾ ਹੈ ਤਾਂ ਉਸ ਦਾ ਸਭ ਬੇਅਰਥ ਹੈ। ਸਾਧੂਆਂ ਦੀ ਨਿੰਦਿਆ ਕਰਨ ਵਾਲਾ ਤਰ ਨਹੀਂ ਸਕਦਾ, ਨਰਕ ਦਾ ਭਾਗੀ ਬਣਦਾ ਹੈ। ਜੋ ਐਸਾ ਵਿਅਕਤੀ ਗ੍ਰਹਿਣ ਸਮੇਂ ਕੁਰਖੇਤਰ ਤੀਰਥ ਉੱਤੇ ਇਸ਼ਨਾਨ ਕਰਦਾ ਹੈ, ਭਾਵੇਂ ਸਾਰੀਆਂ ਸਿਮ੍ਰਿਤੀਆਂ ਕੰਨਾਂ ਨਾਲ ਸੁਣਨ ਦਾ ਲਾਹਾ ਲੈਂਦਾ ਹੈ ਪਰ ਕਿਸੇ ਕਰਮ ਦਾ ਕੋਈ ਗੁਣ ਨਹੀਂ। ਜੇ ਉਹ ਕਈ ਪ੍ਰਕਾਰ ਦਾ ਪ੍ਰਸ਼ਾਦ ਕਰਵਾਉਂਦਾ, ਭੂਮੀ ਦਾਨ ਕਰਦਾ ਸੋਭਾ ਮੰਡਪ ਬਣਾਉਂਦਾ ਹੈ, ਆਪਣਾ ਕੰਮ ਵਿਗਾੜ ਕੇ ਦੂਸਰੇ ਦਾ ਕੰਮ ਸਾਰਦਾ ਹੈ ਤਾਂ ਵੀ ਨਿੰਦਿਆ ਕਰਨ ਕਰ ਕੇ ਜੂਨਾਂ ਦੇ ਗੇੜ ਵਿਚ ਭਟਕਣ ਤੋਂ ਛੁਟਕਾਰਾ ਨਹੀਂ ਪਾ ਸਕਦਾ। ਸੋ ਉਹ ਪ੍ਰਸ਼ਨ ਕਰ ਕੇ ਸਮਝਾਉਂਦੇ ਹਨ ਕਿ ਸੰਸਾਰ ਨਿੰਦਿਆ ਕਿਉਂ ਕਰਦਾ ਹੈ ਸੋਚਦਾ ਕਿਉਂ ਨਹੀਂ, ਨਿੰਦਿਆ ਛੱਡਦਾ ਕਿਉਂ ਨਹੀਂ। ਨਿੰਦਿਆ ਕਰਨ ਵਾਲਾ ਪਾਪੀ, ਨਰਕ ਗਾਮੀ ਹੁੰਦਾ ਹੈ।

ਸ੍ਰੀ ਭੈਣੀ ਸਾਹਿਬ ਜਿਹੜਾ ਨਾਮਧਾਰੀ ਸਿੱਖਾਂ ਦਾ ਭਜਨ ਬੰਦਗੀ, ਦੇਸ਼ ਭਗਤੀ ਦਾ ਕੇਂਦਰ ਹੈ ਉਥੇ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ, ਗਿਆਨ ਮਾਰਤੰਡ ਪੰਡਤ ਗੁਪਾਲ ਸਿੰਘ ਜੀ ਦੇ ਦਰਸ਼ਨ ਕੀਤੇ। ਊਹਨਾਂ ਨਾਲ ਗੱਲਾਂਬਾਤਾਂ ਕਰਦਿਆਂ ਨਿੰਦਿਆ ਬਾਰੇ ਚਰਚਾ ਛਿੜ ਪਈ। ਉਹਨਾਂ ਇਕ ਦੋਹਿਰਾ ਸੁਣਾਇਆ :-

ਮਦਰਾ ਦਹਿਤਾ ਸਾਤ ਕੁਲ, ਭੰਗ ਦਹੇ ਤਨ ਏਕ ।
ਸ਼ਤਕੁਲ ਦਹਿਤਾ ਜਗਤ ਜੂਠ, ਨਿੰਦਿਆ ਦਹੇ ਅਨੇਕ ।

ਮਤਲਬ ਕਿ ਸ਼ਰਾਬ ਸੱਤ ਕੁਲਾਂ ਸਾੜ ਦੇਂਦੀ ਹੈ, ਭੰਗ ਇਕ ਤਨ ਨੂੰ ਸਾੜਦੀ ਹੈ ਅਤੇ ਜਗਤ ਜੂਠ ਭਾਵ ਤਮਾਕੂ ਸੌ ਕੁਲਾਂ ਦਾ ਨਾਸ ਕਰ ਦੇਂਦਾ ਹੈ । ਇਹ ਸਭ ਮਾੜੇ ਹਨ । ਪਰ ਨਿੰਦਿਆ ਮਨੁੱਖ ਦੀਆਂ ਅਨੇਕਾਂ ਕੁਲਾਂ ਦਾ ਨਾਸ ਕਰਦੀ ਹੈ ਉਹ ਚੰਗੀ ਹੋ ਹੀ ਨਹੀਂ ਸਕਦੀ । ਏਸੇ ਕਰ ਕੇ ਸਿਆਣੇ ਲੋਕ ਨਿੰਦਿਆ ਨਹੀਂ ਕਰਦੇ, ਉਹ ਜਾਣਦੇ ਹਨ :-

ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ ।
ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ ।
(ਸੂਹੀ ਮਹਲਾ ੩)

ਕਰਮ ਲੋਚਨ ਨਾਮਕ ਸੰਸਕ੍ਰਿਤ ਗ੍ਰੰਥ ਵਿਚ ਲਿਖਿਆ ਹੈ ਕਿ ਉੱਚੇ ਪਰਬਤਾਂ ਦਾ ਭਾਰ ਨਹੀਂ ਹੁੰਦਾ, ਨਾ ਹੀ ਡੂੰਘੇ ਪਾਣੀ ਨਾਲ ਉਛਾਲੇ ਖਾਂਦੇ ਸੱਤ ਸਾਗਰ ਭਾਰੇ ਹਨ। ਮਹਾਂਭਾਰੇ ਨਿੰਦਕ ਹਨ ਜਾਂ ਵਿਸ਼ਵਾਸਘਾਤ ਕਰਨ ਵਾਲੇ ।

ਸਥੂਲ ਨਾਲੋਂ ਸੂਖਮ ਤੇ ਜੜ੍ਹ ਨਾਲੋਂ ਚੇਤਨ ਅਵਸਥਾ ਵਧ ਪ੍ਰਭਾਵਿਤ ਕਰਦੀ ਹੈ । ਸਥੂਲ ਤੇ ਜੜ੍ਹ, ਵਸਤੂਆਂ ਦਾ ਭਾਰ ਦਿਸਦਾ ਹੈ, ਉਸ ਦੇ ਪ੍ਰਭਾਵ ਬਾਰੇ ਵੀ ਸਪਸ਼ਟ ਪਤਾ ਹੁੰਦਾ ਹੈ ਪਰ ਮਨ, ਬਚਨ ਤੇ ਕਰਮ ਨੂੰ ਪ੍ਰਭਾਵਿਤ ਕਰਨ ਵਾਲੀ ਤਾਂ ਸਾਡੀ ਸੋਚ ਤੇ ਜ਼ਬਾਨ ਹੈ । ਨਿੰਦਕ ਨਿੰਦਿਆ ਕਰਨ ਬਾਰੇ ਸੋਚਦਾ ਹੈ ਕਿ ਉਸ ਨੇ ਕਿਸ ਦਾ ਗੁੱਡਾ ਬੰਨ੍ਹਣਾ ਹੈ ? ਕਿਸ ਵਲ ਉਂਗਲ ਕਰਨੀ ਹੈ, ਕਿਸ ਉੱਤੇ ਊਜ ਲਾਉਣੀ ਹੈ ? ਉਸ ਨੂੰ ਪਤਾ ਹੈ ਕਿ ਆਪਣੇ ਗੁਣਾਂ-ਕਰਮਾਂ ਕਰ ਕੇ ਤਾਂ ਉਹ ਦੂਜੇ ਤੋਂ ਉਚਾ ਨਹੀਂ ਉਠ ਸਕਦਾ । ਨਾ ਉਸ ਤੋਂ ਲੋਕ ਪ੍ਰਭਾਵਿਤ ਹੋ ਸਕਦੇ ਹਨ, ਨਾ ਉਸ ਦੀ ਸੋਭਾ ਹੋ ਸਕਦੀ ਹੈ । ਉਹ ਦੂਜੇ ਦੀ ਲਕੀਰ ਨਾਲੋਂ ਲੰਮੀ ਲਕੀਰ ਨਹੀਂ ਖਿੱਚ ਸਕਦਾ ਹਾਂ ਦੂਜੇ ਦੀ ਲਕੀਰ ਛੋਟੀ ਕਰਨ ਲਈ ਉਸ ਦੀ ਨਿੰਦਿਆ ਕਰਦਾ ਹੈ । ਉਹ ਕਿਸੇ ਦਾ ਕੁਝ ਸਵਾਰ ਤਾਂ ਸਕਦਾ ਨਹੀਂ ਵਿਗਾੜਨ ਲਈ ਤਿਆਰ ਰਹਿੰਦਾ ਹੈ ।

ਉਸ ਦੀ ਅਵਸਥਾ ਉਸ ਵਿਅਕਤੀ ਵਰਗੀ ਹੈ ਜਿਹੜਾ ਕਿਸੇ ਰਾਜ ਦਰਬਾਰ ਵਿਚ ਜਾ ਕੇ ਟੌਅਰ ਬਣਾਉਣਾ ਚਾਹੁੰਦਾ ਸੀ । ਅਗੋਂ ਦਰਬਾਨ ਨੇ ਰੋਕ ਕੇ ਪਰਿਚੈ ਪੁੱਛਿਆ ਤਾਂ ਉਸ ਕਿਹਾ, "ਜਾਓ ਰਾਜੇ ਨੂੰ ਕਹੋ ਰੱਬ ਦਾ ਛੋਟਾ ਭਰਾ ਆਇਆ ਹੈ ਉਹ ਆਪੇ ਮੈਨੂੰ ਪਛਾਣ ਲਏਗਾ ।"

ਦਰਬਾਨ ਨੇ ਜਾ ਕੇ ਜਦ ਉਸ ਦੀ ਜਾਣਕਾਰੀ ਦਿੱਤੀ ਤਾਂ ਰਾਜੇ ਨੇ ਮੁਸਕਰਾ ਕੇ ਕਿਹਾ, "ਆਉਣ ਦਿਓ ।"

ਅੰਦਰ ਜਾ ਕੇ ਉਹ ਰਾਜੇ ਪ੍ਰਤੀ ਆਦਬ ਪ੍ਰਗਟ ਕਰ ਕੇ ਖੜ੍ਹਾ ਹੋ ਗਿਆ ਤਾਂ ਰਾਜੇ ਨੇ ਕਿਹਾ, "ਤੂੰ ਰੱਬ ਦਾ ਛੋਟਾ ਭਰਾ ਹੈਂ ।" ਉਹ ਚੁੱਪ ਰਹਿ ਕੇ ਮੁਸਕਰਾਇਆ ਤਾਂ ਰਾਜੇ ਫਿਰ ਕਿਹਾ, "ਠੀਕ ਹੈ, ਇਹ ਸਾਡਾ ਬੜਾ, ਜੁਝਾਰੂ ਸਿਆਣਾ ਸਿਪਾਹਸਲਾਰ

ਹੈ, ਇਕ ਲੜਾਈ ਵਿਚ ਇਸ ਦੀ ਇਕ ਅੱਖ ਜਾਂਦੀ ਰਹੀ ਹੈ, ਤੂੰ ਠੀਕ ਕਰ ਦੇ, ਵਿਖਾ ਦੇ ਜ਼ਾਹਿਰਾ ਕਰਾਮਾਤ। ਮਾਹੌਲ ਨੂੰ ਖ਼ੁਸ਼ਗਵਾਰ ਵੇਖ ਕੇ ਉਸ ਨੇ ਕਿਹਾ, "ਮਹਾਰਾਜ ਜੀ ਗੁਸਤਾਖ਼ੀ ਮੁਆਫ਼ ! ਅੱਖਾਂ ਠੀਕ ਕਰਨਾ ਜਾਂ ਹੋਰ ਭਲੇ ਕੰਮ ਕਰਨਾ ਮੇਰੇ ਜ਼ੁੰਮੇ ਨਹੀਂ, ਇਹ ਮੇਰੇ ਵੱਡੇ ਭਰਾ ਦਾ ਕੰਮ ਹੈ। ਮੈਂ ਛੋਟਾ ਹਾਂ ਮੈਨੂੰ ਕਹੋ ਤਾਂ ਮੈਂ ਇਸ ਦੀ ਦੂਜੀ ਅੱਖ ਵੀ ਕੱਢ ਸਕਦਾ ਹਾਂ।"

ਉਸ ਵਾਂਗ ਨਿੰਦਕ ਸ਼ਬਦ-ਸ਼ਸਤਰ ਨਾਲ ਦੂਜੀ ਅੱਖ ਕੱਢਣ ਦੀ ਕੋਸ਼ਿਸ਼ ਕਰਦੇ ਹਨ ਜਾਂ ਨਸ਼ਤਰ ਨਾਲ ਹਿਰਦੇ ਉੱਤੇ ਜ਼ਖ਼ਮ ਕਰਦੇ ਹਨ ਜਿਹੜੇ ਭਾਰੇ ਸਾਗਰਾਂ ਪਰਬਤਾਂ ਤੋਂ ਦੁਖਦਾਈ ਹੁੰਦੇ ਹਨ।

ਨਿੰਦਿਆ ਦਾ ਅਰਥ ਗ੍ਰੰਥਾਂ ਵਿਚ ਲਿਖਿਆ ਹੈ ਕਿ ਜਿਹੜਾ ਕਿਸੇ ਦਾ ਕਸੂਰ ਨਾ ਹੋਵੇ, ਉਹ ਦੋਸ਼ ਲਾ ਕੇ ਦੂਸਰੇ ਦੇ ਸਾਹਵੇਂ ਕਹਿਣਾ, ਐਵੇਂ ਕਿਸੇ ਨਿਰਦੋਸ਼ ਦੀ ਭੰਡੀ ਕਰਨੀ, ਬਦਨਾਮੀ ਕਰਨੀ, ਗੁਣਾਂ ਵਿਚ ਦੋਸ਼ ਥੱਪਣ ਦਾ ਕਰਮ।

ਇਸ ਨਾਲ ਇਕ ਹੋਰ ਸ਼ਬਦ ਹੈ ਪਰੀਵਾਦ--ਉਸ ਦਾ ਮਤਲਬ ਹੈ ਜਿਹੜਾ ਕਿਸੇ ਦਾ ਦੋਸ਼ ਹੈ, ਕਮੀ ਕਮਜ਼ੋਰੀ ਹੈ, ਮਾੜਾ ਸੁਭਾ ਹੈ ਉਸ ਨੂੰ ਕਥਨ ਕਰਨਾ।

ਊਜ ਲਾਉਣ ਵਾਲਾ, ਨਿੰਦਕ ਕਿਸੇ ਦਾ ਲਿਹਾਜ ਨਹੀਂ ਕਰਦਾ, ਉਸ ਨੂੰ ਇਸ ਪਾਸਿਓਂ ਸਦਾ ਹੀ ਵਰਜਿਆ ਗਿਆ ਹੈ। ਬ੍ਰਹਮ ਵੈਵਰਤ ਪੁਰਾਣ ਵਿਚ ਲਿਖਿਆ ਹੈ ਕਿ ਸ਼ਿਵ ਤੇ ਵਿਸ਼ਨੂੰ ਦੇ ਭਗਤ ਬ੍ਰਾਹਮਣ, ਰਾਜੇ, ਨਿਜੀ ਗੁਰੂ, ਪਤੀਵਰਤਾ ਇਸਤਰੀ, ਭਿਕਸ਼ੂ, ਬ੍ਰਹਮਚਾਰੀ ਤੇ ਦੇਵਤਿਆਂ ਆਦਿ ਦੀ ਨਿੰਦਿਆ ਨਹੀਂ ਕਰਨੀ ਚਾਹੀਦੀ। ਜਿਹੜਾ ਨਿੰਦਿਆ ਕਰਦਾ ਹੈ ਉਹ ਜਦ ਤਕ ਸੂਰਜ ਚੰਦ ਰਹਿੰਦੇ ਹਨ, ਕਾਲ-ਸੂਤਰ ਨਾਮਕ ਨਰਕ ਭੋਗਦਾ ਹੈ, ਇਸ ਨਰਕ ਵਿਚ ਵਿਸ਼ਟਾ ਵਿਚ ਰਹਿਣਾ, ਸੌਣਾ ਤੇ ਕੀੜਿਆਂ ਕਾਢਿਆਂ ਦੇ ਲੜਨ ਕਰ ਕੇ ਦੁਖੀ ਹੋ ਕੇ ਰੋਣਾ ਕੁਰਲਾਉਣਾ ਲਿਖਿਆ ਹੈ।

ਮੰਤਰ ਦੇਣ ਵਾਲੇ ਗੁਰੂ ਦੀ ਨਿੰਦਿਆ ਕਰਨ ਵਾਲੇ ਅੰਧ ਕੂਪ ਨਰਕ ਵਿਚ ਡਿੱਗਦੇ ਹਨ, ਉਹ ਪਤਿਤ ਹੁੰਦੇ ਹਨ, ਉਹਨਾਂ ਨੂੰ ਸੱਪ ਡੰਗ ਮਾਰਦੇ ਹਨ।

ਜੇ ਕੋਈ ਬੁੱਧੀ ਦੀ ਸੀਮਾ ਅੰਦਰ ਸੋਚਣ ਵਾਲਾ ਨਰਕ ਭੋਗਣ ਤੋਂ ਇਨਕਾਰੀ ਹੋਵੇ ਤਾਂ ਉਹ ਆਲੇ-ਦੁਆਲੇ ਵੇਖ ਸਕਦਾ ਹੈ ਕਿ ਨਿੰਦਕ ਕਿੰਨੀ ਕੁ ਉਸਤਤ ਖਟਦਾ ਹੈ। ਲੋਕ ਉਸ ਨੂੰ ਕਿੰਨਾ ਕੁ ਮੂੰਹ ਲਾਉਂਦੇ ਹਨ, ਉਹ ਤਾਂ ਜਿਉਂਦਾ ਹੀ ਨਰਕ ਭੋਗਦਾ ਹੈ, ਸਭ ਸਮਝਦੇ ਹਨ।

ਨਿੰਦਕ ਕਉ ਫਿਟਕੇ ਸੰਸਾਰੁ।
ਨਿੰਦਕ ਕਾ ਝੂਠਾ ਬਿਉਹਾਰੁ। (ਮਹਲਾ-੫)
ਨਿੰਦਕੁ ਨਿੰਦਾ ਕਰਿ ਮਲੁ ਧੋਵੈ
ਓਹੁ ਮਲਭਖੁ ਮਾਇਆਧਾਰੀ। (ਮਹਲਾ-੪)

ਨਿੰਦਿਆ ਕਰਨ ਵਾਲਾ ਕਿਸੇ ਦੇ ਗੁਣ ਨਹੀਂ ਵੇਖਦਾ। ਉਹ ਔਗੁਣ ਵੇਖਦਾ ਹੈ, ਉਸ ਨੂੰ ਦੁੱਧ ਦਾ ਅੱਧਾ ਗਲਾਸ ਭਰਿਆ ਨਹੀਂ ਦਿਸਦਾ ਅੱਧਾ ਖਾਲੀ ਦਿਸਦਾ

ਹੈ। ਕਾਰਨ ਉਸ ਦੀ ਉਸਾਰੂ ਸੋਚ ਹੁੰਦੀ ਹੀ ਨਹੀਂ। ਉਹ ਉਸਤਤ ਕਰਨੀ ਹੀ ਨਹੀਂ ਜਾਣਦਾ। ਉਸ ਨੂੰ ਤਾਂ ਪਰਾਏ ਔਗੁਣ ਵੇਖ ਕੇ ਖ਼ੁਸ਼ੀ ਹੁੰਦੀ ਹੈ ਗੁਣ ਦੇਖ ਕੇ ਤਕਲੀਫ਼, ਉਹ ਚੰਗਾ ਬੁਰਾ ਨਹੀਂ ਚਿਤਵਦਾ :-

ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ, ਭਲੋ ਦੇਖਿ ਦੁਖ ਭਰੀਐ।
ਆਠ ਪਹਰ ਚਿਤਵੈ, ਨਹੀ ਪਹੁਚੈ ਬੁਰਾ ਚਿਤਵਤ ਚਿਤਵਤ ਮਰੀਐ।
(ਮਹਲਾ-੫)

ਏਸੇ ਕਰ ਕੇ ਤਨਖ਼ਾਹ ਨਾਮੇ ਵਿਚ ਨਿੰਦਿਆ ਛੱਡਣ ਵਾਲੇ ਨੂੰ ਹੀ ਖਾਲਸਾ ਕਿਹਾ ਹੈ :-

ਖਾਲਸਾ ਸੋ ਜੋ ਨਿੰਦਾ ਤਿਆਗੇ।

ਗੁਰਬਾਣੀ ਵਿਚ ਸਤਿਗੁਰੂ ਤੇ ਸੰਤ ਦੀ ਨਿੰਦਾ ਕਰਨ ਵਾਲੇ ਨੂੰ ਵਿਸ਼ੇਸ਼ ਤੌਰ ਉੱਤੇ ਨੁਕਸਾਨ ਵਿਚ ਰਹਿਣ ਵਾਲਾ ਕਿਹਾ ਹੈ :-

ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ
ਸੋ ਅਉਖਾ ਜਗ ਮਹਿ ਹੋਇਆ। (ਮਹਲਾ-੪)
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ। (ਮਹਲਾ ੫)

ਨਿੰਦਿਆ ਕਰਨੀ ਤਾਂ ਮਾੜੀ ਹੈ ਹੀ ਸੁਣਨੀ ਵੀ ਚੰਗੀ ਨਹੀਂ ਤੇ ਫਿਰ ਗੁਰੂ ਦੀ ਨਿੰਦਿਆ ਜਿਸ ਬਾਰੇ ਗ੍ਰੰਥਾਂ ਵਿਚ ਲਿਖਿਆ ਹੈ :-

"ਜਿਥੇ ਗੁਰੂ ਦੀ ਨਿੰਦਿਆ ਹੋਵੇ ਉਥੇ ਖੜਾ ਨਾ ਹੋਵੇ ਜੇ ਖੜਾ ਹੋਵੇ ਤਾਂ ਦੋਵੇਂ ਕੰਨ ਬੰਦ ਕਰ ਲਵੇ।"

ਨਿੰਦਕ ਦਾ ਇਹ ਦੋਸ਼ ਹਟ ਸਕਦਾ ਹੈ ਪਰ ਗੁਰੂ ਦੀ ਕਿਰਪਾ ਨਾਲ। ਗੁਰੂ ਸਿੱਖਾਂ ਨੂੰ ਚੰਗੇ ਪਾਸੇ ਲਾਉਂਦਾ ਹੈ। ਸ੍ਰੀ ਭੈਣੀ ਸਾਹਿਬ (ਪੰਜਾਬ) ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਰ ਸਾਲ ਇਕ ਮਹੀਨਾ ਜਪ-ਪ੍ਰਯੋਗ ਕਰਨ ਦਾ ਸਿੱਖਾਂ ਨੂੰ ਸੁਭਾਗ ਬਖ਼ਸ਼ਦੇ ਹਨ, ਜਪ-ਪ੍ਰਯੋਗ ਸਮੇਂ ਅੱਠ-ਅੱਠ ਘੰਟੇ ਰੋਜ਼ਾਨਾ ਨਾਮ ਸਿਮਰਨ ਕਰਨਾ ਹੁੰਦਾ ਹੈ, ਬਾਕੀ ਸਮਾਂ ਵੀ ਉਸੇ ਰੰਗ ਵਿਚ ਰਹਿਣਾ ਹੈ ਤਾਂ ਫਿਰ ਸੰਤ ਸਭਾ ਵਿਚ ਨਿੰਦਿਆ ਚੁਗਲੀ ਲਈ ਥਾਂ ਕਿਥੇ। ਹਾਂ ਜੇ ਕੋਈ ਸਾਧਕਾਂ ਰੂਪੀ ਹੰਸਾਂ ਵਿਚ ਨਿੰਦਿਆ ਰੂਪੀ ਬਗਲਾ ਬੈਠਾ ਹੈ ਤਾਂ ਉਸ ਨੇ ਪਛਾਣੇ ਜਾਣਾ ਹੈ। ਸ਼ਾਇਦ ਨਿੰਦਿਆ ਚੁਗਲੀ ਉਹਨਾਂ ਦੀ ਖਾਧ-ਖੁਰਾਕ ਹੈ, ਇਹ ਖਾਧਿਆਂ, ਨਾ ਖਾਧਿਆਂ ਉਹਨਾਂ ਨੂੰ ਅਫਰੇਵਾਂ ਹੁੰਦਾ ਹੈ ਜਾਂ ਜੀਅ ਖੁੱਸਦਾ ਹੈ, ਭਲਾ ਐਸੇ ਵਿਅਕਤੀ ਆਪਣੇ ਅੰਦਰ ਵੀ ਝਾਤ ਮਾਰਨ ਤੇ ਬਾਹਰ ਵੀ ਤੱਕਣ ਤੇ ਆਪਣੇ ਆਪ 'ਤੇ ਹੀ ਸੁਆਲ ਕਰਨ :-

ਨਿੰਦਾ ਕਹਾ ਕਰਹੁ ਸੰਸਾਰਾ। (ਭਗਤ ਰਵਿਦਾਸ)

ਤਾਂ ਉਹਨਾਂ ਨੂੰ ਅੰਦਰੋਂ ਸਹੀ ਜੁਆਬ ਵੀ ਮਿਲ ਜਾਏਗਾ ਤੇ ਜੇ ਨੀਯਤ ਰਾਸ ਰੱਖਣ ਤਾਂ ਨਿੰਦਾ ਕਰਨ ਦੀ ਭੈੜੀ ਬਾਣ ਵੀ ਛੁਟ ਜਾਏਗੀ।

# ਅੰਮ੍ਰਿਤ ਵੇਲਾ

ਅੰਮ੍ਰਿਤ ਵੇਲਾ ਰਾਤ ਦੇ ਪਿਛਲੇ ਪਹਿਰ ਦਾ ਸਮਾਂ ਹੈ। ਇਸ ਵੇਲੇ ਤਕ ਧਰਤੀ ਸੂਰਜ ਨੂੰ ਇਕ ਦੂਜੇ ਤੋਂ ਵਿਛੜਿਆਂ ਨੂੰ ਕਈ ਘੰਟੇ ਬੀਤ ਚੁੱਕੇ ਹੁੰਦੇ ਹਨ। ਅਕਾਸ਼ ਨੂੰ ਤਾਰਕਾ ਮੰਡਲ ਨੇ ਮੱਲਿਆ ਹੁੰਦਾ ਹੈ। ਜਗਮਗਾਉਂਦੇ ਤਾਰੇ ਖਿੱਚ ਦਾ ਕੇਂਦਰ ਬਣੇ ਹੁੰਦੇ ਹਨ।

ਅੰਮ੍ਰਿਤ ਵੇਲੇ ਦਾ ਸਮਾਂ ਆਮ ਤੌਰ ਉੱਤੇ ਸਵਾ ਪਹਿਰ ਦਾ ਤੜਕਾ ਸਮਝਿਆ ਜਾਂਦਾ ਹੈ। ਸਵਾ ਪਹਿਰ ਭਾਵ ਸੂਰਜ ਚੜ੍ਹਨ ਤੋਂ ਪਹਿਲਾਂ ਚਾਰ ਘੰਟੇ। ਭਾਈ ਕਾਨ੍ਹ ਸਿੰਘ ਇਸ ਨੂੰ ਪਹੁ ਫੁੱਟਣ ਤੋਂ ਚਾਰ ਘੜੀਆਂ ਪਹਿਲਾਂ ਦਾ ਸਮਾਂ ਲਿਖਦੇ ਹਨ। ਘੜੀ ੨੪ ਮਿੰਟ ਦੀ ਗਿਣੀ ਜਾਂਦੀ ਹੈ। ਪਹੁ ਫੁੱਟਣ ਦਾ ਵਕਤ ਹੁੰਦਾ ਹੈ ਜਦ ਰਾਤ ਦਾ ਹਨੇਰਾ ਘਟਦਾ ਲੱਗਦਾ ਹੈ ਪਰ ਅਜੇ ਚਾਨਣ ਪੂਰਾ ਨਹੀਂ ਪਸਰਿਆ ਹੁੰਦਾ। ਸੂਰਜ ਚੜ੍ਹਨ ਵਾਲਾ ਹੀ ਲੱਗਦਾ ਹੈ।

ਅੰਮ੍ਰਿਤ ਵੇਲੇ ਨੂੰ ਬ੍ਰਹਮ ਮਹੂਰਤ ਵੀ ਲਿਖਿਆ ਗਿਆ ਹੈ।

ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ ਕਿ "ਇਹ ਸਮਾਂ, ਪਹੁ ਪਾਟਣ ਤੋਂ ਪਹਿਲਾਂ ਰਾਤ੍ਰੀ ਦਾ ਪਿਛਲਾ ਹਿੱਸਾ, ਜਿਸ ਵਿਚ ਸ਼ੋਰ ਸ਼ਰਾਬਾ ਨਹੀਂ ਹੁੰਦਾ ਅਤੇ ਮੇਹਦਾ ਸਾਫ਼ ਹੋਣ ਕਰ ਕੇ ਬੁੱਧਿ ਬ੍ਰਿਤਿ ਨਿਰਮਲ ਹੁੰਦੀ ਹੈ।"

ਇਸ ਸਮੇਂ ਕਿਸੇ ਪਸ਼ੂ ਦੇ ਗਲ ਵਿਚ ਟੱਲੀਆਂ ਨਹੀਂ ਖੜਕਦੀਆਂ। ਕੋਈ ਪੰਛੀ ਪਰ ਨਹੀਂ ਫੜਫੜਾਉਂਦਾ। ਕੋਈ ਨਸ਼ਈ ਵਿਸ਼ਈ ਗਲੀਆਂ ਬਜ਼ਾਰਾਂ ਵਿਚ ਟੱਕਰਾਂ ਨਹੀਂ ਮਾਰਦਾ। ਰਾਤ ਟਿਕੀ ਹੁੰਦੀ ਹੈ। ਸਭ ਸੁੱਤੇ ਹੁੰਦੇ ਹਨ। ਇਸ ਵੇਲੇ ਜਾਗਣ ਵਾਲਿਆਂ ਬਾਰੇ ਧਨੀ ਰਾਮ ਚਾਤ੍ਰਿਕ ਨੇ ਲਿਖਿਆ ਹੈ :-

ਇਸ ਵੇਲੇ ਜਾਂ ਜਾਗਦੇ  
ਤਾਰੇ ਵਿਚ ਅਸਮਾਨ  
ਜਾਂ ਕੋਈ ਕਰਦਾ ਭਗਤ ਜਨ  
ਖੂਹ ਉੱਤੇ ਇਸ਼ਨਾਨ।

ਅੰਮ੍ਰਿਤ ਵੇਲਾ ਇਸ਼ਨਾਨ ਕਰਨ ਦਾ ਬਹੁਤ ਉਤਮ ਸਮਾਂ ਹੈ। ਦਸਵੇਂ ਪਾਤਸ਼ਾਹ ਨੇ ਸੁਖਮਣਾ ਵਿਚ ਲਿਖਿਆ ਹੈ :-

ਅੰਮ੍ਰਿਤ ਵੇਲੇ ਕਰਿ ਇਸਨਾਨੁ ॥

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਹਿਤਨਾਮੇ ਵਿਚ ਇਸ਼ਨਾਨ ਨਾਲ ਜੁੜੇ ਹੋਰ ਕੰਮਾਂ ਬਾਰੇ ਲਿਖਿਆ ਹੈ, "ਪਿਛਲੀ ਰਾਤ ਉਠੱ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋ ਵਾਰੀ ਗੜਵਾ ਮਾਜਨਾ ਮਦਾਨ ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨੁ ਕਰਨਾ।"

ਇਸ਼ਨਾਨ ਕਰਨ ਬਾਅਦ ਮਨੁੱਖ ਤਰੋ-ਤਾਜ਼ਾ ਹੋ ਜਾਂਦਾ ਹੈ। ਉਹ ਜੋ ਵੀ ਕਾਰਜ ਕਰੇ ਉਸ ਨੂੰ ਕਰਨ ਵਿਚ ਸੁਸਤੀ ਨਹੀਂ ਆਉਂਦੀ। ਉਦਮ ਆਉਂਦਾ ਹੈ। ਕੰਮ ਵੱਧ ਨਿਬੜਦਾ ਹੈ। ਧਿਆਨ ਉਖੜਦਾ ਨਹੀਂ ਪਰ ਇਹ ਕੰਮ ਬਹੁਤਾ ਦਿਮਾਗ਼ੀ ਜਾਂ ਰੁਹਾਨੀ ਹੋਵੇ ਤਾਂ ਚੰਗਾ ਹੈ। ਦਿਮਾਗ਼ੀ ਕੰਮ ਜਾਂ ਬੁੱਧੀਜੀਵੀਆਂ, ਚਿੰਤਕਾਂ ਨੇ ਕਰਨਾ ਹੁੰਦਾ ਹੈ ਜਾਂ ਵਿਦਿਆਰਥੀਆਂ ਨੇ। ਚਿੰਤਕ ਜੇ ਕਿਸੇ ਮਸਲੇ 'ਤੇ ਵਿਚਾਰ ਨੂੰ ਹੋਰ ਸਮੇਂ ਸਪਸ਼ਟ ਨਾ ਕਰ ਸਕਣ, ਤਾਂ ਇਸ ਸਮੇਂ ਤਾਜ਼ੇ ਦਿਮਾਗ਼ ਨਾਲ ਸੋਚਿਆਂ ਉਲਝਣ ਸੁਲਝ ਜਾਂਦੀ ਹੈ। ਲੇਖਕ ਇਸ ਸਮੇਂ ਬੈਠ ਕੇ ਠੋਸ, ਚੰਗੇਰਾ, ਵਧੇਰਾ ਤੇ ਵਧੀਆ ਲਿਖ ਸਕਦੇ ਹਨ। ਉਸ ਤੋਂ ਬਾਅਦ ਉਹ ਹੋਲਾ ਫੁੱਲ ਮਹਿਸੂਸ ਕਰਦੇ ਹਨ। ਵਿਦਿਆਰਥੀਆਂ ਲਈ ਇਸ ਸਮੇਂ ਪੜ੍ਹਿਆ ਛੇਤੀ ਸਮਝ ਆ ਜਾਂਦਾ ਹੈ। ਉਹਨਾਂ ਨੂੰ ਯਾਦ ਵੀ ਛੇਤੀ ਹੋ ਜਾਂਦਾ ਹੈ ਅਤੇ ਦੇਰ ਤਕ ਯਾਦ ਰਹਿੰਦਾ ਹੈ।

ਅੰਮ੍ਰਿਤ ਵੇਲੇ ਉੱਠ ਕੇ ਕਿਸਾਨ ਆਪਣੇ ਬਲਦਾਂ ਨੂੰ ਜੋੜ ਕੇ ਖੇਤ ਨੂੰ ਜਾਂਦੇ ਰਹੇ ਹਨ। ਟ੍ਰੈਕਟਰ ਯੁੱਗ ਆਉਣ ਤੋਂ ਪਹਿਲਾਂ ਉਹ ਸੂਰਜ ਚੜ੍ਹਨ ਤਕ ਕਾਫੀ ਜ਼ਮੀਨ ਵਾਹ ਲੈਂਦੇ ਸਨ। ਉਹਨਾਂ ਨੂੰ ਥਕਾਵਟ ਘੱਟ ਹੁੰਦੀ ਸੀ। ਧੁੱਪ ਸਤਾਉਂਦੀ ਨਹੀਂ ਸੀ ਤੇ ਪਿਆਸ ਪ੍ਰੇਸ਼ਾਨ ਨਹੀਂ ਸੀ ਕਰਦੀ ਹੁੰਦੀ।

ਇਸਤਰੀਆਂ ਲਈ ਇਹ ਘਰ ਬੁਹਾਰਨ, ਸਵਾਰਨ ਤੇ ਦੁੱਧ ਰਿੜਕਣ ਦਾ ਸਮਾਂ ਹੁੰਦਾ ਸੀ।

ਮਨੁੱਖ ਕੋਈ ਵੀ ਕੰਮ ਕਰਦਾ ਹੋਵੇ ਬ੍ਰਹਮ ਮਹੂਰਤ ਸਮੇਂ ਪਾਰਬ੍ਰਹਮ ਨਾਲ ਜੁੜਨ ਦਾ ਲਾਹਾ ਤਾਂ ਲੈ ਹੀ ਸਕਦਾ ਹੈ। ਇਸ ਨਾਲ ਉਸ ਕੋਲ ਬੇਅੰਤ ਧਨ ਜਮ੍ਹਾਂ ਹੋ ਜਾਂਦਾ ਹੈ। ਬਾਣੀ ਵਿਚ ਲਿਖਿਆ ਹੈ :-

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥ (ਮਹਲਾ ੪)

ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ ਬਾਰੇ ਪੰਜਵੇਂ ਪਾਤਸ਼ਾਹ ਦਾ ਕਥਨ ਹੈ :-

ਉਠਿ ਇਸਨਾਨੁ ਕਰਹੁ ਪਰਭਾਤੇ
ਸੋਇ ਹਰਿ ਆਰਾਧੈ॥ (ਮਹਲਾ ੫)

ਇਸ਼ਨਾਨ ਕਰਨ ਦੇ ਸਾਧਨ ਅੱਜ ਭਾਵੇਂ ਟੂਟੀਆਂ ਹਨ ਪਰ ਪਰੰਪਰਾ ਅਨੁਸਾਰ ਕੂਲ੍ਹਾਂ ਨਦੀਆਂ ਹੀ ਵੱਡੇ ਸਾਧਨ ਹਨ। ਖੂਹ ਵੀ ਬਾਅਦ ਵਿਚ ਮਨੁੱਖ ਨੇ ਆਪ ਮਿਹਨਤ ਕਰ ਕੇ ਸੁੱਖ ਸਹੂਲਤ ਲਈ ਬਣਾਏ ਹਨ।

ਭਜਨ ਬੰਦਗੀ ਕਰਨ ਵਾਲੇ ਇਸ਼ਨਾਨ ਕਰਨ ਲਈ ਸ਼ੁੱਧ, ਸਾਫ਼, ਵਗਦਾ ਪਾਣੀ ਵਰਤਦੇ ਹੁੰਦੇ ਹਨ। ਸਾਧੂ, ਸੰਤ, ਮਹਾਤਮਾ ਜੋ ਸੰਸਾਰਕ ਵਿਹਾਰ ਛੱਡ ਕੇ ਕੇਵਲ ਭਗਤੀ ਹੀ ਕਰਦੇ ਹਨ, ਦਰਿਆਵਾਂ ਦੇ ਕੰਢੇ ਹੀ ਤਪੋਬਨ ਵਿਚ ਰਹਿੰਦੇ ਹਨ। ਉਹ ਵੀ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਲਈ ਉਤਸ਼ਾਹ ਵਿਚ ਆਉਂਦੇ ਹਨ। ਪਾਣੀ ਦੀ ਵਰਤੋਂ ਲਈ ਦਰਿਆਵਾਂ ਨਾਲ ਸਾਂਝ ਸਥਾਪਤ ਕਰਦੇ ਹਨ। ਉਹ ਹਿਰਦੇ ਤੋਂ ਅਤੇ ਮੁੱਖ ਤੋਂ ਪਰਮਾਤਮਾ ਦਾ ਨਾਮ ਲੈਂਦੇ ਹਨ।

ਚਉਥੈ ਪਹਰਿ ਸਬਾਹ ਕੈ
ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ
ਮਨਿ ਮੁਖਿ ਸਚਾ ਨਾਉ ॥ (ਮਹਲਾ ੨)

ਸ਼ੇਖ ਫ਼ਰੀਦ ਜੀ ਤਾਂ ਪਿਛਲੀ ਰਾਤ ਸੁੱਤੇ ਰਹਿਣ ਵਾਲਿਆਂ ਨੂੰ ਰੱਬ ਨੂੰ ਭੁੱਲਣ ਵਾਲੇ ਸਮਝਦੇ ਹਨ। ਉਹਨਾਂ ਵਾਸਤੇ ਉਹ ਜਿਉਂਦੇ ਹੀ ਮੋਇਆਂ ਬਰਾਬਰ ਹਨ ਪਰ ਨਾਲ ਹੀ ਸਮਝਾਉਂਦੇ ਹਨ ਕਿ ਐਸੇ ਵਿਅਕਤੀ ਭਾਵੇਂ ਰੱਬ ਨੂੰ ਭੁੱਲ ਜਾਣ, ਰੱਬ ਉਹਨਾਂ ਨੂੰ ਨਹੀਂ ਭੁੱਲਦਾ, ਸਭ ਨਿਆਮਤਾਂ ਬਖ਼ਸ਼ਦਾ ਹੈ :-

ਫਰੀਦਾ ਪਿਛਲ ਰਾਤਿ ਨ ਜਾਗਿਓਹਿ
ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ
ਤ ਰਬਿ ਨ ਵਿਸਰਿਓਹਿ ॥

ਬ੍ਰਹਮ ਮਹੂਰਤ ਸਮੇਂ ਜਾਗਣ, ਇਸ਼ਨਾਨ ਪਾਣੀ ਕਰ ਕੇ ਭਜਨ ਬੰਦਗੀ, ਪੂਜਾ ਪਾਠ ਕਰਨ ਦਾ ਉਪਦੇਸ਼ ਗੁਰੂ, ਪੀਰ, ਅਵਤਾਰ ਆਪਣੇ ਸਿੱਖ ਸੇਵਕਾਂ ਨੂੰ ਲੋੜ ਅਨੁਸਾਰ ਦੇਂਦੇ ਹਨ ਪਰ ਉਹਨਾਂ ਦਾ ਇਹ ਉਪਦੇਸ਼ ਕਿਸੇ ਦੇਰ ਨਾਲ ਜਾਗਣ ਵਾਲੇ, ਕਥੱਕੜ ਦਾ ਆਪਣੀ ਜ਼ਬਾਨ ਦੇ ਰਸ ਨਾਲ ਸਰੋਤਿਆਂ ਨੂੰ ਭਰਮਾਉਣ ਵਾਲਾ ਨੁਸਖ਼ਾ ਨਹੀਂ ਹੁੰਦਾ ਸਗੋਂ ਅਮਲ ਵਿਚ ਲਿਆਂਦਾ ਹੋਇਆ ਕਰਮ ਹੁੰਦਾ ਹੈ। ਉਹਨਾਂ ਤਾਰਿਆਂ ਭਰੀ ਭਿੰਨੀ-ਭਿੰਨੀ ਰਾਤ ਦਾ ਅਨੰਦ ਮਾਣਿਆਂ ਹੁੰਦਾ ਹੈ। ਉਹ ਜਾਣਦੇ ਹਨ ਕਿ ਐਸੀਆਂ ਰਾਤਾਂ ਵਿਚ ਪ੍ਰਭੂ ਦੇ ਪਿਆਰੇ ਹੀ ਜਾਗਦੇ ਹਨ :-

ਭਿੰਨੀ ਰੈਨੜੀਐ ਚਾਮਕਨਿ ਤਾਰੇ ॥
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ (ਮਹਲਾ ੫)

ਪਰ ਕਈ ਤਾਂ ਇਹਨਾਂ ਤੁਕਾਂ ਦਾ ਗਾਇਨ ਵੀ ਦਿਨ ਦੇ ਚਿੱਟੇ ਚਾਨਣ ਵਿਚ ਕਰਦੇ ਹਨ। ਸ਼ਾਇਦ ਉਹਨਾਂ ਵਾਸਤੇ, ਇਹ ਸਾਧਾਰਨ ਸ਼ਬਦ ਹੋਣ, ਅਰਥਹੀਨ।

ਸਤਿਗੁਰੂ ਸਾਹਿਬਾਨ ਦੀ ਅੰਮ੍ਰਿਤ ਵੇਲੇ ਆਪ ਨਾਮ ਜਪਣ ਤੇ ਹੋਰਾਂ ਨੂੰ ਜਪਾਉਣ

ਦੀ ਪਰੰਪਰਾ ਦੀ ਮਿਸਾਲ ਕ੍ਰਿਸ਼ਨਾਵਤਾਰ ਵਿਚ ਭਗਵਾਨ ਕ੍ਰਿਸ਼ਨ ਦੀ ਦਿੱਤੀ ਗਈ ਹੈ। ਦਸਵੇਂ ਪਾਤਸ਼ਾਹ ਇਕ ਸਵੈਯੇ ਵਿਚ ਲਿਖਦੇ ਹਨ :-

ਬ੍ਰਹਮ ਮਹੂਰਤ ਸਯਾਮ ਉਠੈਂ;
ਉਠਿ ਨ੍ਹਾਇ ਹ੍ਰਿਦੈ ਹਰਿ ਧਿਆਨ ਧਰੈਂ।
ਫਿਰਿ ਸੰਧਯਹਿੰ ਕੈ ਰਵਿ ਹੋਤ ਉਦੈ,
ਸੁ ਜਲਾਂ ਜੁਲਿ ਦੈ ਅਰੁ ਮੰਤ੍ਰ ਰਰੈ।
ਫਿਰਿ ਪਾਠ ਕਰੈ ਸਤਸੈਇ ਸਲੋਕ ਕੋ
ਸਯਾਮ ਨਿਤਾ ਪ੍ਰਤਿ ਪੈ ਨ ਟਰੈਂ।
ਤਬ ਕਰਮ ਨ ਕਉਨ ਕਰੇ ਜਗ ਮੈਂ,
ਜਬ ਆਪਸ ਸਯਾਮ ਜੂ ਕਰਮ ਕਰੈ।

ਅਨੁਯਾਈ ਨੇ ਰਹਿਨੁਮਾ ਦੇ ਨਕਸ਼ੇ ਕਦਮਾਂ ਉੱਤੇ ਚਲਣਾ ਹੁੰਦਾ ਹੈ। ਮੰਤਰ ਜਾਪ ਭਾਵ ਕੰਨ ਵਿਚ ਲਏ ਹੋਏ ਗੁਰ ਮੰਤਰ ਦਾ ਸਿਮਰਨ ਕਰਨ ਅਤੇ ਸਤਸਈ ਦਾ ਪਾਠ ਹੁਣ ਵੀ ਕਰਨ ਦਾ ਸਿੱਖਾਂ ਨੂੰ ਹੁਕਮ ਹੈ। ਸਤਸਈ ਮਾਰਕੰਡੇ ਪੁਰਾਣ ਦੇ ਦੇਵੀ ਦੀ ਉਸਤਤ ਬਾਰੇ ਉਚਾਰੇ ਸਲੋਕ ਹਨ। ਇਹਨਾਂ ਨੂੰ ਸਰਲ ਪੰਜਾਬੀ ਵਿਚ ਦਸਵੇਂ ਪਾਤਸ਼ਾਹ ਜੀ ਨੇ ਲਿਖਿਆ ਹੈ। ਇਹੀ ਚੰਡੀ ਦੀ ਵਾਰ ਹੈ ਜਿਸ ਦੇ ਪਾਠ ਬਾਰੇ ਹੁਕਮ ਹੈ।

"ਅਰ ਸਾਰੀ ਸੰਗਤਿ ਨੂੰ ਇਹੁ ਹੁਕਮ ਹੈ ਜਨਾਨੇ ਮਰਦਾਨੇ ਨੂੰ ਵਡੇ ਨਿਕੇ ਨੂੰ ਸਭ ਨੇ ਚੰਡੀ ਦੀ ਬਾਰ ਦਾ ਪਾਠ ਜ਼ਰੂਰ ਕਰਨਾ ਹੈ। ਹਮੇਸ਼ਾ ਸੂਰਜ ਦੇ ਚੜਨ ਤੇ ਘੜੀ ਅਧੀ ਘੜੀ ਪਹਿਲਾਂ ਪਾਠ ਤੋਰਨਾ ਬਡਾ ਮਹਾਤਮ ਲਿਖਾ ਹੈ।"

(ਹੁਕਮਨਾਮਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ)।

ਇਸ਼ਨਾਨ ਸਣੇਕੇਸੀ ਇਸ਼ਨਾਨ ਹੈ। ਪਹਿਲੇ ਪਾਤਸ਼ਾਹ ਨੇ ਲਿਖਿਆ ਹੈ :-

ਨਾਇ ਨਿਵਾਜਾ ਨਾਤੈ ਪੂਜਾ
ਨਾਵਨਿ ਸਦਾ ਸੁਜਾਣੀ।
ਮੁਇਆ ਜੀਵਦਿਆ ਗਤਿ ਹੋਵੈ
ਜਾਂ ਸਿਰਿ ਪਾਈਐ ਪਾਣੀ॥

ਸਿਰ ਵਿਚ ਪਾਣੀ ਪਾਏ ਬਿਨਾਂ ਪੂਰਨ ਇਸ਼ਨਾਨ ਹੋ ਹੀ ਨਹੀਂ ਸਕਦਾ ਕਿਉਂਕਿ ਸਰੀਰ ਦੇ ਸਭ ਤੋਂ ਉਪਰਲੇ ਹਿੱਸੇ ਨੂੰ ਤਾਂ ਪਾਣੀ ਛੋਹਣ ਹੀ ਨਹੀਂ ਦਿੱਤਾ ਜਾਂਦਾ।

ਪਹਿਲੀਆਂ ਕਥਾ ਕਹਾਣੀਆਂ ਕੇਵਲ ਪੜ੍ਹੀਆਂ ਹਨ ਜਨਮ ਸਾਖੀਆਂ ਜਾਂ ਗ੍ਰੰਥਾਂ ਵਿਚੋਂ ਪਰ ਸਤਿਗੁਰੂ ਦਾ ਕਿਰਦਾਰ ਨਾਮਧਾਰੀ ਸਿੱਖਾਂ ਨੇ ਅੱਜ ਦੇ ਸਮੇਂ ਵੀ ਵੇਖਿਆ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਵਾਲਿਆਂ ਨੂੰ ਪਤਾ ਹੀ ਹੈ ਕਿ ਉਹ ਅੰਮ੍ਰਿਤ ਵੇਲੇ ਸਣੇਕੇਸੀ ਇਸ਼ਨਾਨ ਕਰ ਕੇ ਨਾਮ ਸਿਮਰਨ, ਪਾਠ ਕਰਦੇ ਹੁੰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਭਜਨ ਬੰਦਗੀ ਦਾ ਸਮਾਂ ਪਿਛਲ ਰਾਤ

ਜਾਗ ਕੇ ਇਸ਼ਨਾਨ ਪਾਣੀ ਨਾਲ ਸ਼ੁਰੂ ਹੁੰਦਾ ਹੈ। ਸੂਰਜ ਦੀ ਟਿੱਕੀ ਨਾਲ ਆਪ ਚੰਡੀ ਦੀ ਵਾਰ ਦੇ ਪਾਠ ਦੀ ਸਮਾਪਤੀ, ਅਰਦਾਸ ਨਾਲ ਕਰਦੇ ਹਨ।

ਭਾਈ ਗੁਰਦਾਸ ਜੀ ਗੁਰਸਿੱਖਾਂ ਦੀ ਏਸੇ ਲਈ ਵਡਿਆਈ ਕਰਦੇ ਹਨ :-

–ਕੁਰਬਾਣੀ ਤਿਨਾ ਗੁਰਸਿਖਾਂ
ਪਿਛਲ ਰਾਤੀ ਉਠਿ ਬਹੰਦੇ।
ਕੁਰਬਾਣੀ ਤਿਨਾ ਗੁਰਸਿਖਾਂ
ਅੰਮ੍ਰਿਤੁ ਵੇਲੇ ਸਰਿ ਨਾਵੰਦੇ।
–ਗੁਰਸਿਖ ਭਲਕੇ ਉਠਿ ਕਰਿ
ਅੰਮ੍ਰਿਤ ਵੇਲੇ ਸਰਿ ਨ੍ਹਵੰਦਾ।

ਪੰਜਵੇਂ ਪਾਤਸ਼ਾਹ ਦਾ ਆਪਣੇ ਸਿੱਖਾਂ ਨੂੰ ਉਪਦੇਸ਼ ਹੈ ਅਤੇ ਉਸ ਉੱਤੇ ਅਮਲ ਕਰਨ ਵਾਲਿਆਂ ਨੂੰ ਮਿਲਣ ਵਾਲੇ ਸੁੱਖਾਂ ਦਾ ਭਰੋਸਾ ਹੈ।

ਝਾਲਾਘੇ ਉਠਿ ਨਾਮੁ ਜਪਿ
ਨਿਸਿ ਬਾਸੁਰ ਆਰਾਧਿ॥
ਕਾਰਾ ਤੁਝੈ ਨ ਬਿਆਪਈ
ਨਾਨਕ ਮਿਟੈ ਉਪਾਧਿ॥

ਕਲ੍ਹੇ ਕਲੇਸ਼ ਦਾ ਨਾਸ ਕਰਨ ਵਾਲੀ, ਸੁਖ ਸੁਵਿਧਾ ਵਿਚ ਵਾਧਾ ਕਰਨ ਵਾਲੀ, ਅੰਮ੍ਰਿਤ ਵੇਲੇ ਦਾ ਲਾਹਾ ਲੈਣ ਵਾਲੀ ਜੁਗਤਿ ਦਾ ਜੇ ਸਿੱਖ ਲਾਹਾ ਨਹੀ ਲੈਂਦਾ ਤਾਂ ਨੁਕਸਾਨ ਕਿਸ ਦਾ ਹੈ। ਉਸ ਦਾ ਜਾਂ ਕਿਸੇ ਹੋਰ ਦਾ?

# ਪੜ੍ਹਿਆ ਪੰਡਤ ਸੋਈ

ਬਾਲਕਾਂ ਨੂੰ ਲਿਖਣਾ ਸਿਖਾਉਣ ਲਈ ਪਹਿਲਾਂ ਤਖ਼ਤੀ ਉਤੇ ਲਿਖਿਆ ਜਾਂਦਾ ਸੀ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੂੰ ਪੜ੍ਹਨੇ ਪਾਇਆ ਗਿਆ। ਪਾਂਧੇ ਨੇ ਉਹਨਾਂ ਨੂੰ ਲਿਖਣ ਦਾ ਸਬਕ ਦੇਣਾ ਸੀ। ਜਿਸ ਤਖ਼ਤੀ ਉੱਤੇ ਗਾਚਣੀ ਦਾ ਲੇਪ ਕੀਤਾ ਹੋਇਆ ਸੀ, ਉਸ ਉੱਤੇ ਪੂਰਨੇ ਪਾਉਣੇ ਸਨ ਪਰ ਜਦੋਂ ਉਸ ਨੇ ਸਤਿਗੁਰੂ ਜੀ ਨੂੰ ਪੜ੍ਹਨ ਦਾ ਸ੍ਰੀ ਗਣੇਸ਼ ਕਰਨ ਲਈ ਕਿਹਾ ਤਾਂ ਆਪ ਜੀ ਨੂੰ ਉਸ ਦੁਆਰਾ ਕੀਤੀ ਅਤੇ ਕਰਵਾਈ ਜਾਣ ਵਾਲੀ ਪੜ੍ਹਾਈ ਉੱਤੇ ਹੀ ਪ੍ਰਸ਼ਨ ਚਿੰਨ੍ਹ ਲਾ ਦਿੱਤਾ। ਪੱਟੀ ਅਤੇ ਓਅੰਕਾਰ ਬਾਣੀਆਂ ਵਿਚ ਸਤਿਗੁਰੂ ਜੀ ਨੇ ਇਸ ਗੱਲ ਬਾਰੇ ਸਮਝਾਇਆ ਹੈ ਕਿ ਪੜ੍ਹਨਾ ਕੀ ਹੈ, ਲਿਖਣਾ ਕੀ ਹੈ, ਗਿਆਨ ਕੀ ਹੈ ? ਜੇ ਕੋਈ ਵਿਅਕਤੀ ਸਹੀ ਗਿਆਨ ਪ੍ਰਾਪਤ ਕਰ ਚੁੱਕਿਆ, ਉਹੀ ਪੜ੍ਹਿਆ ਹੋਇਆ ਪੰਡਤ ਅਖਵਾ ਸਕਦਾ ਹੈ। ਸਹੀ ਗਿਆਨ ਦਾ ਅਰੰਭ ਆਪ :-

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ
ਸਭਨਾ ਸਾਹਿਬੁ ਏਕੁ ਭਇਆ ॥
ਸੇਵਤ ਰਹੇ ਚਿਤੁ ਜਿਨਕਾ ਲਾਗਾ
ਆਇਆ ਤਿਨਕਾ ਸਫਲੁ ਭਇਆ ॥ (ਮਹਲਾ ੧)

ਇਹ ਰਾਗ ਆਸਾ ਵਿਚ ਛਪੀ ਹੋਈ ਮਹਲਾ ੧ ਦੀ ਪੱਟੀ ਦੀਆਂ ਪਹਿਲੀਆਂ ਤੁਕਾਂ ਹਨ। ਜਨਮ ਸਾਖੀ ਵਿਚ ਲਿਖਿਆ ਗਿਆ ਹੈ ਕਿ ਇਹ ਆਦਿ ਬਾਣੀ ਗੁਰੂ ਨਾਨਕ ਦੇਵ ਜੀ ਨੇ ਪਾਂਧੇ ਪਾਸ ਪੜ੍ਹਨ ਲੱਗਿਆਂ ਸੱਤ ਵਰ੍ਹੇ ਦੀ ਉਮਰ ਵਿਚ ਲਿਖੀ ਸੀ।

ਇਸ ਬਾਣੀ ਤੋਂ ਪੰਜਾਬੀ ਪੈਂਤੀ ਅੱਖਰੀ ਬਾਰੇ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਪੈਂਤੀ ਅੱਖਰੀ ਸਤਿਗੁਰੂ ਜੀ ਦੇ ਸਮੇਂ ਤਕ ਵਿਕਸਿਤ ਹੋ ਚੁੱਕੀ ਸੀ। ਜਿਵੇਂ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਅੱਖਰਾਂ ਦੇ ਨਾਂ ਦਿੱਤੇ ਹਨ, ਉਸ ਤੋਂ ਵੀ ਇਹ ਗੱਲ ਸਪਸ਼ਟ ਹੈ ਕਿ ਇਹ ਨਾਂ ਵੀ ਉਸ ਵੇਲੇ ਪ੍ਰਚਲਤ ਸਨ। ਜਿਵੇਂ ਊੜਾ, ਗੱਗਾ, ਦੱਦਾ ਆਦਿ।

ਆਪ ਜੀ ਨੇ ਬਾਣੀ ਰਚਨਾ ਦੀ ਲੋੜ ਨੂੰ ਮਹਿਸੂਸ ਕਰਦਿਆਂ ਤੁਕਾਂ ਦੇ ਸ਼ੁਰੂ ਵਿਚ ਊੜੈ, ਗੱਗੈ, ਦੱਦੈ ਆਦਿ ਲਿਖਿਆ ਹੈ। ਇਸ ਵਿਚ ਗੁਰਮੁਖੀ ਦੀ ਵਿਸ਼ੇਸ਼ ਪਛਾਣ ਰੱਖਣ ਵਾਲਾ ਅੱਖਰ ੜਾੜਾ ਵੀ ਹੈ :-

ੜਾੜੈ ਰਾੜਿ ਕਰਹਿ ਕਿਆ ਪ੍ਰਾਣੀ
ਤਿਸਹਿ ਧਿਆਵਹੁ ਜਿ ਅਮਰੁ ਹੋਆ ॥ (ਮਹਲਾ ੧)

ਅੱਖਰ ਵਰਗਾਂ ਦੇ ਪਹਿਲੇ ਵਰਗ ਨੂੰ ਛੱਡ ਕੇ ਬਾਕੀ ਵਰਗਾਂ ਦੀ ਤਰਤੀਬ ਵੀ ਗੁਰਮੁਖੀ ਵਾਲੀ ਹੈ ।

ਇਸ ਬਾਣੀ ਦੇ ਮੂਲ ਤੱਤ ਬਾਰੇ ਵਿਚਾਰ ਕਰੀਏ, ਤਾਂ ਮਨੁੱਖੀ ਮਨ ਨੂੰ ਸਮਝਾਉਣ ਬਾਰੇ ਪਤਾ ਲੱਗਦਾ ਹੈ ਕਿ ਹੇ ਮਨ, ਮੂਰਖਾ ! ਤੂੰ ਕਿਉਂ ਭੁੱਲਿਆ ਬੈਠਾ ਹੈਂ । ਸੁਣ ਭਰਾਵਾ ਤੈਨੂੰ ਪੜ੍ਹਿਆ ਤਾਂ ਸਮਝਿਆ ਜਾਏਗਾ ਜੇ ਤੂੰ ਪੂਰਾ ਲੇਖਾ ਦੇ ਸਕੇਂਗਾ । ਜੇ ਤੂੰ ਸੰਸਾਰ ਵਿਚ ਕੀਤੇ ਕੰਮਾਂ ਦਾ ਲੇਖਾ ਨਹੀਂ ਦੇ ਸਕਿਆ ਤਾਂ ਤੇਰੀ ਪੜ੍ਹਾਈ ਕਿਸੇ ਕੰਮ ਨਹੀਂ । ਆਸਾ ਦੀ ਵਾਰ ਵਿਚ ਵੀ ਸਤਿਗੁਰੂ ਜੀ ਨੇ ਲਿਖਿਆ ਹੈ :-

ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥

ਪੜ੍ਹਾਈ ਅਤੇ ਪੜ੍ਹਾਈ ਲਈ ਸਿਰ ਖਪਾਈ ਉਹੀ ਕੰਮ ਆਉਂਦੀ ਹੈ ਜਿਹੜੀ ਸਾਹਿਬ ਨਾਲ ਜੋੜਦੀ ਹੈ, ਸਾਹਿਬ ਨੂੰ ਸਮਝਣ ਵਿਚ ਸਹਾਈ ਹੁੰਦੀ ਹੈ । ਜਿਸ ਰਾਹੀਂ ਮਨੁੱਖ ਲਈ ਅਕਾਲ ਪੁਰਖ ਨੂੰ ਸਮਝਣਾ ਸੌਖਾ ਹੁੰਦਾ ਹੈ ਅਤੇ ਸਮਝਣ ਨਾਲ ਉਸ ਦੇ ਕਰਮਾਂ ਦਾ ਹਿਸਾਬ ਕਿਤਾਬ ਮੁੱਕ ਜਾਂਦਾ ਹੈ । ਮਨੁੱਖ ਦੇ ਸਿਰ 'ਤੇ ਕੋਈ ਲੇਖਾ ਭਾਰੂ ਰਹਿੰਦਾ ਹੀ ਨਹੀਂ :-

ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ
ਤਿਸੁ ਸਿਰਿ ਲੇਖੁ ਨ ਹੋਈ ॥

ਜਵਾਨੀ ਦੀ ਉਮਰ ਵਿਚ ਬੰਦਾ ਲਾਪਰਵਾਹ ਹੋਇਆ ਰਹਿੰਦਾ ਹੈ । ਉਹ ਭਜਨ ਬੰਦਗੀ ਕਰਨ ਬਾਰੇ, ਪਰਮਾਤਮਾ ਦਾ ਸਿਮਰਨ ਕਰਨ ਬਾਰੇ, ਨਾ ਆਮ ਤੌਰ 'ਤੇ ਸੋਚਦਾ ਹੈ, ਨਾ ਸਮਾਂ ਕੱਢਦਾ ਹੈ ਪਰ ਜਦੋਂ ਬਿਨਾਂ ਸਾਬਣ ਦੇ ਵਰਤਿਆਂ ਕੇਸਾਂ ਦਾ ਰੰਗ ਚਿੱਟਾ ਹੋ ਜਾਂਦਾ ਹੈ, ਤਾਂ ਇਹ ਸਮਝਿਆ ਹੀ ਜਾ ਸਕਦਾ ਹੈ ਕਿ ਜਮ ਰਾਜੇ ਵਲੋਂ ਦੂਤ ਕਿਸੇ ਵੀ ਵੇਲੇ ਭੇਜੇ ਜਾ ਸਕਦੇ ਹਨ । ਉਸ ਵੇਲੇ ਕਿਸੇ ਹੋਰ ਦਾ ਹੁਕਮ ਨਹੀਂ ਚੱਲਦਾ । ਬਾਣੀ ਯਾਦ ਕੀਤੀ, ਗਾਇਨ ਕੀਤੀ ਵੀ ਕੰਮ ਨਹੀਂ ਆਉਂਦੀ ਕਿਉਂਕਿ ਮਨ ਵਿਚ ਹੰਕਾਰ ਆ ਗਿਆ ਤਾਂ ਉਸ ਹੰਕਾਰ ਨੇ ਗੋਬਿੰਦ ਨੂੰ ਪਾਉਣ ਦੀ ਥਾਂ ਪੁੱਠੇ ਪਾਸੇ ਲਾ ਦਿੱਤਾ । ਮਨੁੱਖ ਦਲੀਲਾਂ ਦੇਣ ਲੱਗ ਪਿਆ ਉਸ ਨੇ ਭਗਤੀ ਦਾ ਰਾਹ ਤਿਆਗ ਦਿੱਤਾ ।

ਸਤਿਗੁਰੂ ਜੀ ਨੇ ਲਿਖਿਆ ਹੈ ਕਿ ਸਿੱਖ ਦਾ ਸੁਖ ਸੇਵਕ ਰੂਪ ਬਣਨ ਵਿਚ ਹੈ । ਉਹ ਸੇਵਕ ਰੂਪ ਵਿਚ ਵਿਚਰਨ ਵਾਲਾ ਵਿਅਕਤੀ ਸਤਿਗੁਰੂ ਦੇ ਬੁਰਾ ਭਲਾ ਕਹੇ ਨੂੰ ਵੀ ਸਮ ਕਰ ਕੇ ਜਾਣਦਾ ਹੈ । ਉਹ ਸਤਿਗੁਰੂ ਦੇ ਸ਼ਬਦ ਨਾਲ ਜੁੜਦਾ ਹੈ । ਉਹ ਇਸ ਵਿਚ ਮਾਣ ਨਹੀਂ ਮਹਿਸੂਸ ਕਰਦਾ ਕਿ ਉਸ ਨੂੰ ਚਾਰੇ ਵੇਦਾਂ (ਰਿਗ ਵੇਦ, ਸਾਮ ਵੇਦ, ਅਥਰਵ ਵੇਦ, ਯਜੁਰ ਵੇਦ) ਦਾ ਗਿਆਨ ਹੈ । ਉਸ ਨੂੰ ਚਹੁਖਾਣੀਆਂ ਅੰਡਜ, ਜੇਰਜ, ਸੇਤਜ, ਉਤਭੁਜ ਦੀ ਸੋਝੀ ਹੈ । ਉਹ ਚਹੁ ਜੁਗਾਂ (ਸਤਿਜੁਗ, ਤ੍ਰੇਤਾ, ਦੁਆਪਰ, ਕਲਜੁਗ) ਨੂੰ ਜਾਣਦਾ ਹੈ । ਜੇ ਇਹ ਸਮਝ ਲਈਏ ਕਿ ਜੁਗ-ਜੁਗ ਦਾ ਜੋਗੀ ਅਕਾਲ ਪੁਰਖ ਆਪ ਹੈ, ਉਹੀ ਭੋਗ ਭੋਗਣ ਵਾਲਾ ਹੈ, ਤਾਂ ਕੋਈ ਕਿਸੇ ਤਰ੍ਹਾਂ ਦਾ ਹਉਮੈ ਦਾ ਕੰਡਾ ਨਾ ਚੁਭੇਗਾ, ਨਾ ਰੜਕੇਗਾ ।

ਮਨੁੱਖ ਦਾ ਸੁਭਾਅ ਹੈ ਜੇ ਕੋਈ ਪ੍ਰਾਪਤ ਹੁੰਦਾ ਹੈ, ਤਾਂ ਉਸ ਦਾ ਸਿਹਰਾ ਆਪਣੇ ਸਿਰ ਬੰਨ੍ਹਦਾ ਏ ਪਰ ਜੇ ਕਿਤੇ ਉਸ ਨੂੰ ਮਾਰ ਪੈਂਦੀ ਹੈ, ਉਸ ਨੂੰ ਨੁਕਸਾਨ ਹੁੰਦਾ ਹੈ ਤਾਂ ਉਹ ਉਸ ਨੂੰ ਆਪਣੇ ਹੱਕ ਵਿਚ ਸਾਬਤ ਕਰਨ ਬਾਰੇ ਦਲੀਲਾਂ ਘੜ ਲੈਂਦਾ ਹੈ। ਬੁੱਧੀ ਨੂੰ ਆਪਣੀ ਹਉਮੈ ਨੂੰ ਪੱਠੇ ਪਾਉਣ ਵਾਸਤੇ ਵਰਤਦਾ ਹੈ ਅਤੇ ਦੁਖੀ ਹੁੰਦਾ ਹੈ। ਸਤਿਗੁਰੂ ਜੀ ਨੇ ਪੱਟੀ ਵਿਚ ਸਾਫ਼ ਲਿਖਿਆ ਹੈ :-

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥
ਜੋ ਮੈਂ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥
(ਮਹਲਾ ੧)

ਪਰ ਚਾਹੀਦਾ ਵੀ ਇਹੋ ਹੈ ਕਿ ਜੇ ਕਮੀ ਰਹਿ ਗਈ ਹੈ, ਤਾਂ ਆਪਣੇ ਆਪ ਨੂੰ ਸੁਧਾਰਿਆ ਜਾਏ, ਜੇ ਪ੍ਰਾਪਤੀ ਹੋਈ ਹੈ ਉਸ ਦੀ ਕਿਰਪਾ ਸਮਝੀ ਜਾਏ। ਗੱਲਾਂ ਨਾਲ ਹੀ ਸੁਹਾਗਣ ਨਾ ਬਣਿਆ ਜਾਏ।

ਮਨੁੱਖ ਜੇ ਬਾਣੀ ਪੜ੍ਹ ਕੇ ਆਪਣੇ ਆਪ ਹੀ ਨਿਰਣਾ ਕਰਨ ਲੱਗੇ, ਤਾਂ ਉਸ ਵਿਚ ਉਸ ਦੀ ਮਨਮਰਜ਼ੀ ਦਾ ਨਿਰਣਾ ਹੋਇਆ। ਉਸ ਨਿਰਣੇ ਨੂੰ ਮਨੁੱਖ ਦੀ ਬੌਧਿਕ ਸ਼ਕਤੀ ਤਰਕ ਸੰਗਤ ਤਰੀਕੇ ਨਾਲ ਸਹੀ ਸਾਬਤ ਕਰੇਗੀ। ਲੋੜ ਇਸ ਗੱਲ ਦੀ ਹੈ ਕਿ ਬੰਦੇ ਨੂੰ ਅਗਵਾਈ ਮਿਲੇ। ਅਗਵਾਈ ਤਾਂ ਸਤਿਗੁਰ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਜੇ ਬੰਦਾ ਕਿਸੇ ਦੁਚਿੱਤੀ ਵਿਚ ਫਸ ਜਾਏ, ਤਾਂ ਉਸ ਵਿਚੋਂ ਨਿਕਲਣ ਲਈ ਵੀ ਸਤਿਗੁਰ ਹੀ ਸਹਾਈ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਹਰੀ ਦੀ ਸ਼ਰਨ ਵਿਚ ਆਉਣ ਵਾਲਿਆਂ ਨੂੰ ਸਤਿਗੁਰੂ ਦੀ ਕਿਰਪਾ ਕਰ ਕੇ ਹੀ ਕਾਮਯਾਬ ਹੁੰਦੇ ਲਿਖਦੇ ਹਨ :-

ਗੁਰ ਪਰਸਾਦੀ ਸੇ ਨਰ ਉਬਰੇ
ਜਿ ਹਰਿ ਸਰਣਾਗਤਿ ਭਜਿ ਪਇਆ ॥

ਫਲ ਦੀ ਪ੍ਰਾਪਤੀ ਵੀ ਗੁਰੂ ਦੀ ਕਿਰਪਾ ਨਾਲ ਅਤੇ ਉਸ ਉੱਤੇ ਭਉ ਰੱਖਿਆ ਹੁੰਦੀ ਹੈ। ਆਪਹੁਦਰੇ ਵਿਅਕਤੀ ਇਸ ਗੱਲ ਨੂੰ ਸਮਝ ਨਹੀਂ ਸਕਦੇ ਉਹ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ। ਅਕਾਲ ਪੁਰਖ ਨੂੰ ਧਿਆਉਣ ਵਾਲੇ ਉਸ ਤੋਂ ਕੁਰਬਾਨ ਜਾਂਦੇ ਹਨ। ਉਹਨਾਂ ਨੂੰ ਇਹ ਸਮਝ ਆ ਜਾਂਦੀ ਹੈ ਕਿ ਹਰੀ ਦਾ ਨਾਮ ਹੀ ਧਿਆਉਣਾ ਹੈ, ਉਸ ਦੇ ਨਾਮ ਨਾਲ ਹੀ ਇਕਮਿਕ ਹੋਣਾ ਹੈ, ਦਿਨ ਰਾਤ ਉਸੇ ਦੇ ਨਾਮ ਦਾ ਹੀ ਲਾਹਾ ਲੈਣਾ ਹੈ ਅਤੇ ਇਸ ਗੱਲ ਵਿਚ ਤਸੱਲੀ ਮਹਿਸੂਸ ਕਰਨੀ ਹੈ :-

ਕਰੇ ਕਰਾਏ ਸਭ ਕਿਛੁ ਜਾਣੈ
ਨਾਨਕ ਸਾਇਰ ਇਵ ਕਹਿਆ ॥

ਜਦੋਂ ਮਨ ਦੀ ਅਵਸਥਾ ਇਹ ਬਣ ਜਾਂਦੀ ਹੈ ਕਿ ਕਰਨ ਕਰਾਵਣਹਾਰ ਉਹ ਆਪ ਹੀ ਹੈ ਤਾਂ ਐਸੀ ਸਮਝ ਰੱਖਣ ਵਾਲੇ ਵਿਅਕਤੀ ਨੂੰ ਹੀ ਪੜ੍ਹਿਆ ਹੋਇਆ ਵਿਅਕਤੀ, ਪੰਡਤ, ਵਿਦਵਾਨ, ਗਿਆਨੀ ਸਮਝਿਆ ਜਾ ਸਕਦਾ ਹੈ।

# ਜਿਸ ਕਾ ਦੀਆ ਪੈਨੈ ਖਾਇ

ਜੀਵ ਦੇ ਪੈਦਾ ਹੋਣ ਤੋਂ ਬਾਅਦ ਪੇਟ ਭਰ ਖਾਣਾ ਉਸ ਦੀ ਮੁੱਢਲੀ ਲੋੜ ਹੈ। ਜੀਵ ਤੋਂ ਇਲਾਵਾ ਬਨਸਪਤੀ ਨੂੰ ਵੀ ਵਧਣ ਫੁੱਲਣ ਲਈ ਖੁਰਾਕ ਦੀ ਲੋੜ ਹੈ। ਮਨੁੱਖ ਬਾਕੀ ਜੀਵਾਂ ਤੋਂ ਵੱਧ ਬੁੱਧੀਵਾਨ ਜੀਵ ਹੈ ਸੋ ਉਸ ਨੇ ਸਮਾਜ ਦੀ ਸਿਰਜਨਾ ਕੀਤੀ ਹੈ। ਉਸ ਸਮਾਜਕ ਵਾਤਾਵਰਨ ਅਨੁਸਾਰ ਉਸ ਦਾ ਪਹਿਨਣਾ ਪਚਰਨਾ ਬਣਦਾ ਹੈ। ਪ੍ਰਾਕ੍ਰਿਤਿਕ ਔਕੜਾਂ ਤੋਂ ਬਚਣ ਲਈ ਉਸ ਨੂੰ ਸਿਰ ਲੁਕਾਣ ਦੀ ਲੋੜ ਪਈ ਤਾਂ ਉਸ ਨੇ ਮਕਾਨ ਬਣਾ ਲਏ ਪਰ ਇਹ ਸਾਰਾ ਕੁਝ ਉਸ ਨੇ ਆਪਣੀ ਤਾਕਤ ਨਾਲ ਨਹੀਂ ਕੀਤਾ, ਦੇਣ ਵਾਲਾ ਕੋਈ ਹੋਰ ਹੈ ਜਿਸ ਦਾ ਦਿੱਤਾ ਮਨੁੱਖ ਪਹਿਨਦਾ-ਖਾਂਦਾ ਹੈ।

ਜਦੋਂ ਤੋਂ ਸ੍ਰਿਸ਼ਟੀ ਦੀ ਰਚਨਾ ਹੋਈ ਹੈ ਬੜਾ ਕੁਝ ਵਿਗਸਦਾ ਤੇ ਬਿਨਸਦਾ ਪਿਆ ਹੈ। ਮਨੁੱਖ ਨੇ ਸਦਾ ਆਪਣੀ ਬੁੱਧੀ ਅਨੁਸਾਰ ਇਸ ਦੀ ਥਾਹ ਪਾਉਣ ਤੇ ਇਸ ਨੂੰ ਆਪਣੀ ਲੋੜ ਤੇ ਇੱਛਾ ਅਨੁਸਾਰ ਵਰਤਣ ਦੀ ਕੋਸ਼ਿਸ਼ ਕੀਤੀ ਹੈ, ਇਸ ਬਾਰੇ ਚਿੰਤਨ ਕੀਤਾ ਹੈ ਪਰ ਇਸ ਦਾ ਅੰਤ ਕੋਈ ਨਹੀਂ ਲੈ ਸਕਿਆ। ਹਾਂ ਜੋ ਕੁਝ ਇਸ ਵਿਚੋਂ ਸਾਹਮਣੇ ਆਇਆ ਹੈ ਉਸ ਨੂੰ ਜਾਂ ਆਪਣੀ ਲੋੜ ਅਨੁਸਾਰ ਢਾਲ ਕੇ ਵਰਤ ਸਕਿਆ ਹੈ ਜਾਂ ਵਿਸਮਾਦ ਹੋ ਕੇ ਉਸ ਬਾਰੇ ਵਾਹ ਵਾਹ ਕਰ ਸਕਿਆ ਹੈ।

ਸ੍ਰਿਸ਼ਟੀ ਵਿਚਲੀਆਂ ਸ਼ਕਤੀਆਂ, ਵਸਤੂਆਂ, ਬਨਸਪਤੀ ਨੂੰ ਆਪਣੇ ਸੁੱਖਾਂ ਲਈ ਵਰਤਣ ਵਾਲਾ ਮਨੁੱਖ ਬਾਕੀ ਜੀਵਾਂ ਦਾ ਸਰਦਾਰ ਹੈ। ਕਿਉਂਕਿ ਇਸ ਤੋਂ ਬਿਨਾਂ ਕੋਈ ਜੀਵ ਕਿਸੇ ਨੂੰ ਆਪਣੀ ਲੋੜ ਤੇ ਇੱਛਾ ਅਨੁਸਾਰ ਨਾ ਹੀ ਢਾਲ ਤੇ ਨਾ ਹੀ ਵਰਤ ਸਕਿਆ ਹੈ। ਨਾ ਉਹ ਆਪਣੇ ਖੇਤਾਂ ਤਕ ਪਾਣੀ ਲਿਆ ਸਕਿਆ ਹੈ, ਨਾ ਵੰਨ-ਸੁਵੰਨੇ ਭੋਜਨ ਤਿਆਰ ਕਰ ਸਕਿਆ ਹੈ, ਨਾ ਮਹਿਲ-ਮਾੜੀਆਂ ਬਣਾ ਸਕਿਆ ਹੈ, ਨਾ ਹੀ ਆਵਾਜਾਈ ਦੇ ਸਾਧਨ ਤੇ ਹੋਰ ਸੁਖ ਦੇ ਸਾਧਨ ਬਣਾ ਸਕਿਆ ਹੈ। ਉਸ ਨੂੰ ਜੋ ਮਿਲਿਆ ਉਸ ਨੇ ਖਾਧਾ, ਜਿਥੋਂ ਪਾਣੀ ਮਿਲਿਆ ਪੀਤਾ ਤੇ ਨੀਲੀ ਛੱਤ ਹੇਠਾਂ ਜਾ ਰੁੱਖਾਂ ਦੀਆਂ ਟਾਹਣੀਆਂ ਉੱਤੇ ਜਿਵੇਂ ਰਿਹਾ ਗਿਆ, ਰਿਹਾ। ਉਹ ਭਾਵੇਂ ਜੰਗਲ ਦਾ ਰਾਜਾ ਵੀ ਹੋਵੇ ਜਾਂ ਕੋਈ ਹੋਰ ਜੀਵ, ਉਸ ਮਸ਼ੀਨ ਵਾਂਗ ਹੀ ਵਿਚਰਨਾ ਹੈ। ਮਨੁੱਖ ਦੀ ਉਹਨਾਂ ਜੀਵਾਂ 'ਤੇ ਸਰਦਾਰੀ ਹੈ ਭਾਵੇਂ ਉਹਨਾਂ ਨੂੰ ਪਿੰਜਰੇ ਵਿਚ ਪਾ ਲਵੇ, ਭਾਵੇਂ ਕਿੱਲੇ ਬੰਨ੍ਹ ਲਵੇ।

ਇਕ ਗੱਲ ਮਨੁੱਖ ਕਈ ਵਾਰ ਨਹੀਂ ਸੋਚਦਾ ਕਿ ਕੀ ਉਸ ਅੰਦਰਲੀ ਸਰੀਰਕ ਤੇ ਬੌਧਿਕ ਸ਼ਕਤੀ ਉਸ ਦੀ ਆਪਣੀ ਹੈ? ਕੀ ਇਹ ਉਸ ਨੇ ਆਪ ਘੜੀ ਹੈ? ਕੀ ਜੋ ਕੁਝ ਸ੍ਰਿਸ਼ਟੀ ਵਿਚ ਹੈ, ਉਸ ਦਾ ਆਪਣਾ ਬਣਾਇਆ ਹੈ? ਤੇ ਇਸ ਤੋਂ ਵੀ ਅੱਗੇ

ਜੋ ਉਸ ਨੂੰ ਮਿਲ ਰਿਹਾ ਹੈ ਉਹ ਕੇਵਲ ਉਸ ਦੀ ਅਕਲ ਤੇ ਮਿਹਨਤ ਦੀ ਦੇਣ ਹੈ ? ਜੇ ਮਨੁੱਖ ਚਿੰਤਨ ਕਰੇਗਾ ਤਾਂ ਉਹ ਜ਼ਰੂਰ ਇਸ ਸਿੱਟੇ 'ਤੇ ਪਹੁੰਚੇਗਾ ਕਿ ਮੇਰਾ ਕੁਝ ਵੀ ਨਹੀਂ । ਮੇਰੇ ਅੰਦਰਲੀਆਂ ਸ਼ਕਤੀਆਂ ਕਿਸੇ ਹੋਰ ਮਹਾਂਸ਼ਕਤੀ ਦੀਆਂ ਦਿੱਤੀਆਂ ਹੋਈਆਂ ਹਨ । ਆਲੇ-ਦੁਆਲੇ ਦੀ ਤੇ ਅਪਹੁੰਚ ਪ੍ਰਾਕ੍ਰਿਤੀ ਦੀ ਰਚਨਾ ਕਰਨ ਵਾਲਾ ਵੀ ਕੋਈ ਹੋਰ ਹੈ । ਮਨੁੱਖ ਨੂੰ ਇਹ ਜੂਨ ਉਸ ਦੀ ਕਿਰਪਾ ਨਾਲ ਹੀ ਮਿਲੀ ਹੈ, ਮਾਂ ਬਾਪ ਰਾਹੀਂ ।

ਮਨੁੱਖ ਦੀ ਵਰਤੋਂ ਲਈ ਉਸੇ ਨੇ ਸਾਧਨ ਦਿੱਤੇ ਹਨ। ਇਹਨਾਂ ਸਾਧਨਾਂ ਨੂੰ ਆਪਣੀ ਬੁੱਧੀ ਦੀ ਵਰਤੋਂ ਕਰ ਕੇ ਮਨੁੱਖ ਨੇ ਵਿਕਸਿਤ ਕੀਤਾ ਤੇ ਵਰਤਿਆ ਹੈ। ਉਹ ਜੰਗਲੀ ਜੀਵ ਨਹੀਂ ਸਭਿਅ ਸਮਾਜ ਦਾ ਹਿੱਸਾ ਬਣ ਗਿਆ ਹੈ। ਉਹ ਆਪਣੀ ਲੋੜ, ਸਮਰੱਥਾ ਤੇ ਇੱਛਾ ਅਨੁਸਾਰ ਖਾਣ ਲਈ ਅੰਨ, ਫਲ, ਫੁਲ, ਸਬਜ਼ੀਆਂ ਆਦਿ ਉਗਾ ਰਿਹਾ ਹੈ । ਲੋੜ ਅਨੁਸਾਰ ਵਰਤ ਕੇ ਬਾਕੀ ਨੂੰ ਸੰਭਾਲ ਰਿਹਾ ਹੈ । ਉਹ ਮਸ਼ੀਨਾਂ ਨਾਲ ਰੰਗ-ਬਰੰਗਾ ਕੱਪੜਾ ਬਣਾ ਰਿਹਾ ਹੈ ਜਿਹੜਾ ਉਸ ਦਾ ਤਨ ਹੀ ਨਹੀਂ ਢੱਕਦਾ ਸਗੋਂ ਸਰਦੀ, ਗਰਮੀ, ਬਰਸਾਤ ਵਿਚ ਸਰੀਰ ਨੂੰ ਸੁਖ ਦੇਂਦਾ ਹੈ । ਤੇ ਉਸ ਨੂੰ ਸ਼ਿੰਗਾਰਦਾ ਹੈ । ਉਹ ਮਕਾਨ ਬਣਾ ਰਿਹਾ ਹੈ, ਜਿਸ ਨੂੰ ਲੋੜ ਅਨੁਸਾਰ ਗਰਮ-ਠੰਢਾ ਕੀਤਾ ਜਾ ਸਕਦਾ ਹੈ । ਉਹ ਧਰਤੀ 'ਤੇ ਤੁਰਨ ਵਾਲੇ, ਸਮੁੰਦਰ ਵਿਚ ਚੱਲਣ ਵਾਲੇ, ਅਕਾਸ਼ ਵਿਚ ਉੱਡਣ ਵਾਲੇ ਤੇਜ਼ ਰਫ਼ਤਾਰ ਆਵਾਜਾਈ ਦੇ ਸਾਧਨ ਬਣਾ ਰਿਹਾ ਹੈ ਤੇ ਜਲ, ਥਲ ਪਹਾੜਾਂ ਦਾ ਸਫ਼ਰ ਆਪਣੀ ਮਰਜ਼ੀ ਤੇ ਸਮਰੱਥਾ ਅਨੁਸਾਰ ਤੈਅ ਕਰ ਰਿਹਾ ਹੈ। ਉਸ ਨੇ ਦਾਤ ਤਾਂ ਪਿਆਰੀ ਕੀਤੀ ਹੈ ਪਰ ਦਾਤਾਰ ਬਾਰੇ ਅਵੇਸਲਾ ਹੋ ਗਿਆ ਹੈ।

ਮਨੁੱਖ ਅਮੀਰ, ਸੁਖਦਾਇਕ ਆਲਾ-ਦੁਆਲਾ ਤੇ ਸਾਧਨ ਸਿਰਜ ਕੇ ਵੀ ਦੁਖੀ ਹੈ। ਕੋਈ ਤਾਂ ਇਸ ਕਰ ਕੇ ਦੁਖੀ ਹੈ ਕਿ ਦੂਸਰੇ ਕੋਲ ਮੇਰੇ ਤੋਂ ਵੱਧ ਕਿਉਂ ਹੈ । ਕੋਈ ਇਸ ਕਰ ਕੇ ਦੁਖੀ ਹੈ ਕਿ ਦੂਜਾ ਮੇਰੀ ਈਨ ਕਿਉਂ ਨਹੀਂ ਮੰਨਦਾ । ਮੈਂ ਅਮੀਰ ਤਾਕਤਵਰ ਮਨੁੱਖ ਹਾਂ। ਇਹ ਦੁਖੀ ਰਹਿਣ ਦੀ ਬਿਰਤੀ ਮਾੜਿਆਂ ਤਗੜਿਆਂ ਲਗਭਗ ਸਭ ਮਨੁੱਖਾਂ ਤੇ ਦੇਸ਼ਾਂ ਵਿਚ ਹੈ। ਇਸ ਪਿੱਛੇ ਹਉਮੈ ਹੈ, ਹੰਕਾਰ ਹੈ, ਕਬਜ਼ੇ ਦੀ ਭਾਵਨਾ ਹੈ ਪਰ ਮਨੁੱਖ ਇਹ ਨਹੀਂ ਸੋਚਦਾ ਕਿ ਮੈਂ ਕਿਸੇ ਨੂੰ ਨਾ ਕੁਝ ਦੇ ਸਕਦਾ ਹਾਂ ਨਾ ਖੋਹ ਸਕਦਾ ਹਾਂ। ਦੇਣ ਵਾਲਾ, ਖਾਲੀ ਭਰ ਸਕਦਾ ਹੈ, ਗ਼ਰੀਬ ਨੂੰ ਬਾਦਸ਼ਾਹ ਬਣਾ ਸਕਦਾ ਹੈ ਤੇ ਬਾਦਸ਼ਾਹ ਨੂੰ ਖਾਕ ਸ਼ਾਹ ਕਰ ਸਕਦਾ ਹੈ। ਮਨੁੱਖ ਨੇ ਸੁਖ ਲੈਣਾ ਹੈ ਤਾਂ ਅਸਲੀ ਸੁਖ ਇਸ ਵਿਚ ਹੈ :-

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥
ਦੇਵਨ ਕਉ ਏਕੈ ਭਗਵਾਨੁ ॥
ਜਿਸ ਕੈ ਦੀਐ ਰਹੈ ਅਘਾਇ ॥
ਬਹੁਰਿ ਨ ਤ੍ਰਿਸਨਾ ਲਾਗੈ ਆਇ ॥ (ਮਹਲਾ ੫)

ਇਹ ਗੰਢ ਬੰਨ੍ਹ ਲਈ ਜਾਏ ਕਿ ਮਨੁੱਖ ਨੇ ਮਨੁੱਖ ਦਾ ਆਸਰਾ ਨਹੀਂ, ਦੇਣਹਾਰ

ਪ੍ਰਭੂ ਦਾ ਆਸਰਾ ਲੈਣਾ ਹੈ। ਮਨੁੱਖ ਦੇ ਦਿਤਿਆਂ ਨਹੀਂ ਪਰਮਾਤਮਾ ਦੇ ਦਿੱਤਿਆਂ ਰੱਜ ਆਉਂਦਾ ਹੈ ਪਰ ਮਨੁੱਖ ਤਾਂ ਮਨੁੱਖ ਦਾ ਆਸਰਾ ਭਾਲਦਾ ਹੈ। ਉਸ ਅੱਗੇ ਹੱਥ ਅੱਡਦਾ ਹੈ, ਉਸ ਤੋਂ ਮੰਗਦਾ ਹੈ ਕਿ, ਉਸ ਨੂੰ ਰੋਟੀ ਕੱਪੜਾ ਦਿੱਤਾ ਜਾਏ ਜਾਂ ਫਿਰ ਦੇਣ ਦਾ ਵਖਾਲਾ ਕਰਦਾ ਹੈ। ਪੈਸੇ ਵਾਲਾ ਮਨੁੱਖ ਲੰਗਰ ਲਾਉਂਦਾ ਹੈ, ਭੰਡਾਰਾ ਕਰਦਾ ਹੈ। ਉਸ ਦੀ ਭਾਵਨਾ ਦਾਨ ਕਰਨ ਦੀ ਘੱਟ ਹੁੰਦੀ ਹੈ ਤੇ ਸੋਭਾ ਲੈਣ ਦੀ ਵੱਧ। ਉਹ ਜੇ ਕਿਸੇ ਦੇ ਮੂੰਹ ਅੰਨ ਪਾਉਂਦਾ ਹੈ, ਕਿਸੇ ਨੂੰ ਤਨ ਢੱਕਣ ਲਈ ਕੱਪੜਾ ਦੇਂਦਾ ਹੈ ਤਾਂ ਆਪਣੀ ਹਉਮੈ ਨੂੰ ਪੱਠੇ ਪਾਉਣ ਲਈ, ਆਪਣੀ ਮਸ਼ਹੂਰੀ ਲਈ। ਉਹ ਇਹ ਤਾਂ ਭੁੱਲ ਹੀ ਜਾਂਦਾ ਹੈ ਕਿ ਮੈਂ ਆਪਣੇ ਪੱਲਿਓਂ ਕੁਝ ਨਹੀਂ ਵੰਡ ਰਿਹਾ, ਮੈਂ ਤਾਂ ਪ੍ਰਭੂ ਦਾ ਦਿੱਤਾ ਦੇ ਰਿਹਾ ਹਾਂ। ਮੈਨੂੰ ਹੰਕਾਰ ਕਰਨ ਦੀ ਥਾਂ ਉਸ ਦਾ ਸ਼ੁਕਰ ਕਰਨਾ ਚਾਹੀਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਬਾਣੀ ਵਿਚ ਲਿਖਿਆ ਹੈ ਕਿ ਮਨੁੱਖ ਨੂੰ ਸਿੱਧੇ ਪਾਸੇ ਤੁਰਨਾ ਚਾਹੀਦਾ ਹੈ। ਸਿੱਧਾ ਪਾਸਾ ਹੈ ਪ੍ਰਭੂ ਨੂੰ ਯਾਦ ਰੱਖਣਾ ਪਰ ਮਨੁੱਖ ਕਰਦਾ ਇਹ ਹੈ :-

ਜਿਸ ਕਾ ਦੀਆ ਪੈਨੈ ਖਾਇ ॥
ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥
ਕਉਡੀ ਬਦਲੇ ਰਤਨੁ ਤਿਆਗਹਿ ॥ (ਗਉੜੀ)

ਮਨੁੱਖ ਪਰਮਾਤਮਾ ਦੇ ਨਾਮ ਦੇ ਰਤਨਾਂ ਵਰਗੇ ਕੀਮਤੀ ਧਨ ਨੂੰ ਛੱਡ ਕੇ ਕੌਡੀਆਂ ਵਰਗੀ ਮਾਇਆ ਦੇ ਲੋਭ ਲਾਲਚ ਵਿਚ ਫਸਿਆ ਹੈ। ਉਸ ਨੂੰ ਧਿਆਨ ਹੀ ਨਹੀਂ, ਮਾਇਆ ਤਾਂ ਮਾਲਕ ਦੇ ਚਰਨਾਂ ਦੀ ਦਾਸੀ ਹੈ। ਮਨੁੱਖ ਅੰਮ੍ਰਿਤ ਵਰਗੇ ਪਦਾਰਥਾਂ ਨੂੰ ਖਾਂਦਾ ਪੀਂਦਾ ਹੈ ਪਰ ਜਿਸ ਨੇ ਪਦਾਰਥ ਦਿੱਤੇ ਹਨ ਉਸ ਦਾ ਧਿਆਨ ਨਹੀਂ ਧਰਦਾ। ਬਾਣੀ ਵਿਚ ਲਿਖਿਆ ਹੈ :-

ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥
ਦਾਸਿ ਸਲਾਮੁ ਕ਼ਰਤ ਕਤ ਸੋਭਾ ॥
ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥
ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥

ਜੇ ਮਨੁੱਖ ਦੇਣਹਾਰ ਦਾਤਾਰ ਨੂੰ ਜਾਣ ਲਵੇ, ਉਸ ਦਾ ਧਿਆਨ ਧਰੇ, ਉਸ ਦੀ ਭਜਨ ਬੰਦਗੀ ਕਰੇ, ਉਸ ਦਾ ਸ਼ੁਕਰ ਗੁਜ਼ਾਰ ਰਹੇ ਤਾਂ ਇਕ ਤਾਂ ਦੂਜੇ ਪ੍ਰਤੀ ਮਨ ਵਿਚ ਈਰਖਾ ਨਹੀਂ ਆਏਗੀ ਦੂਜਾ ਹਉਮੈ ਦਾ ਕੰਡਾ ਨਹੀਂ ਰੜਕੇਗਾ, ਨਿਮਰਤਾ ਆਏਗੀ। ਇਸ ਨਾਲ ਆਪਸੀ ਨੇੜਤਾ ਵੀ ਵਧੇਗੀ ਤੇ ਸੰਸਾਰਕ ਸੁੱਖਾਂ ਦਾ ਅੰਤ ਨਹੀਂ ਹੋਏਗਾ।

# ਇਕੁ ਤਿਲੁ ਨਹੀਂ ਭੰਨੈ ਘਾਲਿਆ

ਮਨੁੱਖ ਮਿਹਨਤ-ਮੁਸ਼ੱਕਤ ਕਰਦਾ ਹੈ, ਉਸ ਦੇ ਬਦਲੇ ਵਿਚ ਕੁਝ ਪ੍ਰਾਪਤ ਕਰਨ ਵਾਸਤੇ। ਉਸ ਨੂੰ ਜਦੋਂ ਉਸ ਘਾਲ ਕਮਾਈ ਦੇ ਇਵਜ਼ਾਨੇ ਵਿਚ ਪੂਰੀ ਉਜਰਤ ਮਿਲ ਜਾਂਦੀ ਹੈ ਤਾਂ ਉਹ ਖ਼ੁਸ਼ ਹੋ ਜਾਂਦਾ ਹੈ। ਉਹ ਸਮਝਦਾ ਹੈ ਕਿ ਉਸ ਦੀ ਘਾਲਿ ਥਾਂਇ ਪਈ ਹੈ। ਕਈ ਵਾਰ ਕੋਈ ਕਿਸੇ ਮਨੁੱਖ ਦੀ ਮਿਹਨਤ ਦਾ ਪੂਰਾ ਮੁੱਲ ਨਹੀਂ ਤਾਰਦਾ ਜਿਸ ਨਾਲ ਉਸ ਦਾ ਮਨ ਪ੍ਰੇਸ਼ਾਨ ਹੁੰਦਾ ਹੈ। ਮਨੁੱਖ ਉਥੇ ਹੀ ਕੰਮ ਕਰਨਾ ਚਾਹੁੰਦਾ ਹੈ ਜਿਥੇ ਉਸ ਦੀ ਸੇਵਾ ਦਾ ਪੂਰਾ ਸੇਵਾਫਲ ਮਿਲੇ। ਗੁਰਬਾਣੀ ਵਿਚ ਦੱਸਿਆ ਗਿਆ ਹੈ ਜੇ ਮਨੁੱਖ ਪ੍ਰਭੂ ਲਈ ਘਾਲਣਾ ਘਾਲੇ ਤਾਂ ਪਰਮਾਤਮਾ ਉਸ ਦੀ ਤਿਲ ਭਰ ਦੀ ਕਮਾਈ ਦਾ ਵੀ ਮੁੱਲ ਪਾਉਂਦਾ ਹੈ, ਉਹ ਕਦੀ ਬਿਰਥੀ ਨਹੀਂ ਜਾਂਦੀ।

ਮਨੁੱਖ ਦੀ ਸਧਾਰਨ ਬਿਰਤੀ ਹੈ ਕਿ ਉਹ ਚਾਹੁੰਦਾ ਹੈ ਕਿ ਉਹ ਜਿਸ ਕਿਸੇ ਲਈ ਕੰਮ ਕਰ ਰਿਹਾ ਹੈ, ਉਸ ਦੇ ਬਦਲੇ ਉਸ ਨੂੰ ਮਨ-ਇਛਤ ਫਲ ਪ੍ਰਾਪਤ ਹੋਵੇ। ਉਸ ਰਾਹੀਂ ਦੁਧਾਰੂ ਪਸ਼ੂ ਪਾਲੇ ਜਾਂਦੇ ਹਨ, ਉਹਨਾਂ ਨੂੰ ਧੁੱਪੇ ਛਾਵੇਂ ਬੰਨ੍ਹਿਆਂ ਜਾਂਦਾ ਹੈ, ਉਹਨਾਂ ਨੂੰ ਚਾਰੇ ਵਿਚ ਘਾਹ ਪੱਠੇ, ਵੰਡ, ਵੜੇਵੇਂ ਪਾਏ ਜਾਂਦੇ ਹਨ, ਨੁਹਾ ਧੁਆਕੇ ਉਹਨਾਂ ਦੀ ਸੇਵਾ ਕੀਤੀ ਜਾਂਦੀ ਹੈ, ਕੇਵਲ ਉਹਨਾਂ ਦਾ ਦੁੱਧ ਚੋਣ ਲਈ। ਜੇ ਕਿਸੇ ਵੇਲੇ ਕੱਟਾ-ਵੱਛਾ ਛੱਡਿਆਂ ਮੱਝ-ਗਾਂ ਨਾ ਪਸਮੇ ਤਾਂ ਚੋਣ ਵਾਲੇ ਦੇ ਅੰਦਰ ਗੁੱਸੇ ਦਾ ਉਬਾਲ ਉਠ ਪੈਂਦਾ ਹੈ। ਉਹ ਡਾਂਗ, ਸੋਟਾ, ਭੌੜਾ ਜੋ ਵੀ ਉਸ ਦੇ ਹੱਥ ਆਵੇ, ਉਸ ਨਾਲ ਬੇਜ਼ੁਬਾਨ ਪਸ਼ੂ ਨੂੰ ਇਸ ਲਈ ਬੁਰੀ ਤਰ੍ਹਾਂ ਕੁੱਟਦਾ ਮਾਰਦਾ ਹੈ ਕਿ ਉਸ ਨੇ ਦੁੱਧ ਕਿਉਂ ਨਹੀਂ ਉਤਾਰਿਆ। ਕਿਸੇ ਵੇਲੇ ਜੇ ਬੰਦਾ ਦੁੱਧ ਚੋ ਕੇ ਉਠਣ ਲੱਗੇ ਅਤੇ ਪਸ਼ੂ ਛੜ ਮਾਰ ਕੇ ਦੁੱਧ ਡੋਲ੍ਹ ਦੇਵੇ ਤਾਂ ਬੰਦਾ ਗੁੱਸੇ ਵਿਚ ਪਾਗ਼ਲ ਹੋ ਜਾਂਦਾ ਹੈ। ਇਹ ਕਿਹੋ ਜਿਹਾ ਤਰੀਕਾ ਹੈ ਸੇਵਾਫਲ ਲੈਣ ਦਾ। ਬੰਦਾ ਹਾਥੀ, ਘੋੜੇ, ਭੇਡਾਂ, ਬੱਕਰੀਆਂ ਆਦਿ ਸਭ ਉਹਨਾਂ ਦੀ ਸੇਵਾ ਕਰਨ ਲਈ ਹੀ ਨਹੀਂ ਪਾਲਦਾ ਉਹਨਾਂ ਤੋਂ ਕਮਾਈ ਕਰਨ ਲਈ ਪਾਲਦਾ ਹੈ ਅਤੇ ਹੋਰ ਜਾਨਵਰ ਵੀ। ਕਮਾਈ ਲਈ ਉਹਨਾਂ ਨੂੰ ਦੌੜਾਂ ਵਿਚ ਦੁੜਾਉਂਦਾ ਹੈ, ਉਹਨਾਂ ਉੱਤੇ ਭਾਰ ਢੋਂਦਾ ਹੈ, ਉਹਨਾਂ ਦੀ ਉੱਨ ਜਾਂ ਮਾਸ ਵੇਚਦਾ ਹੈ ਤੇ ਉਹਨਾਂ ਨੂੰ ਸਰਕਸ ਵਿਚ ਨਚਾਉਂਦਾ ਹੈ ਜਾਂ ਕਿਸੇ ਹੋਰ ਥਾਂ ਵਰਤਦਾ ਹੈ।

ਕਹਿਣ ਨੂੰ ਤਾਂ ਮਾਂ ਬੱਚੇ ਨੂੰ ਪਾਲਦੀ ਹੈ, ਉਸ ਨੂੰ ਸੁਕੇ ਥਾਂ ਪਾ ਕੇ, ਆਪ ਗਿੱਲੇ ਥਾਂ ਪੈਂਦੀ ਹੈ। ਮਾਂ ਬਾਪ ਦੋਵੇਂ ਉਸ ਨੂੰ ਪੜ੍ਹਾਉਣ, ਲਿਖਾਉਣ, ਕੰਮ ਧੰਦੇ ਲਾਉਂਣ ਅਤੇ ਉਸ ਦਾ ਸਮਾਜੀਕਰਨ ਕਰਨ ਉੱਤੇ ਸਮਾਂ, ਸ਼ਕਤੀ ਤੇ ਧਨ ਖਰਚਦੇ ਹਨ ਪਰ

ਕੀ ਇਹ ਸਾਰਾ ਕੁਝ ਕੇਵਲ ਸਨੇਹ ਪਿਆਰ ਕਰ ਕੇ ਹੈ ? ਜਾਂ ਨਿਸ਼ਕਾਮ ਭਾਵ ਨਾਲ ਸੇਵਾ ਦਾ ਹਿੱਸਾ ਹੈ ? ਸ਼ਾਇਦ ਨਹੀਂ ਕਿਉਂਕਿ ਜਦੋਂ ਅਗੋਂ ਮਨਚਾਹਿਆ ਹੁੰਗਾਰਾ ਨਹੀਂ ਮਿਲਦਾ ਤਾਂ ਮਨ ਵਿਚ ਆ ਹੀ ਜਾਂਦਾ ਹੈ, "ਮੈਂ ਇਸ ਲਈ ਏਨਾ ਕੁਝ ਕੀਤਾ, ਇਸ ਨੇ ਮੇਰੇ ਕੀਤੇ ਦੀ ਕਦਰ ਨਹੀਂ ਕੀਤੀ, ਸਾਰ ਨਹੀਂ ਜਾਣੀ।" ਉਸ ਵੇਲੇ ਮਨੁੱਖ ਇਹ ਭੁੱਲ ਜਾਂਦਾ ਹੈ ਕਿ ਜੋ ਕੀਤਾ ਉਸ ਦਾ ਫ਼ਰਜ਼ ਸੀ, ਉਹ ਉਸ ਦੀ ਜ਼ੁੰਮੇਵਾਰੀ ਸੀ। ਉਸ ਨੇ ਕਿਸੇ ਉੱਤੇ ਅਹਿਸਾਨ ਨਹੀਂ ਕੀਤਾ। ਸਗੋਂ ਮਨ ਵਿਚ ਆਉਂਦਾ ਹੈ ਕਿ ਜੇ ਕਿਸੇ ਪਸ਼ੂ ਨੂੰ ਬੁਰਕੀ ਪਾਈਏ ਤਾਂ ਉਹ ਪੂਛ ਹਿਲਾਉਂਦਾ ਫਿਰਦਾ ਹੈ, ਇਸ ਨੇ ਮੇਰੀ ਪਰਵਾਹ ਨਹੀਂ ਕੀਤੀ।

ਨੌਜਵਾਨ ਵੀ ਏਦਾਂ ਹੀ ਸੋਚਦੇ ਹਨ। ਉਹ ਵੀ ਬਿਰਧ ਮਾਤਾ ਪਿਤਾ ਦੀ ਸੁੱਕੀ ਸੇਵਾ ਨਹੀਂ ਕਰਦੇ। ਇਹ ਆਮ ਧਾਰਨਾ ਬਣੀ ਹੋਈ ਹੈ, ਜੇ ਕਿਸੇ ਬੁੱਢੇ-ਬੁੱਢੀ ਕੋਲ ਔਲਾਦ ਨੂੰ ਦੇਣ ਲਈ ਘਰ-ਘਾਟ, ਜ਼ਮੀਨ-ਜਾਇਦਾਦ, ਰੁਪਿਆ-ਪੈਸਾ ਹੈ ਤਾਂ ਉਹਨਾਂ ਦੀ ਸੇਵਾ ਹੋਵੇਗੀ ਨਹੀਂ ਤਾਂ ਨਹੀਂ। ਏਥੋਂ ਤਕ ਕਿ ਜਦੋਂ ਕਈ ਬਜ਼ੁਰਗ ਸਭ ਕੁਝ ਆਪਣੇ ਧੀਆਂ ਪੁੱਤਰਾਂ ਦੀ ਝੋਲੀ ਪਾ ਦੇਂਦੇ ਹਨ, ਨਾਂ ਲੁਆ ਦੇਂਦੇ ਹਨ ਉਹਨਾਂ ਪ੍ਰਤੀ, ਉਹਨਾਂ ਦਾ ਨਜ਼ਰੀਆ ਬਦਲ ਜਾਂਦਾ ਹੈ। ਫਿਰ ਕਈ ਆਪਣੇ ਦਿਨ ਕਟਦੇ ਹਨ ਕਿਸੇ ਸਾਧਾਂ ਦੇ ਡੇਰੇ, ਗੁਰਦੁਆਰੇ, ਬਿਰਧਸ਼ਾਲਾ ਆਦਿ ਜਾਂ ਕਿਤੇ ਹੋਰ ਥਾਂ ਉੱਤੇ। ਉਹ ਹਰ ਮਿਲਣ ਆਏ ਨੂੰ ਨਸੀਹਤ ਦੇਂਦੇ ਹਨ ਕਿ ਜੇ ਤੂੰ ਸੇਵਾ ਕਰਵਾਉਣੀ ਹੈ ਤਾਂ ਗੰਢ ਦਾ ਪੱਕਾ ਰਹੁ। ਡੇਰਿਆਂ ਵਿਚ ਵੀ ਕਈ ਥਾਂਈਂ ਉਹਨਾਂ ਬਿਰਧਾਂ ਦੀ ਵੱਧ ਸੇਵਾ ਹੁੰਦੀ ਹੈ ਜਿਨ੍ਹਾਂ ਕੋਲ ਕੁਝ ਡੇਰੇ ਦੇ ਨਾਂ ਲੁਆਉਣ ਨੂੰ ਹੋਵੇ। ਜ਼ਿੰਦਗੀ ਦੇ ਆਖ਼ਰੀ ਪੜਾਅ ਉੱਤੇ ਬਿਰਧ ਸੋਚਦਾ ਹੈ ਕਿ ਉਸ ਦੀ ਘਾਲ ਕਮਾਈ ਥਾਂਇ ਨਹੀਂ ਪਈ, ਸਭ ਬਿਰਥੀ ਗਈ।

ਕਈ ਵਾਰ ਬਿਰਧ ਇਹ ਸੋਚ ਕੇ ਕਿ ਉਹਨਾਂ ਨੂੰ ਪੈਸੇ ਦੀ ਕਮੀ ਨਹੀਂ, ਇਕੱਲੇ ਰਹਿਣਾ ਪਸੰਦ ਕਰਦੇ ਹਨ। ਆਪਣੀ ਸੇਵਾ ਲਈ ਉਹ ਨੌਕਰ ਰੱਖ ਲੈਂਦੇ ਹਨ। ਨੌਕਰ ਵੱਡੀ ਕੋਠੀ ਵਿਚ ਹੱਥ 'ਤੇ ਹੱਥ ਧਰੀ ਬੈਠੇ ਬਿਰਧਾਂ ਨੂੰ ਐਸ਼ ਕਰਦੇ, ਉਸ ਦੀ ਸੇਵਾ ਦਾ ਲਾਭ ਉਠਾਉਂਦੇ ਵੇਖਦਾ ਹੈ ਤਾਂ ਉਸ ਦੇ ਅੰਦਰ ਕੁਝ ਹੋਣ ਲੱਗਦਾ ਹੈ। ਉਹ ਐਸੀ ਘਾੜਤ ਘੜਦਾ ਹੈ ਕਿ ਜਾਂ ਉਹਨਾਂ ਦਾ ਘਰ-ਘਾਟ ਲੁੱਟ ਕੇ ਲੈ ਜਾਂਦਾ ਹੈ, ਜਾਂ ਉਹਨਾਂ ਨੂੰ ਹੀ ਮਾਰ ਮੁਕਾਉਂਦਾ ਹੈ। ਵੱਡੇ-ਵੱਡੇ ਸ਼ਹਿਰਾਂ ਦੇ ਅਮੀਰ ਇਲਾਕਿਆਂ ਵਿਚ ਨੌਕਰਾਂ ਹੱਥੋਂ ਜਾਨੀ ਤੇ ਮਾਲੀ ਨੁਕਸਾਨ ਹੋਣ ਦੀਆਂ ਘਟਨਾਵਾਂ ਅਖ਼ਬਾਰਾਂ ਦੇ ਪੰਨਿਆਂ ਉੱਤੇ ਛਪਦੀਆਂ ਹੀ ਰਹਿੰਦੀਆਂ ਹਨ। ਨੌਕਰ ਖ਼ਿਦਮਤ ਦਾ ਮੁੱਲ ਨਾ ਪੈਂਦਾ ਸਮਝ ਕੇ ਐਸਾ ਕਰਮ ਕਰਦਾ ਹੈ।

ਪੁੱਤਰ ਦੇ ਮਾਪਿਆਂ ਤੋਂ ਸੇਵਾ ਦਾ ਮੁੱਲ ਮੰਗਣ ਦੀ ਮਿਸਾਲ ਸਾਡੇ ਪੌਰਾਣਕ ਹਵਾਲਿਆਂ ਵਿਚ ਮਿਲਦੀ ਹੈ। ਸਰਵਣ ਅੰਨ੍ਹੇ ਮਾਪਿਆਂ ਨੂੰ ਤੀਰਥ ਯਾਤਰਾ ਕਰਵਾਉਣ ਲਈ ਨਿਕਲਿਆ। ਉਹ ਆਪ ਤੀਰਥ ਯਾਤਰਾ ਦਾ ਪੁੰਨ ਖੱਟਣ ਨਿਕਲਿਆ ਅਤੇ ਮਾਪਿਆਂ ਦੀ ਖ਼ੁਸ਼ੀ ਲੈਣ ਵੀ। ਇਕ ਥਾਂ ਜਾ ਕੇ ਉਸ ਨੇ ਇਵਜ਼ਾਨਾਂ ਮੰਗ ਲਿਆ। ਗੱਲ ਨੂੰ

ਇਹ ਕਹਿ ਕੇ ਮੋੜ ਦਿੱਤਾ ਜਾਂਦਾ ਹੈ ਕਿ ਉਹ ਥਾਂ ਹੀ ਭੈੜੀ ਸੀ ਅਕ੍ਰਿਤਘਣਾਂ ਦੀ ਥਾਂ ਪਰ ਮੰਗਿਆ ਤਾਂ ਸੀ ਹੀ ਉਸ ਨੇ।

ਸੰਸਾਰ ਵਿਚ ਸਭ ਤੋਂ ਭੈੜਾ ਰਿਸ਼ਤਾ ਮਾਲਕ ਤੇ ਨੌਕਰ ਦਾ ਸਿੱਧ ਹੋ ਰਿਹਾ ਹੈ। ਮਿੱਲ ਮਾਲਕ ਤੇ ਮਿੱਲ ਮਜ਼ਦੂਰ ਦਾ ਰਿਸ਼ਤਾ ਤਾਂ ਦੋਸਤੀ ਵਾਲਾ ਸਮਝਿਆ ਹੀ ਨਹੀਂ ਜਾਂਦਾ। ਮਜ਼ਦੂਰ ਸਮਝਦਾ ਹੈ ਉਸ ਨੂੰ ਮਜ਼ਦੂਰੀ ਘੱਟ ਮਿਲਦੀ ਹੈ ਅਤੇ ਮਾਲਕ, ਕਾਰਖ਼ਾਨੇਦਾਰ ਸਮਝਦਾ ਹੈ ਕਿ ਉਹ ਓਨਾਂ ਵੀ ਕੰਮ ਨਹੀਂ ਕਰਦੇ ਜਿੰਨਾਂ ਇਵਜ਼ਾਨਾਂ ਦਿੱਤਾ ਜਾਂਦਾ ਹੈ। ਸਹਿਜੇ ਹੀ ਸ਼੍ਰੇਣੀ ਵੰਡ ਹੋ ਜਾਂਦੀ ਹੈ ਤੇ ਹੁੰਦੀਆਂ ਹਨ ਹੜਤਾਲਾਂ, ਤਾਲੇਬੰਦੀਆਂ, ਛਾਂਟੀਆਂ ਫਿਰ ਨਿਕਲਦੇ ਹਨ ਜਲੂਸ, ਕੀਤੇ ਜਾਂਦੇ ਹਨ ਜਲਸੇ। ਲੋਕਾਂ ਤੇ ਜੋਕਾਂ ਦੀ ਸਫਬੰਦੀ ਹੋ ਜਾਂਦੀ ਹੈ। ਜੇ ਕਿਤੇ ਸਮਝੌਤਾ ਹੋ ਜਾਂਦਾ ਹੈ ਤਾਂ ਵੀ ਕੁੜੱਤਨ ਨਹੀਂ ਘਟਦੀ। ਇਸ ਦੇ ਮੁੱਢ ਵਿਚ ਕਿਰਤ ਦਾ ਮੁੱਲ ਹੈ।

ਉਂਜ ਮਨੁੱਖੀ ਸੁਭਾਅ ਘੱਟ ਤੋਂ ਘੱਟ ਪੈਸੇ ਦੇ ਕੇ ਵੱਧ ਤੋਂ ਵੱਧ ਲਾਭ ਤੇ ਸੁਖ ਪ੍ਰਾਪਤ ਕਰਨਾ ਹੈ। ਸੋ ਦੇਣ ਲੈਣ ਵਾਲਿਆਂ ਵਿਚੋਂ ਕੋਈ ਪੱਖ ਤਾਂ ਘਾਟੇ ਵਿਚ ਰਹੇਗਾ ਹੀ।

ਕਈ ਵਾਰ ਭਾਅ ਮੁਕਾ ਕੇ ਵੀ ਪੂਰਾ ਮੁੱਲ ਦੇਣ ਦਾ ਜੀਅ ਨਹੀਂ ਕਰਦਾ। ਇਹ ਤਾਂ ਭੁੱਲ ਹੀ ਜਾਈਦਾ ਹੈ ਕਿ ਆਪਣੀ ਜ਼ਬਾਨ ਉੱਤੇ ਪੱਕਾ ਰਿਹਾ ਜਾਏ। ਇਹ ਚਤੁਰਾਈ ਆ ਜਾਂਦੀ ਹੈ ਕਿ ਦੂਜੇ ਦੇ ਵਿਹਾਰ ਵਿਚ, ਉਸ ਦੇ ਕੰਮ ਵਿਚ, ਉਸ ਦੀ ਬਣੀ ਵਸਤੂ ਵਿਚ ਨੁਕਸ ਕੱਢ ਕੇ ਘੱਟ ਪੈਸੇ ਦਿੱਤੇ ਜਾਣ।

ਮਨੁੱਖ ਨੇ ਆਪਣੀ ਮਿਹਨਤ ਦਾ ਮੁੱਲ ਪੈਸੇ ਦੀ ਤੱਕੜੀ ਉੱਤੇ ਹੀ ਤੋਲਣਾ ਚੰਗਾ ਸਮਝਿਆ ਹੈ। ਜੇ ਕਿਤੇ ਉਸ ਦੀ ਸਮਾਜ ਸੇਵਾ, ਸਾਹਿਤਕ ਘਾਲਣਾ ਕਰ ਕੇ ਮਾਣ ਸਨਮਾਨ ਕੀਤਾ ਜਾਏ ਤਾਂ ਉਸ ਨੂੰ ਦੇਣ ਵਾਲੇ ਸਨਮਾਨ ਚਿੰਨ੍ਹ, ਕੋਈ ਕੀਮਤੀ ਲੋਈ-ਸ਼ਾਲ, ਪੁਸਤਕਾਂ ਦਾ ਓਨਾਂ ਚਿਰ ਕੋਈ ਵੀ ਮੁੱਲ ਘੱਟ ਹੀ ਸਮਝਿਆ ਜਾਂਦਾ ਹੈ ਜਿੰਨਾਂ ਚਿਰ ਨਾਲ ਦਿੱਤੀ ਜਾਣ ਵਾਲੀ ਧਨ ਰਾਸ਼ੀ ਕਾਫੀ ਨਹੀਂ ਹੁੰਦੀ ਜਾਂ ਨਾਲ ਕਾਰ ਵਗੈਰਾ ਨਾ ਹੋਵੇ। ਸਨਮਾਨ ਦੇਣ ਵਾਲਾ ਭਾਵੇਂ ਕਿੱਡਾ ਵੱਡਾ ਧਾਰਮਕ, ਸਮਾਜਕ, ਰਾਜਨੀਤਕ ਜਾਂ ਵਿਦਵਾਨ ਆਗੂ ਹੋਵੇ, ਸਨਮਾਨ ਤਾਂ ਪੈਸੇ ਦਾ ਹੀ ਵੱਡਾ ਗਿਣਿਆ ਜਾਂਦਾ ਹੈ। ਫਿਰ ਵੀ ਜ਼ਰੂਰੀ ਨਹੀਂ ਸੰਤੁਸ਼ਟੀ ਮਿਲੇ।

ਰਾਜਨੀਤਕ ਖੇਤਰ ਵਿਚ ਪਹਿਲਾਂ ਲੋਕ-ਸੇਵਾ ਦੀ ਭਾਵਨਾ ਵੱਧ ਪ੍ਰਬਲ ਹੁੰਦੀ ਸੀ। ਹੁਣ ਤਾਂ ਉਸ ਪਾਰਟੀ ਦੇ ਝੰਡੇ ਹੇਠ ਆਉਣਾ ਵੱਧ ਪਸੰਦ ਕੀਤਾ ਜਾਂਦਾ ਹੈ ਜਿਥੇ ਕਮਾਈ ਹੁੰਦੀ ਹੋਵੇ।

ਏਦਾਂ ਹੀ ਧਰਮ ਕਰਮ ਨੂੰ ਵੀ ਕਿੱਤਾ ਬਣਾ ਲਿਆ ਗਿਆ ਹੈ। ਜਿਸ ਮੰਦਰ, ਗੁਰਦੁਆਰੇ, ਡੇਰੇ ਦੀ ਭੇਟਾ ਵੱਧ ਉਥੇ ਸੇਵਾ ਕਰਨੀ ਹਰ ਕੋਈ ਪਸੰਦ ਕਰਦਾ ਹੈ। ਕਹਿਣ ਨੂੰ ਤਾਂ ਉਹ ਗ੍ਰੰਥੀ, ਪੁਜਾਰੀ, ਸੇਵਾਦਾਰ, ਪ੍ਰਚਾਰਕ ਭਾਈ ਸੇਵਾ ਕਰਦੇ ਹਨ ਪਰ ਉਸ ਤੋਂ ਬਣਦੀਆਂ ਹਨ ਜ਼ਮੀਨਾਂ, ਉਹਨਾਂ ਦੀਆਂ ਕੋਠੀਆਂ ਭਰੀਆਂ ਜਾਂਦੀਆਂ ਹਨ, ਤਿਜੋਰੀਆਂ 'ਤੇ ਉਭਰਦੀ ਹੈ ਗੁਟਬੰਦੀ। ਜੇ ਇਹ ਕੁਝ ਨਹੀਂ ਤਾਂ ਨਵੀਂ ਥਾਂ

ਲੱਭੀ ਜਾਂਦੀ ਹੈ ਸੇਵਾ ਲਈ, ਹੁਣ ਤਾਂ ਕਿੱਤਾ ਜਿਹਾ ਬਣ ਗਿਆ ਹੈ ਕੀਰਤਨ ਕਰਨਾ, ਉਪਦੇਸ਼ ਕਰਨਾ, ਲੋਕ ਭਲਾਈ, ਦੇਸ਼ ਭਲਾਈ, ਵਿਸ਼ਵ ਕਲਿਆਣ ਦੀ ਗੱਲ ਕਰਨਾ, ਕਿਸੇ ਦਾ ਕੰਮ ਸਵਾਰਨ ਲਈ ਨਾਲ ਤੁਰਨਾ, ਸੰਤੁਸ਼ਟਤਾ ਫਿਰ ਵੀ ਨਹੀਂ । ਬੇਚੈਨੀ ਫਿਰ ਵੀ ਹੈ ਕਿ ਮਿਹਨਤ ਦਾ ਮੁੱਲ ਨਹੀਂ ਪਿਆ ।

ਅਸਲ ਗੱਲ ਇਹ ਹੈ ਕਿ ਬੰਦਾ ਬੰਦੇ ਦੇ ਰਜਾਇਆਂ ਨਾ ਰਜਦਾ ਹੈ ਨਾ ਉਹ ਦੂਜੇ ਨੂੰ ਰਜਾ ਸਕਦਾ ਹੈ, ਨਾ ਸ਼ਾਇਦ ਰਜਾਉਣਾ ਚਾਹੁੰਦਾ ਹੈ ।

ਰੱਜਣ ਰਜਾਉਣ ਦੇ ਔਖੇ ਕੰਮਾਂ ਤੋਂ ਸੁਹੇਲਾ ਕੰਮ ਅਕਾਲ ਪੁਰਖ ਲਈ ਘਾਲਿ ਕਮਾਈ ਕਰਨਾ ਹੈ । ਗੁਰਬਾਣੀ ਵਿਚ ਆਇਆ ਹੈ :-

ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ।   (ਮਹਲਾ ੫)

ਬੰਦੇ ਦੀ ਘਾਲਣਾ ਦੀ ਕੀਮਤ ਵੀ ਪ੍ਰਭੂ ਹੀ ਤਾਰਦਾ ਹੈ । ਉਹ ਉਸ ਦੀ ਘਾਲ ਬਿਰਥੀ ਨਹੀਂ ਜਾਣ ਦੇਂਦਾ । ਉਹ ਮਨੁੱਖ ਦੀ ਤਿਲ ਮਾਤਰ ਕੀਤੀ ਸੇਵਾ ਭਗਤੀ ਦਾ ਵੀ ਫਲ ਦੇਂਦਾ ਹੈ । ਉਹ ਕਦੀ ਉਸ ਦੇ ਔਗਣਾਂ ਦੀ ਸੂਚੀ ਤਿਆਰ ਕਰ ਕੇ ਦੰਡ ਨਹੀਂ ਦੇਂਦਾ । ਉਹ ਸੱਜਣ ਹੈ, ਦੁਸ਼ਮਣ ਨਹੀਂ । ਉਹ ਸੁਆਮੀ ਹੈ ਪਰ ਮਿਲ ਮਾਲਕਾਂ ਵਰਗਾ ਮਾਲਕ ਨਹੀਂ । ਉਹ ਮਿਠ ਬੋਲੜਾ ਹੈ ਮੰਦਾ ਬੋਲਣ ਵਾਲਾ ਨਹੀਂ, ਉਹ ਪਤਿਤ ਪਾਵਨ ਹੈ, ਪਲੀਤ ਕਰਨ ਵਾਲਾ ਨਹੀਂ, ਉਸ ਬਾਰੇ ਪੰਜਵੇਂ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ :-

ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥
ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥
ਕਉੜਾ ਬੋਲ ਨ ਜਾਨੈ ਪੂਰਨ ਭਗਵਾਨੈ
ਅਉਗਣੁ ਕੋ ਨਾ ਚਿਤਾਰੇ ॥
ਪਤਿਤ ਪਾਵਨੁ ਹਰਿ ਬਿਰਦੁ ਸਦਾਏ
ਇਕੁ ਤਿਲੁ ਨਹੀਂ ਭੰਨੈ ਘਾਲੇ ॥

ਪੰਜਵੇਂ ਪਾਤਸ਼ਾਹ ਮਨੁੱਖ ਦੀ ਘਾਲਣਾ ਬਾਰੇ ਦ੍ਰਿੜਾਉਂਦੇ ਹੋਏ ਲਿਖਦੇ ਹਨ ਕਿ ਪ੍ਰਭੂ ਦਾ ਮਾਰਗ ਹੀ ਐਸਾ ਹੈ ਜਿਥੇ ਘਾਲ ਥਾਂਇ ਪੈਂਦੀ ਹੈ । ਜਿਹੜਾ ਪ੍ਰਭੂ ਦੀ ਸ਼ਰਨ ਆ ਜਾਂਦਾ ਹੈ ਫਿਰ ਸੰਸਾਰ ਦੇ ਇਕ ਦੋ ਹੀ ਨਹੀਂ, ਸਾਰੇ ਸੁਖ ਭੋਗਦਾ ਹੈ ਕਿਉਂਕਿ ਉਸ ਦੀ ਤਿਲ ਭਰ ਕੀਤੀ ਹੋਈ ਕਮਾਈ ਵੀ ਪ੍ਰਮਾਤਮਾ ਦੇ ਘਰ ਬਿਰਥੀ ਨਹੀਂ ਜਾਂਦੀ । ਲੋੜ ਹੈ ਉਸ ਪ੍ਰਭੂ ਨੂੰ ਜਾਨਣ ਦੀ । ਜਦੋਂ ਜਾਣ ਲਿਆ ਤਾਂ ਇਸ ਗੱਲ ਦੀ ਸੋਝੀ ਆ ਜਾਂਦੀ ਹੈ :-

ਸੰਤਨ ਸੰਗਿ ਜਾਤਾ ਪੁਰਖੁ ਬਿਧਾਤਾ
ਘਟਿ ਘਟਿ ਨਦਰਿ ਨਿਹਾਲਿਆ ।
ਜੋ ਸਰਨੀ ਆਵੈ ਸਰਬ ਸੁਖ ਪਾਵੈ
ਤਿਲੁ ਨਹੀਂ ਭੰਨੈ ਘਾਲਿਆ ।   (ਕੇਦਾਰ ਮਹਲਾ ੫)

ਉਸ ਦੇ ਭਗਤਾਂ ਦੀ ਘਾਲਣਾ ਹੈ :-

ਹੁਕਮੁ ਬੂਝਿ ਜਨ ਭਏ ਨਿਹਾਲਾ
ਇਹ ਭਗਤਾ ਕੀ ਘਾਲਣਾ ।

ਪ੍ਰਭੂ ਪਰਮਾਤਮਾ ਦੇ ਹੁਕਮ ਵਿਚ ਰਹਿਣ ਦੀ ਜੇ ਘਾਲਣਾ ਘਾਲੀ ਜਾਏ ਤਾਂ ਮਨੁੱਖ ਨੂੰ ਉਹ ਗਿਲਾ ਸ਼ਿਕਵਾ ਨਹੀਂ ਰਹੇਗਾ ਜਿਹੜਾ ਮਨੁੱਖ ਨੂੰ ਮਨੁੱਖ 'ਤੇ ਰਹਿੰਦਾ ਹੈ ਜਾਂ ਮਨੁੱਖ ਤੇ ਦੂਜੇ ਜੀਵਾਂ ਨੂੰ ਰਹਿੰਦਾ ਹੈ ਕਿ ਉਹਨਾਂ ਨੇ ਐਨੀ ਮਿਹਨਤ ਕੀਤੀ ਪਰ ਉਸ ਦੀ ਮਿਹਨਤ ਦਾ ਮੁੱਲ ਨਹੀਂ ਪਿਆ। ਇਸ ਦੇ ਉਲਟ ਸੰਤੁਸ਼ਟ ਹੋਵੇਗਾ, ਸੁਖੀ ਸੁਹੇਲਾ ਰਹੇਗਾ । ਉਸ ਦੇ ਅੰਦਰ ਦੇ ਗਿਲਿਆਂ ਸ਼ਿਕਵਿਆਂ ਦੇ ਅੰਬਾਰ ਢਹਿ ਢੇਰੀ ਹੋ ਜਾਣਗੇ, ਉਸ ਦੀ ਭਟਕਣਾ ਮੁੱਕ ਜਾਏਗੀ। ਉਹ ਸਮਝੇਗਾ ਉਸ ਦੀ ਤਿਲ ਭਰ ਦੀ ਕਮਾਈ, ਸੇਵਾ ਵੀ ਵਿਅਰਥ ਨਹੀਂ ਗਈ ।

# ਸੋਈ ਨਗਰ ਉਜਾੜੀ

ਨਗਰ ਵੱਸੋਂ ਦਾ ਪ੍ਰਤੀਕ ਹੈ। ਗਹਿਮਾ-ਗਹਿਮੀ ਦਾ, ਜਿੱਥੇ ਮਨੁੱਖ, ਰਾਜ-ਸਮਾਜ ਵਿਚ ਰਹਿ ਕੇ ਸੁਖ ਦੇ ਸਾਧਨ ਘੜਦਾ ਤੇ ਉਹਨਾਂ ਦੀ ਵਰਤੋਂ ਕਰਦਾ ਹੈ। ਉਜਾੜੀ ਤਾਂ ਉਜੜੀ ਹੋਈ ਥਾਂ ਹੈ। ਕਿਸ ਦੀ ਉਜਾੜੀ ਹੋਈ? ਕਿਵੇਂ ਉਜੜੀ ਹੋਈ? ਇਹ ਤਾਂ ਭਾਲਣ ਦੀ ਗੱਲ ਹੈ।

ਉਜਾੜ ਬੀਆਬਾਨ ਬੇ-ਅਬਾਦ ਥਾਂ ਹੈ। ਜਿਥੇ ਕੋਈ ਰੌਣਕ ਨਹੀਂ। ਇਹ ਉਜਾੜ ਥਾਵਾਂ ਕਿਸੇ ਸਥਾਨ ਉੱਤੇ ਭੂਚਾਲ ਆਣ ਨਾਲ ਹੋ ਜਾਂਦੀਆਂ ਹਨ। ਮਕਾਨ ਢਹਿ ਕੇ ਥੇਹ ਬਣ ਜਾਂਦੇ ਹਨ। ਬੱਸ ਅੰਦਾਜ਼ਾ ਹੀ ਲੱਗਦਾ ਹੈ ਕਿ ਏਥੇ ਕਦੀ ਕੋਈ ਵੱਸੋਂ ਸੀ। ਥੇਹਾਂ ਉੱਤੇ ਦੁਬਾਰਾ ਵੀ ਅਬਾਦੀ ਘੱਟ ਹੀ ਹੁੰਦੀ ਹੈ ਕਿਉਂਕਿ ਬਿਜਲੀ, ਪਾਣੀ ਉੱਚੀ ਥਾਂ ਸਾਮਾਨ ਲਿਆਉਣ, ਲੈ ਜਾਣ ਦੀ ਸਮੱਸਿਆ ਹੁੰਦੀ ਹੈ। ਜੇ ਅਬਾਦੀ ਹੁੰਦੀ ਵੀ ਹੈ ਤਾਂ ਗਰੀਬੜੇ ਜਿਹੇ ਉੜੇ-ਥੁੜੇ ਲੋਕਾਂ ਦੀ।

ਉਜਾੜ ਥੇਹ ਸੱਚੀ ਮੁੱਚੀ ਵਸਾਇਆ ਜਾ ਸਕੇ ਤਾਂ ਉਸ ਦੀ ਵਡਿਆਈ ਕਰਨੀ ਬਣਦੀ ਹੈ। ਸ੍ਰੀ ਸਤਿਗੁਰੂ ਜੀ ਨੇ ਉਸ ਵਸਾਉਣ ਵਾਲੇ ਮਾਲਕ ਬਾਰੇ ਲਿਖਿਆ ਹੈ :-

> ਉਜੜੁ ਥੇਹੁ ਵਸਾਇਓਹਿ
> ਹਉ ਤੁਧ ਵਿਟਹੁ ਕੁਰਬਾਣੁ ਜੀਉ ॥ (ਮਹਲਾ ੫)

ਉਜਾੜ ਹੜ੍ਹ ਆਉਣ ਨਾਲ ਵੀ ਹੋ ਜਾਂਦੀ ਹੈ। ਪਹਾੜਾਂ ਵਿਚ ਇਸ ਕਾਰਜ ਨੂੰ ਬੱਦਲ ਫਟਣਾ ਕਹਿੰਦੇ ਹਨ। ਜਦੋਂ ਬੱਦਲ ਫਟਦਾ ਹੈ ਤਾਂ ਐਨੀ ਤੇਜ਼ੀ ਨਾਲ ਪਾਣੀ ਵਗਦਾ ਹੈ ਕਿ ਪਿੰਡ ਦਾ ਪਿੰਡ–ਸਣੇ ਘਰਾਂ, ਮਨੁੱਖਾਂ, ਪਸ਼ੂਆਂ ਆਦਿ ਦੇ ਰੋੜ੍ਹ ਲੈ ਜਾਂਦਾ ਹੈ। ਥਾਂ ਉਜਾੜ ਹੋ ਜਾਂਦੀ ਹੈ। ਇੰਜ ਕਿ ਕੋਈ ਸੋਚ ਨਹੀਂ ਸਕਦਾ ਕਿ ਇਥੇ ਕਦੇ ਕੋਈ ਪਿੰਡ ਸੀ।

ਏਦੂੰ ਭੈੜੀ ਥਾਂ ਉਹ ਹੁੰਦੀ ਹੈ ਜਿਸ ਨੂੰ ਬੰਬ ਉਜਾੜ ਦੇਣ। ਫ਼ੌਜ਼ੀ ਤਬਾਹ ਕਰ ਦੇਣ। ਦੁਸ਼ਮਣ ਰੌਂਦ ਦੇਣ। ਇਹ ਤਾਂ ਹੁੰਦਾ ਹੈ ਜਦੋਂ ਮਨੁੱਖ ਪਤਾ ਨਹੀਂ ਕਿਉਂ ਮਨੁੱਖਤਾ ਦਾ ਵੈਰੀ ਹੋ ਜਾਂਦਾ ਹੈ। ਉਸ ਦਾ ਅੰਦਰਲਾ ਸ਼ੈਤਾਨ ਉਸ ਦੇ ਅੰਦਰਲੇ ਇਨਸਾਨ ਨੂੰ ਹੈਵਾਨ ਵਿਚ ਬਦਲ ਦੇਂਦਾ ਹੈ। ਮਨੁੱਖ ਦੇ ਕਹਿਰ ਦਾ ਸ਼ਿਕਾਰ ਘੁੱਗ ਵਸਦੇ ਨਗਰਾਂ ਸ਼ਹਿਰਾਂ ਦੀਆਂ ਥਾਵਾਂ 'ਤੇ ਸੋ-ਸੋ ਮੰਜ਼ਿਲਾ ਇਮਾਰਤਾਂ ਹੋ ਜਾਂਦੀਆਂ ਹਨ।

ਉਜਾੜ ਭਾਲਣ ਵਾਲਾ ਇਕੋ ਹੀ ਜੀਵ ਸਮਝਿਆ ਜਾਂਦਾ ਹੈ। ਉਹ ਹੈ ਉਲੂ। ਸ਼ਾਇਦ ਏਸੇ ਕਰ ਕੇ ਖਾਲੀ ਥਾਵਾਂ ਲਈ ਕਿਹਾ ਜਾਂਦਾ ਹੈ ਕਿ ਉਥੇ ਉਲੂ ਬੋਲਦੇ ਹਨ। ਜੇ ਰੁੱਖਾਂ ਉੱਤੇ ਪੰਛੀ ਆਲ੍ਹਣੇ ਪਾਈ ਵੀ ਬੈਠੇ ਹੋਣ ਤਾਂ ਰਾਤ ਦੇ ਹਨ੍ਹੇਰੇ ਵਿਚ ਉਲੂ ਉਹਨਾਂ ਉੱਤੇ ਹਮਲਾ ਕਰ ਕੇ ਚੀਕ-ਚਿਹਾੜਾ ਪੁਆ ਦੇਂਦਾ ਹੈ। ਕਈ ਪੰਛੀਆਂ ਨੂੰ ਮਾਰ ਕੇ ਖਾਂਦਾ ਹੈ। ਰੁੱਖਾਂ ਦੇ ਟਾਹਣੇ ਉੱਜੜ ਜਾਂਦੇ ਹਨ।

ਕਿਸਾਨ ਦੀ ਫਸਲ ਦਾ ਨੁਕਸਾਨ ਹੋ ਜਾਏ ਤਾਂ ਉਹ ਆਪਣੀ ਖੇਤੀ ਉੱਜੜ ਗਈ ਸਮਝਦਾ ਹੈ। ਇਕ ਇਤਿਹਾਸਕ ਵਾਰਤਾ ਦਾ ਗੁਰੂ ਨਾਨਕ ਦੇਵ ਜੀ ਨਾਲ ਸੰਬੰਧ ਹੈ। ਪਿਤਾ ਮਹਿਤਾ ਕਾਲੂ ਦਾ ਕਿਹਾ ਮੰਨ ਕੇ, ਪਸ਼ੂਆਂ ਦੇ ਛੇੜੂ ਬਣ ਗਏ ਪਰ ਕੁਝ ਚਿਰ ਬਾਅਦ ਇਕ ਕਿਸਾਨ ਸ਼ਿਕਾਇਤ ਲੈ ਕੇ ਆ ਗਿਆ। ਉਸ ਨੇ ਆ ਕੇ ਫ਼ਰਿਆਦ ਕੀਤੀ ਕਿ, "ਨਾਨਕ ਦੀਆਂ ਮੱਝਾਂ ਨੇ ਮੇਰਾ ਖੇਤ ਉਜਾੜ ਦਿੱਤਾ ਹੈ।" ਪਰ ਜਦ ਉਸ ਨੂੰ ਸੋਝੀ ਆਈ ਤਾਂ ਸਮਝ ਗਿਆ—ਕਲ ਤਾਰਨ ਗੁਰੂ ਨਾਨਕ ਆਇਆ, ਕੁਝ ਵੀ ਉਜਾੜ ਨਹੀਂ ਸਕਦਾ। ਉਹ ਤਾਂ ਉਜੜਿਆਂ ਨੂੰ ਵਸਾਏਗਾ।

ਪਰ ਦੂਜੇ ਪਾਸੇ ਜੇ ਸੱਚਮੁੱਚ ਹੀ ਕਿਸੇ ਜੱਟ ਦੀ ਖੇਤੀ ਉੱਜੜ ਜਾਏ ਤਾਂ ਉਸ ਦੇ ਖਲਵਾੜੇ ਵਿਚ ਗਾਹ ਪੈਣ ਨਾਲ ਦਾਣਿਆਂ ਦਾ ਬੋਹਲ ਲੱਗਣ ਦੀ ਆਸ ਨਹੀਂ, ਕੀਤੀ ਜਾ ਸਕਦੀ :-

ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ ॥ (ਮਹਲਾ ੧)

ਜਿਸ ਸਲੋਕ ਦੀ ਇਹ ਦੂਜੀ ਤੁਕ ਹੈ ਉਸ ਵਿਚ ਪ੍ਰਭੂ ਦਾ ਨਾਮ ਵੇਚਣ ਵਾਲਾ ਆਪ ਹੀ ਖੇਤੀ ਉਜਾੜਦਾ ਹੈ। ਸਤਿਗੁਰੂ ਜੀ ਨੇ ਐਸੇ ਵਿਅਕਤੀ ਨੂੰ ਲਾਹਨਤ ਪਾਈ ਹੈ :-

ਧ੍ਰਿਗ ਤਿਨਾ ਕਾ ਜੀਵਿਆ ਕਿਤੁ ਆਏ ਸੰਸਾਰਿ ॥ (ਮਹਲਾ ੩)

ਇਹਨਾਂ ਨਾਉਂ ਲਿਖ-ਲਿਖ ਕੇ ਵੇਚਣ ਵਾਲਿਆਂ ਜਾਂ ਧਾਗੇ ਤਵੀਤ ਕਰਨ ਵਾਲਿਆਂ ਕੋਲ ਲੋਕਾਂ ਦਾ ਭਲਾ ਕਰਨ ਦੀ ਭਾਵਨਾ ਨਹੀਂ ਹੁੰਦੀ ਸਗੋਂ ਉਹਨਾਂ ਨੂੰ ਗੁਮਰਾਹ ਕਰਨ ਦੀ ਚਲਾਕੀ ਹੁੰਦੀ ਹੈ। ਲੋੜ ਤਾਂ ਭੋਲੀ ਭਾਲੀ, ਸਿੱਧੀ ਸਾਦੀ, ਭਲੀਮਾਨਸ ਲੁਕਾਈ ਨੂੰ ਸਹੀ ਰਸਤੇ ਉੱਤੇ ਤੋਰਨ ਦੀ ਹੁੰਦੀ ਹੈ। ਜਦ ਨਹੀਂ ਤੋਰਿਆ ਜਾਂਦਾ ਤਾਂ ਉਹ ਆਪ ਵੀ ਔਝੜ ਜਾ ਸਕਦੇ ਹਨ। ਇਸ ਰਾਹੇ ਪਾਉਣ ਵਾਲੇ ਤਾਂ ਹੋਰ ਗੁਨਾਹਗਾਰ ਹਨ।

ਪੁਰਾਣੇ ਸਮੇਂ ਵਿਚ ਔਝੜ ਜਾਂਦੇ ਲੋਕਾਂ ਨੂੰ ਰਾਹ ਰਸਤੇ ਉੱਤੇ ਲਿਆਉਣ ਵਾਲੇ, ਮੁਸਲਮਾਨਾਂ ਵਿਚ ਕਾਜੀ ਤੇ ਹਿੰਦੂਆਂ ਵਿਚ ਪੰਡਤ ਸਮਝੇ ਜਾਂਦੇ ਸਨ। ਕਾਰਨ ਉਹਨਾਂ ਨੇ ਧਰਮ ਦਾ ਅਧਿਐਨ ਕੀਤਾ ਹੁੰਦਾ ਸੀ। ਉਹ ਲੋਕਾਂ ਨੂੰ ਸਹੀ ਗ਼ਲਤ ਦੀ ਪਛਾਣ ਕਰਾ ਸਕਦੇ ਸਨ। ਜਾਂ ਫਿਰ ਜੋਗੀ ਸਨ, ਜਿਹੜੇ ਤਪ ਸਾਧਨਾ ਕਰ ਕੇ ਆਪਣਾ ਜੀਵਨ ਉੱਚਾ ਸੁੱਚਾ ਬਣਾਉਂਦੇ ਸਮਝੇ ਜਾਂਦੇ ਸਨ।

ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿਚ ਆ ਕੇ, ਉਦਾਸੀਆਂ ਕਰ ਕੇ, ਗਿਆਨ ਗੋਸ਼ਟ ਕਰ ਕੇ ਮਹਿਸੂਸ ਕੀਤਾ ਕਿ ਇਹ ਤਿੰਨੇ (ਪੰਡਤ, ਕਾਜੀ, ਜੋਗੀ) ਹੀ ਉਜਾੜੇ ਦਾ ਬਾਨ੍ਹਣੂ ਬੰਨ੍ਹੀ ਫਿਰਦੇ ਹਨ। ਇਹਨਾਂ ਕੋਲ ਆਪਣਾ ਸਵਾਰਥ ਹੀ ਅੱਗੇ ਹੈ, ਕਿਸੇ ਦਾ ਭਲਾ ਕਰਨਾ ਨਹੀਂ। ਇਹ ਖੋਟੇ ਕੰਮ ਕਰਦੇ ਹਨ। ਜੀਵ ਘਾਤ ਕਰਦੇ ਹਨ ਤੇ ਸਮਝਦੇ ਹਨ ਕਿ ਤੀਰਥ ਇਸ਼ਨਾਨ ਕਰ ਕੇ ਪਵਿੱਤਰ ਹੋ ਗਏ ਹਨ। ਇਹ ਪਰਮੇਸ਼ਰ ਮਿਲਣ ਦੇ ਗਿਆਨ ਤੋਂ ਅਨਜਾਣ ਹਨ। ਆਪ ਨੇ ਬਾਣੀ ਵਿਚ ਲਿਖਿਆ ਹੈ :-

ਕਾਦੀ ਕੂੜੁ ਬੋਲਿ ਮਲੁ ਖਾਇ ॥
ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥
ਤੀਨੇ ਓਜਾੜੇ ਕਾ ਬੰਧੁ ॥ (ਮਹਲਾ ੧)

ਆਮ ਤੌਰ ਉੱਤੇ ਖੇਡ ਤਮਾਸ਼ਿਆਂ ਵਿਚ ਰੌਣਕ ਹੁੰਦੀ ਹੈ। ਆਲੇ-ਦੁਆਲੇ ਝਾਤ ਮਾਰੀਏ ਤਾਂ ਕਲੱਬਾਂ, ਸਿਨੇਮਾ-ਘਰਾਂ ਵਿਚ ਭੀੜ ਹੁੰਦੀ ਹੈ, ਅੰਦਰ ਜਾਣ ਲਈ ਧੱਕਾ-ਮੁੱਕੀ ਚਲਦੀ ਹੈ। ਥਿਏਟਰਾਂ ਵਿਚ ਲੋਕ ਨੱਸ ਕੇ ਜਾਂਦੇ ਹਨ। ਜੂਆ-ਘਰਾਂ, ਸ਼ਰਾਬ-ਖ਼ਾਨਿਆਂ ਵਿਚ ਭੀੜ-ਭੜੱਕੇ ਦਾ ਅੰਤ ਨਹੀਂ। ਇਥੋਂ ਤਕ ਕਿ ਜੇ ਕਿਤੇ ਸੜਕ ਕੰਢੇ ਕੋਈ ਡੁਗਡੁਗੀ ਵਜਾਏ ਤਾਂ ਤਮਾਸ਼ਾ ਵੇਖਣ ਵਾਲਿਆਂ ਦੀ ਭੀੜ ਲੱਗ ਜਾਂਦੀ ਹੈ ਪਰ ਇਹ ਸਾਰੀਆਂ ਥਾਵਾਂ ਦੀ ਭੀੜ ਉਜਾੜ ਖ਼ਤਮ ਨਹੀਂ ਕਰਦੀ। ਮਨੁੱਖ ਅੰਦਰੋਂ ਤਾਂ ਉਜੜਿਆ ਰਹਿੰਦਾ ਹੈ, ਮੰਦੀ ਸੋਚ ਕਰ ਕੇ। ਉਸ ਦਾ ਸਰੀਰ ਰੂਪੀ ਪਿੰਡ ਚੰਗੇ ਕਰਮ ਕਰ ਕੇ ਹੀ ਵਸਦਾ ਹੈ। ਜੇ ਭੀੜ ਹੀ ਵੱਸੋਂ ਹੋਵੇ, ਸੁਖੀ ਰਹਿਣ ਵਾਲੀ ਵੱਸੋਂ ਤਾਂ ਨਰਕਾਂ ਵਿਚ ਕਿੰਨੀ ਭੀੜ ਹੈ। ਕਿਹਾ ਜਾਂਦਾ ਹੈ ਕਿ ੧੮ ਨਰਕ ਹਨ ਤੇ ਸਵਰਗ ਇਕ ਗਿਣਿਆ ਗਿਆ ਹੈ। ਸੰਸਾਰ ਦੇ ਰੰਗ-ਤਮਾਸ਼ੇ ਮਨੁੱਖ ਨੂੰ ਜੇ ਰੱਬ ਦੇ ਨਾਮ ਜਪਣ ਵਲੋਂ ਤੋੜਦੇ ਹਨ, ਜੇ ਪੁੱਠੇ ਪਾਸੇ ਲਾਉਂਦੇ ਹਨ ਤਾਂ ਇਹ ਕਰੋੜਾਂ ਤਮਾਸ਼ੇ ਮਨੁੱਖ ਦਾ ਭਲਾ ਨਹੀਂ ਕਰ ਸਕਦੇ। ਇਹ ਸਾਰੀਆਂ ਥਾਵਾਂ ਕਈ ਨਰਕਾਂ ਦੇ ਬਰਾਬਰ ਹਨ। ਪੰਜਵੇਂ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ :-

ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥
ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥ (ਮਹਲਾ ੫)

ਗੁਰਬਾਣੀ ਅਨੁਸਾਰ ਵਸੋਂ ਤੇ ਉਜਾੜ ਦੇ ਅਰਥ ਕੇਵਲ ਸ਼ਬਦ ਕੋਸ਼ ਦੇ ਅਰਥਾਂ ਤਕ ਸੀਮਿਤ ਨਹੀਂ। ਇਹਨਾਂ ਅਰਥਾਂ ਦਾ ਵਿਸਤਾਰ ਮਨੁੱਖ ਦੇ ਅੰਦਰ ਦੀਆਂ ਇਹਨਾਂ ਥਾਵਾਂ ਨੂੰ ਉਜਾੜ ਜਾਂ ਵਸਾਉਣ ਵਾਲੀਆਂ ਬਿਰਤੀਆਂ ਤਕ ਪਸਰਿਆ ਹੋਇਆ ਹੈ।

ਭਜਨ ਬੰਦਗੀ ਕਰਨ ਵਾਲਾ ਬੰਦਾ ਕਿਸੇ ਦਾ ਬੁਰਾ ਨਹੀਂ ਚਿਤਵਦਾ। ਸੋ ਉਹੀ ਥਾਂ ਭਾਗਾਂ ਵਾਲੇ ਹੋ ਸਕਦੇ ਹਨ ਜਿਥੇ ਸਿਮਰਨ ਹੁੰਦਾ ਹੈ। ਬਾਕੀ ਥਾਵਾਂ ਤਾਂ ਉਜਾੜ

ਹੀ ਹਨ । ਉਹ ਭਾਵੇਂ ਕਿੰਨੇ ਵੱਡੇ ਪਿੰਡ, ਨਗਰ, ਸ਼ਹਿਰ ਜਾਂ ਮਹਾਂਨਗਰ ਹਨ। ਪੰਜਵੇਂ ਪਾਤਸ਼ਾਹ ਜੀ ਨੇ ਬਾਣੀ ਵਿਚ ਲਿਖਿਆ ਹੈ :-

ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥
ਸੇ ਅਸਥਲ ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ
ਸੇਈ ਨਗਰ ਉਜਾੜੀ ਜੀਉ ॥ (ਮਹਲਾ ੫)

ਇਹ ਹੁਣ ਮਨੁੱਖ ਦੀ ਆਪਣੀ ਚੋਣ ਹੈ ਕਿ ਉਸ ਨੇ ਨਾਮ ਜਪ ਕੇ ਥਾਵਾਂ ਚੁਬਾਰਿਆਂ ਨੂੰ ਸੋਨੇ ਵਰਗਾ ਸ਼ੁੱਧ ਬਣਾਉਣਾ ਹੈ ਜਾਂ ਨਾਮ ਜਪਣ ਦੀ ਥਾਂ ਹੋਰ ਕੰਮ ਕਰ ਕੇ ਨਗਰਾਂ ਨੂੰ ਵੀ ਉਜਾੜ ਬਣਾ ਦੇਣਾ ਹੈ ।

# ਕਾਲੀ ਜਿਨੀ ਨਾ ਰਾਵਿਆ ਧਉਲੀ ਰਾਵੈ ਕੋਇ

ਜੀਵਨ ਤਜਰਬੇ ਅਟੱਲ ਸਚਾਈਆਂ ਨੂੰ ਜਨਮ ਦੇਂਦੇ ਹਨ। ਸਚਾਈਆਂ ਅਟੱਲ ਹੁੰਦੀਆਂ ਹਨ, ਉਹਨਾਂ ਦਾ ਘੇਰਾ ਕੋਈ ਦੇਸ਼ ਕਾਲ ਤਕ ਸੀਮਤ ਨਹੀਂ ਹੁੰਦਾ। ਉਹ ਸਦੀਵ ਕਾਲੀ ਸੱਚ ਹਨ। ਉਹ ਪਹਿਲਾਂ ਵੀ ਸੱਚ ਸਨ, ਅੱਜ ਵੀ ਸੱਚ ਹਨ ਤੇ ਆਉਣ ਵਾਲੇ ਸਮੇਂ ਵਿਚ ਵੀ ਸੱਚ ਹੋਣਗੀਆਂ। ਉਹ ਭਾਰਤ ਵਿਚ ਵੀ ਸੱਚ ਹਨ, ਅਮਰੀਕਾ, ਕੈਨੇਡਾ, ਇੰਗਲੈਂਡ ਜਾਂ ਕਿਸੇ ਹੋਰ ਦੇਸ਼ ਵਿਚ ਵੀ। 'ਕਾਲੀ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ' ਐਸੀ ਅਟੱਲ ਸੱਚਾਈ ਹੈ।

ਇਹ ਸੱਚਾਈ ਸ਼ੇਖ ਫ਼ਰੀਦ ਜੀ ਦੇ ਜੀਵਨ-ਤਜਰਬੇ ਵਿਚੋਂ ਸਾਹਮਣੇ ਆਈ ਹੈ ਜੋ ਉਹਨਾਂ ਸੱਤ-ਅੱਠ ਸੌ ਸਾਲ ਪਹਿਲਾਂ ਆਪਣੀ ਬਾਣੀ ਰਾਹੀਂ ਅੰਕਿਤ ਕੀਤੀ ਹੈ। ਇਹ ਸੱਚਾਈ ਸਾਨੂੰ ਪ੍ਰੇਰਨਾ ਦੇਂਦੀ ਹੈ, ਸੁਚੇਤ ਕਰਦੀ ਹੈ, ਸਿੱਖਿਆ ਦੇਂਦੀ ਹੈ ਤੇ ਸਾਵਧਾਨ ਕਰਦੀ ਹੈ। ਇਹ ਦੱਸਦੀ ਹੈ ਕਿ ਸਾਨੂੰ ਸਮੇਂ ਦੀ ਸਹੀ ਵਰਤੋਂ ਕਿਵੇਂ ਕਰਨੀ ਚਾਹੀਦੀ ਹੈ। ਤੇ ਜੇ ਅਸੀਂ ਸਮੇਂ ਦੀ ਸਹੀ ਵਰਤੋਂ ਨਹੀਂ ਕਰਾਂਗੇ ਤਾਂ ਸਮੇਂ ਨੇ ਸਾਨੂੰ ਪਿੱਛੇ ਛੱਡ ਜਾਣਾ ਹੈ। ਜਵਾਨੀ ਨੇ ਬੁਢਾਪੇ ਵਿਚ ਬਦਲ ਜਾਣਾ ਹੈ। ਜਿਹੜੇ ਕਾਰਜ ਜਵਾਨੀ ਵਿਚ ਕਰਨੇ ਹੁੰਦੇ ਹਨ, ਬੁਢਾਪੇ ਵਿਚ ਨਹੀਂ ਹੋ ਸਕਣੇ। ਉਹਨਾਂ ਕਾਰਜਾਂ ਵਿਚੋਂ ਫ਼ਰੀਦ ਜੀ ਸਾਡਾ ਧਿਆਨ ਪ੍ਰਭੂ ਦੇ ਸਿਮਰਨ ਵਲ ਕੇਂਦਰਿਤ ਕਰਦੇ ਹਨ।

ਕਾਲਾ ਸ਼ਬਦ ਚੰਗੇ ਦਾ ਪ੍ਰਤੀਕ ਨਹੀਂ ਸਮਝਿਆ ਜਾਂਦਾ। ਕਾਲੀ ਕਰਤੂਤ, ਕਾਲਾ ਮੂੰਹ, ਦਾਲ ਵਿਚ ਕਾਲਾ ਆਦਿ ਕਾਲੇ ਨੂੰ ਨਕਾਰਾਤਮਕ ਅਰਥ ਦੇਂਦੇ ਹਨ। ਆਮ ਤੌਰ 'ਤੇ ਕਾਲੇ ਨੂੰ ਕੋਈ ਪਸੰਦ ਨਹੀਂ ਕਰਦਾ ਪਰ ਕੇਸ ਕਾਲੇ ਹੋਣੇ ਮਨੁੱਖੀ ਸੁਹੱਪਣ, ਜਵਾਨੀ ਦੇ ਪ੍ਰਤੀਕ ਹਨ। ਏਸੇ ਕਰ ਕੇ ਆਪਣੇ ਆਪ ਨੂੰ ਤੇ ਦੂਜੇ ਨੂੰ ਧੋਖਾ ਦਣ ਲਈ, ਆਪਣੇ ਅੰਦਰੋਂ ਹੀਨ ਭਾਵਨਾ ਖ਼ਤਮ ਕਰਨ ਲਈ ਚਿਟਿਆਈ ਫੜ ਰਹੇ ਵਾਲਾਂ ਨੂੰ ਕਾਲਾ ਰੱਖਣ ਲਈ ਕਈ ਰੰਗਦੇ ਹਨ। ਫਿਰ ਵੀ ਧਉਲੇ ਆਉਣੋ ਹਟਦੇ ਨਹੀਂ। ਢਲਦੀ ਜਾਂਦੀ ਉਮਰ ਦੇ ਪੈਂਦੇ ਪ੍ਰਭਾਵ ਨੂੰ ਰੋਕਿਆ ਨਹੀਂ ਜਾ ਸਕਦਾ। ਉਹ ਸਾਡੀ ਚਾਲ-ਢਾਲ, ਪਾਚਣ-ਸ਼ਕਤੀ, ਚਿਹਰੇ ਦੇ ਪ੍ਰਭਾਵ, ਸਰੀਰ ਦੀ ਸਿਥਲਤਾ ਤੋਂ ਪ੍ਰਗਟ ਹੋ ਹੀ ਜਾਂਦੀ ਹੈ। ਭਾਈ ਵੀਰ ਸਿੰਘ ਅਨੁਸਾਰ ਇਹ ਸਮਾਂ ਹੀ ਹੈ ਜੋ :-

ਠਹਿਰਨ ਜਾਚ ਨ ਜਾਣਦਾ
ਲੰਘ ਗਿਆ ਨ ਮੁੜ ਕੇ ਆਂਵਦਾ।

ਸਮੇਂ ਨੇ ਨਾ ਰੁਕਣਾ ਹੈ ਤੇ ਨਾ ਲੰਘ ਗਿਆ ਪਾਣੀ ਉਹਨਾਂ ਪੁਲਾਂ ਹੇਠੋਂ ਦੁਬਾਰਾ ਲੰਘਣਾ ਹੈ ਤਾਂ ਸਮੇਂ ਨੂੰ, ਸਮੇਂ ਸਿਰ ਸੰਭਾਲਣਾ ਹੀ ਸਮਝਦਾਰੀ ਹੈ।

ਜਵਾਨੀ ਤੋਂ ਪਹਿਲੀ ਅਵਸਥਾ ਤਾਂ ਬੇਸਮਝੀ ਤੇ ਦੂਸਰੇ 'ਤੇ ਨਿਰਭਰ ਰਹਿਣ ਦੀ ਹੁੰਦੀ ਹੈ, ਬਚਪਨ ਦੀ ਅਵਸਥਾ, ਉਸ ਵੇਲੇ ਨਾ ਪੂਰਾ ਸਰੀਰਕ ਵਾਧਾ ਹੋਇਆ ਹੁੰਦਾ ਹੈ ਨਾ ਬੌਧਿਕ, ਮਾਨਸਿਕ ਵਿਕਾਸ ਤੇ ਆਤਮਿਕ ਅਵਸਥਾ ਤਾਂ ਹੋਰ ਅੱਗੇ ਦੀ ਗੱਲ ਹੈ। ਉਸ ਸਮੇਂ ਬੱਚੇ ਦੇ ਵਿਕਾਸ ਲਈ ਦੂਜਿਆਂ ਨੇ ਕੁਝ ਕਰਨਾ ਹੁੰਦਾ ਹੈ। ਦੂਜਿਆਂ ਵਿਚ ਮਾਪੇ, ਸਮਾਜਕ ਵਿਅਕਤੀ ਤੇ ਸਕੂਲ ਦੇ ਅਧਿਆਪਕ ਆਦਿ ਹੁੰਦੇ ਹਨ। ਇਹ ਸਭ ਭਲਾ-ਬੁਰਾ ਪਛਾਣਦੇ ਹਨ ਤੇ ਆਪਣੀਆਂ ਰੁਚੀਆਂ ਤੇ ਆਦਰਸ਼ਾਂ ਅਨੁਸਾਰ ਸੇਧ ਦੇਂਦੇ ਹਨ। ਬੱਚਾ ਉਹਨਾਂ ਦੀ ਰੁਚੀ ਅਨੁਸਾਰ ਖਾਂਦਾ-ਪੀਂਦਾ, ਪਹਿਨਦਾ, ਸਮਾਜ ਵਿਚ ਵਿਚਰਦਾ ਤੇ ਗ੍ਰਹਿਣ ਕਰਦਾ ਹੈ। ਕਾਰਨ ਉਹ ਨਾ ਸਹੀ ਫੈਸਲੈ ਲੈ ਸਕਦਾ ਹੈ, ਨਾ ਕਮਾ ਸਕਦਾ ਹੈ ਤੇ ਨਾ ਹੀ ਆਪਣੀ ਇੱਛਾ ਅਨੁਸਾਰ ਖ਼ਰਚ ਕਰ ਸਕਦਾ ਹੈ। ਜੇ ਕੋਈ ਬਾਲ-ਮਜ਼ਦੂਰ ਚਾਰ ਪੈਸੇ ਕਮਾ ਕੇ ਵੀ ਲਿਆਉਂਦੇ ਹਨ ਤਾਂ ਉਸ ਨੂੰ ਦੂਜੇ ਦੀ ਇੱਛਾ ਅਨੁਸਾਰ ਹੀ ਵਰਤ ਸਕਦੇ ਹਨ। ਆਪਣੀ ਗੱਲ ਮਨਾਉਣ ਲਈ ਉਹਨਾਂ ਕੋਲ ਮੁੱਖ ਸਾਧਨ ਹੁੰਦੇ ਹਨ—ਰੋਣਾ ਤੇ ਜ਼ਿਦ ਕਰਨੀ। ਜੇ ਕਿਸੇ ਨੇ ਉਹਨਾਂ ਦੀ ਗੱਲ ਮੰਨ ਲਈ ਤਾਂ ਠੀਕ ਪਰ ਜੇ ਟਰਕਾ, ਝਿੜਕ, ਘੂਰ ਤੇ ਥੱਪੜ ਆਦਿ ਮਾਰ ਦਿੱਤਾ ਤਾਂ ਬੱਚਾ ਬਹਿ ਜਾਂਦਾ ਹੈ ਮਨ ਮਸੋਸ ਕੇ।

ਪਰ ਸੰਸਕਾਰ ਬਚਪਨ ਵਿਚ ਹੀ ਪੈਦਾ ਕੀਤੇ ਜਾਂਦੇ ਹਨ। ਕੋਈ ਧਰੂ ਪ੍ਰਹਿਲਾਦ ਵਰਗਾ ਭਗਤ ਬਣ ਸਕਦਾ ਹੈ, ਕੋਈ ਸੇਵਕ ਬਣ ਸਕਦਾ ਹੈ, ਚੰਗਾ ਵਿਦਿਆਰਥੀ ਬਣ ਸਕਦਾ ਹੈ ਜਾਂ ਇਸ ਦੇ ਉਲਟ ਸਮਾਜ ਦਾ ਕਲੰਕ ਬਣ ਕੇ ਵਿਕਸਿਤ ਹੋ ਸਕਦਾ ਹੈ। ਸੰਗਤ ਤੇ ਸਿੱਖਿਆ ਉਸ ਨੂੰ ਘਰ ਤੇ ਸਮਾਜ ਨੇ ਹੀ ਦੇਣੀ ਹੁੰਦੀ ਹੈ।

ਜੁਆਨੀ ਮਸਤਾਨੀ ਹੈ, ਆਪਣੀ ਮੌਜ਼ ਦੀ ਮਾਲਕ, ਆਪਣੀ ਕਮਾਈ ਦੀ ਮਾਲਕ, ਆਪਣੀ ਮਿਹਨਤ ਦੀ ਮਾਲਕ ਪਰ ਕੋਈ ਪਤਾ ਨਹੀਂ ਕਦੋਂ ਰਾਹੇ ਰਾਹ ਚਲਦੀ ਕੁਰਾਹੇ ਪੈ ਜਾਂਦੀ ਹੈ, ਅੱਥਰੀ ਵਛੇਰੀ ਵਾਂਗ, ਬੇਲਗਾਮ ਘੋੜੇ ਵਾਂਗ। ਜੇ ਉਸ ਨੂੰ ਨੱਥਿਆ ਨਾ ਜਾਏ ਤਾਂ ਅੰਨ੍ਹਾ ਜ਼ੋਰ ਆਪਣੇ ਬੇਗਾਨੇ ਦਾ, ਕਿਸੇ ਦਾ ਕੁਝ ਵਿਗਾੜ ਸਕਦੀ ਹੈ। ਹਾਥੀ ਨੂੰ ਜਿਵੇਂ ਕੁੰਡੇ ਦੀ ਲੋੜ ਹੁੰਦੀ ਹੈ, ਜ਼ਵਾਨੀ ਨੂੰ ਵੀ ਸੇਧ ਦੇਣ ਦੀ ਲੋੜ ਹੁੰਦੀ ਹੈ। ਸੇਧ ਲੈ ਕੇ ਹੀ ਸਿੱਧੇ ਰਾਹ ਇਸ ਨੇ ਚੱਲਣਾ ਹੁੰਦਾ ਹੈ। ਸਿੱਧੇ ਰਾਹ ਚਲਾ ਸਕਦੀ ਹੈ ਰੂਹਾਨੀ ਤਾਕਤ। ਇਹ ਤਾਕਤ ਪ੍ਰਾਪਤ ਹੁੰਦੀ ਹੈ ਭਜਨ ਬੰਦਗੀ ਕਰਿਆਂ। ਭਜਨ ਬੰਦਗੀ ਦੀ ਜਾਚ ਦੱਸਦਾ ਹੈ ਸਤਿਗੁਰੂ। ਉਹੀ ਭਜਨ ਬੰਦਗੀ ਕਰਨ ਦੀ ਵਿਧੀ ਨੂੰ ਪ੍ਰਮਾਣਿਤ ਕਰਦਾ ਹੈ। ਸਤਿਗੁਰੂ ਦੀ ਬਣਾਈ ਸੰਗਤ, ਉਸ ਦੀ ਸੇਵਾ ਕਰਨ ਵਾਲੇ ਸਾਧਕਾਂ ਦਾ ਸੰਗ ਤਾਰਦਾ ਹੈ ਤੇ ਕੁਸੰਗ ਡੋਬਦਾ ਹੈ।

ਉਂਜ ਤਾਂ ਸਦਾ ਹੀ ਹਾਣ ਨੂੰ ਹਾਣ ਪਿਆਰਾ ਹੁੰਦਾ ਹੈ ਪਰ ਜੁਆਨੀ ਦਾ ਹਾਣ ਸ਼ਕਤੀਵਾਨ ਹੁੰਦਾ ਹੈ, ਕਿਰਿਆਤਮਕ ਹੁੰਦਾ ਹੈ। ਉਸ ਨੇ ਸਾਥੀਆਂ ਨਾਲ ਰਲ ਕੇ ਕੁਝ ਕਰਨਾ ਹੁੰਦਾ ਏ, ਕਈ ਵਾਰੀ ਚੰਗਾ ਮਾੜਾ ਵੀ ਨਹੀਂ ਸੋਚਣਾ ਹੁੰਦਾ। ਇਕ

ਵਾਰ ਬੱਸ ਵਿਚ ਸਫ਼ਰ ਕਰ ਰਹੇ ਸੀ ਤਾਂ ਤਿੰਨ ਚਾਰ ਮਨਚਲੇ ਨੌਜਵਾਨਾਂ ਵਿਚੋਂ ਇਕ ਨੇ ਸਿਗਰਟ ਸੁਲਗਾ ਲਈ । ਇਕ ਹੋਰ ਅੱਧਖੜ ਉਮਰ ਦੇ ਵਿਅਕਤੀ ਨੇ ਉਸ ਨੂੰ ਰੋਕਿਆ ਤਾਂ ਉਹ ਜ਼ਿਦ ਕਰਨ ਲੱਗੇ ਕਿ ਪੀਵਾਂਗੇ । ਗੱਲ ਹੱਥੋਂ-ਪਾਈ ਤਕ ਉੱਤਰ ਆਈ । ਸਾਰੇ ਉਸ ਇਕੱਲੇ ਉੱਤੇ ਟੁੱਟ ਪਏ 'ਤੇ ਉਸ ਨੂੰ ਲਹੂ-ਲੁਹਾਨ ਕਰ ਕੇ, ਉੱਤਰ ਕੇ ਭੱਜ ਗਏ। ਕੀ ਖੱਟਿਆ--ਬਦਨਾਮੀ। ਜਾਇਆ ਕੀਤਾ ਸਮਾਂ, ਪੈਦਾ ਕੀਤੀ ਬਦਮਜ਼ਗੀ ਤੇ ਛੱਡਿਆਂ ਦੂਜੇ ਨੂੰ ਪੀੜ ਸਹਿਣ ਜੋਗਾ ।

ਇਹੀ ਨਹੀਂ ਕਈਆਂ ਨੂੰ ਭੈੜੀ ਲੱਤ ਪੈ ਜਾਂਦੀ ਹੈ ਮੰਦਾ-ਭੈੜਾ, ਭਖ-ਅਭਖ ਖਾਣ ਦੀ, ਨਸ਼ੇ ਪੱਤੇ ਕਰਨ ਦੀ ਜਾਂ ਆਮਦਨ ਤੋਂ ਵੱਧ ਖ਼ਰਚ ਕਰਨ ਦੀ । ਟੌਅਰ ਵਿਖਾਉਣ ਦੀ ਜਿਸ ਦਾ ਅਸਰ ਰਸਾਤਲ ਵੱਲ ਲੈ ਜਾਂਦਾ ਹੈ ਤੇ ਕਈਆਂ ਨੂੰ ਆਪਣੀ ਪੂਰੀ ਉਮਰ ਭੋਗਣ ਹੀ ਨਹੀਂ ਦੇਂਦਾ ।

ਇਹ ਇਸ ਲਈ ਹੁੰਦਾ ਹੈ ਕਿ ਜਵਾਨੀ ਆਪਣੇ ਅਸਲੀ ਨਿਸ਼ਾਨੇ ਤੋਂ ਖੁੰਝ ਜਾਂਦੀ ਹੈ । ਜਵਾਨੀ ਨੇ ਸਿਰਫ਼ ਆਪਣੀ ਉਮਰ ਦੇ ਗਿਣਤੀ ਦੇ ਸਾਲ ਹੀ ਨਹੀਂ ਕਟਣੇ ਹੁੰਦੇ, ਉਸ ਨੇ ਬੁਢਾਪਾ ਵੀ ਮਾਣਨਾ ਹੁੰਦਾ ਹੈ । ਮਾਣ ਉਸ ਕਮਾਉਣ ਵਾਲੀ ਉਮਰ ਵਿਚ ਕੀਤੀ ਕਮਾਈ ਤੇ ਉਸ ਦੀ ਜੁਗਤ ਨਾਲ ਵਰਤੋਂ ਕਰ ਕੇ ਹੀ ਕੀਤਾ ਜਾ ਸਕਦਾ ਹੈ।

ਆਮ ਹਾਲਤਾਂ ਵਿਚ ਜੁਆਨ ਜਹਾਨ ਵਿਅਕਤੀ ਦਿਮਾਗ਼ੀ ਤੌਰ 'ਤੇ ਚੁਸਤ-ਦਰੁਸਤ, ਸਰੀਰਕ ਤੌਰ 'ਤੇ ਬਲਵਾਨ ਤੇ ਚੇਤਨ ਹੁੰਦਾ ਹੈ। ਪਰ ਕੀ ਉਹ ਆਤਮਿਕ ਤੌਰ ਤੇ, ਰੂਹਾਨੀ ਤੌਰ ਤੇ ਮਾਨਸਿਕ ਤੌਰ 'ਤੇ ਵੀ ਅਮੀਰ ਹੈ ? ਇਹ ਉਸ ਦੀ ਇਸ ਪਾਸੇ ਕੀਤੀ ਘਾਲ ਕਮਾਈ 'ਤੇ ਨਿਰਭਰ ਕਰਦਾ ਹੈ ਪਰ ਕਮਾਈ ਤਾਂ ਲਾਈ ਪੂੰਜੀ, ਤੇ ਕੀਤੀ ਮਿਹਨਤ ਤੇ ਉਸ ਦੀ ਸੰਭਾਲ ਉੱਤੇ ਨਿਰਭਰ ਕਰਦੀ ਹੈ । ਜੇ ਉਹ ਅਲਮਲ ਖਾਣ ਦੀ ਥਾਂ ਸੁੱਚ ਸੋਧ ਦੇ ਪਵਿੱਤਰ ਭੋਜਨ ਕਰਨ ਵੱਲ ਕਦਮ ਵਧਾਏ, ਜੇ ਉਹ ਮੰਦਾ ਫਿੱਕਾ ਬੋਲਣ ਦੀ ਥਾਂ ਮੂੰਹ ਵਿਚੋਂ ਮੋਤੀ ਕੇਰੇ, ਜੇ ਉਹ ਕਿਸੇ ਦੇ ਹੱਥੀਂ ਪੈਣ ਦੀ ਥਾਂ ਉਸ ਦਾ ਹੱਥ ਵਟਾਏ, ਜੇ ਉਹ ਨਾਈਟ ਕਲੱਬਾਂ ਦਾ ਮਾਰਿਆ ਨਾ ਰਹੇ ਤੇ ਅੰਮ੍ਰਿਤ ਵੇਲੇ ਜਾਗਣ ਨੂੰ ਪਹਿਲ ਦੇਵੇ, ਜੇ ਉਹ ਆਪਣਾ ਵਕਤ ਗੱਲਾਂਬਾਤਾਂ, ਚੁਗਲੀਆਂ ਤੇ ਵਾਧੂ ਸੋਚਾਂ ਵਿਚ ਵਿਅਰਥ ਗੁਆਉਣ ਦੀ ਥਾਂ ਪ੍ਰਭੂ ਸਿਮਰਨ ਕਰਨ ਵੱਲ ਲਾਏ, ਜੇ ਉਹ ਕਿਸੇ ਉਸਤਾਦ ਤੋਂ ਉਸਤਾਦੀ ਸਿੱਖ ਕੇ ਉਸਤਾਦੀ ਕਰਨ ਦੀ ਥਾਂ ਸਤਿਗੁਰੂ ਦੀ ਸ਼ਰਨ ਆ ਕੇ ਸ਼ੁਭ ਸੰਦੇਸ਼ ਲਵੇ, ਸ਼ੁਭ ਸਿੱਖਿਆ ਗ੍ਰਹਿਣ ਕਰੇ ਤੇ ਸ਼ੁਭ ਅਮਲ ਕਰੇ ਤਾਂ ਉਸ ਨੂੰ ਸਾਰੇ ਹੀ ਵਡਿਆਉਣਗੇ । ਉਸ ਦੀ ਨਜ਼ਰ ਵਿਚ ਕੋਈ ਵੈਰੀ ਬੇਗਾਨਾ ਨਹੀਂ ਰਹੇਗਾ । ਸਭ ਉਸ ਨੂੰ ਆਪਣਾ ਸਮਝਣਗੇ । ਹਾਂ ਕੋਈ ਐਸਾ ਵੀ ਹੋ ਸਕਦਾ ਹੈ ਜੋ ਉਸ ਦਾ ਮੁਕਾਬਲਾ ਤਾਂ ਨਾ ਕਰ ਸਕਦਾ ਹੋਵੇ ਤੇ ਈਰਖਾ ਕਰੇ ਪਰ ਉਸ ਦੀ ਉਚੀ ਸੁੱਚੀ ਮਾਨਸਿਕ ਅਵਸਥਾ ਉਸ ਨੂੰ ਨਵੇਕਲਾ ਹੀ ਅਨੰਦ ਪ੍ਰਦਾਨ ਕਰੇਗੀ ।

ਪ੍ਰਭੂ ਸਿਮਰਨ ਕੇਵਲ ਮਾਲਾ ਫੜ ਕੇ ਬਹਿ ਕੇ ਉਸ ਦਾ ਨਾਮ ਜਪਣ ਦਾ ਨਾਂ ਨਹੀਂ । ਜੇ ਇਹ ਹੀ ਹੁੰਦਾ ਤਾਂ ਬੁਢਾਪਾ ਵੀ ਮਾਲਾ ਫੜ ਕੇ ਬੈਠ ਸਕਦਾ ਹੈ । ਜਵਾਨੀ ਵਿਚ ਖਾਓ ਪੀਓ ਤੇ ਐਸ਼ ਕਰੋ ਤੇ ਬੁਢਾਪੇ ਵਿਚ ਮਾਲਾ ਫੇਰ ਕੇ ਰੱਬ ਦਾ ਉਲਾਭਾਂ

ਲਾਹੋ । ਇਹ ਤਾਂ ਨਿਰੰਤਰ ਕੀਤੀ ਜਾਣ ਵਾਲੀ ਸਾਧਨਾ ਹੈ । ਭਲਾ ਸੋਚੀਏ, ਐਮ.ਏ. ਪੀ.ਐਚ.ਡੀ. ਕਰਨ ਵਿਚ ਸਾਨੂੰ ੨੦-੨੨ ਸਾਲ ਲੱਗ ਜਾਂਦੇ ਹਨ । ਫਿਰ ਇਕ ਦਿਨ ਮਾਲਾ ਫੜ ਕੇ, ਬੈਠ ਕੇ ਇਹ ਬਹਾਨਾ ਬਣਾ ਕੇ ਕਿ ਮਨ ਹੀ ਨਹੀਂ ਟਿਕਦਾ, ਇਸ ਪਾਸੇ ਪਿੱਠ ਕਰ ਲੈਣਾ ਤਾਂ ਇੰਜ ਹੈ ਜਿਵੇਂ ਮਨ ਹਰਾਮੀ ਹੁੱਜਤਾਂ ਢੇਰ ।

ਅਸੀਂ ਆਪਣੀ ਪੜ੍ਹਾਈ, ਕਾਰ-ਵਿਹਾਰ ਵਿਚ ਕਾਮਯਾਬੀ ਨਾ ਹੋਣ ਦੇ ਬਾਵਜੂਦ ਲੱਗੇ ਰਹਿੰਦੇ ਹਾਂ ਤੇ ਇਸ ਪਾਸੇ ਕਿਉਂ ਨਾ ਲੱਗੇ ਰਹੀਏ, ਕਦੀ ਤੇ ਨਾਮ-ਸਿਮਰਨ ਦਾ ਅਨੰਦ ਆਏਗਾ ਹੀ ।

ਜਵਾਨੀ ਵਿਚ ਨਾਮ ਸਿਮਰਨ ਦਾ ਮਤਲਬ ਕੇਵਲ ਇਹ ਨਹੀਂ ਕਿ ਆਪਣੀਆਂ ਸੰਸਾਰਕ ਜ਼ਿੰਮੇਵਾਰੀਆਂ ਤੋਂ ਮੂੰਹ ਮੋੜ ਲੈਣਾ। ਨਹੀਂ, ਉਹ ਜ਼ਿੰਮੇਵਾਰੀਆਂ ਵੀ ਨਿਭਾਉਣੀਆਂ ਹਨ । ਸੁੱਚੀ ਕਿਰਤ ਕਰਨੀ ਹੈ । ਪਰਵਾਰ ਪ੍ਰਤੀ ਜ਼ਿੰਮੇਵਾਰੀਆਂ ਨਿਭਾਉਣੀਆਂ ਹਨ ਪਰ ਬਿਰਤੀ ਸ਼ੁਧ ਰੱਖਣੀ ਹੈ ।

ਇਹੀ ਬਿਰਤੀ ਸਾਡੀ ਬੁਢਾਪੇ ਤਕ ਚਲੀ ਜਾਵੇਗੀ । ਜਿਸ ਪ੍ਰਭੂ ਨੂੰ ਪਿਆਰ ਕਰਨ ਵਾਲੀ ਭਾਵਨਾ ਨਾਲ ਅਸੀਂ ਜਵਾਨੀ ਜੀਵੀ ਹੈ ਉਸੇ ਭਾਵਨਾ ਨਾਲ ਬੁਢਾਪੇ ਵਿਚ ਵੀ ਡੌਲੇ ਨਹੀਂ ਬੁਲ੍ਹ ਫਰਕਣਗੇ, ਸੁਆਸ ਸਿਮਰਨ ਗੁੱਧੇ ਹੋਣਗੇ ।

ਜੋ ਜੁਆਨੀ ਵਿਚ ਸ਼ਰਾਬੀ-ਕਬਾਬੀ, ਐਬੀ ਰਹੇ ਹਾਂ ਤਾਂ ਬੁਢਾਪਾ ਉਸ ਦਾ ਅਕਸ ਦਿਸੇਗਾ । ਵੇਖੋ ਕਿਸੇ ਨਸ਼ਈ ਨੂੰ ਕਿਵੇਂ ਡਿਗਦਾ ਢਹਿੰਦਾ ਹੈ ਬੁਢਾਪੇ ਵਿਚ, ਕਿਵੇਂ ਉਸ ਦੀਆਂ ਅੱਖਾਂ ਤਾੜੇ ਲੱਗੀਆਂ ਰਹਿੰਦੀਆਂ ਹਨ । ਵੇਖੋ ਦਾੜ੍ਹੀ ਮੁੰਨਣ ਵਾਲੇ ਨੂੰ ਬੁਢਾਪੇ ਵਿਚ, ਕੂਚੀ ਵਰਗੀ ਦਾੜ੍ਹੀ ਫੱਬਦੀ ਹੀ ਨਹੀਂ । ਵੇਖੋ ਕਿਸੇ ਬੁੱਢੇ ਬਦਮਾਸ ਨੂੰ, ਹੁਣ ਵੀ ਕੋਈ ਉਸ ਦੀ ਸ਼ੋਭਾ ਨਹੀਂ ਕਰਦਾ, ਕੋਈ ਉਸ ਦੇ ਨੇੜੇ ਆਉਣ ਨੂੰ ਤਿਆਰ ਨਹੀਂ । ਜੇ ਐਸੇ ਲੋਗ ਚੰਗੇ ਕੰਮ ਕਰਨ ਵੀ ਲੱਗਦੇ ਹਨ ਤਾਂ ਲੋਕ ਆਖਦੇ ਹਨ—ਨੌ ਸੌ ਚੂਹੇ ਖਾ ਕੇ ਬਿੱਲੀ ਹੱਜ ਨੂੰ ਚੱਲੀ । ਉਹਨਾਂ ਦਾ ਪਖੰਡ ਬੇਪੜਦ ਹੋ ਜਾਂਦਾ ਹੈ ।

ਸੋ ਜੇ ਬੁਢਾਪਾ ਸੁਖੀ, ਖ਼ੁਸ਼ੀ, ਅਨੰਦਦਾਇਕ ਜਿਉਣਾ ਹੈ ਤਾਂ ਜਵਾਨੀ ਵਿਚ ਹੀ ਲੱਕ ਬੰਨ੍ਹ ਲੈਣਾ ਚਾਹੀਦਾ ਹੈ । ਨਹੀਂ ਤਾਂ ਜਵਾਨੀ ਦੀਆਂ ਭੈੜੀਆਂ ਆਦਤਾਂ ਬੁਢਾਪੇ ਵਿਚ ਛੱਡੀਆਂ ਨਹੀਂ ਜਾ ਸਕਦੀਆਂ, ਨਵੀਆਂ ਚੰਗੀਆਂ ਆਦਤਾਂ ਪੈ ਨਹੀਂ ਸਕਦੀਆਂ ਅਤੇ ਪ੍ਰਭੂ ਭਗਤੀ ਵਿਚ ਲੱਗਿਆ ਨਹੀਂ ਜਾ ਸਕਦਾ । ਹਾਂ, ਜੇ ਪ੍ਰਭੂ ਦੀ ਕਿਰਪਾ ਹੋ ਜਾਏ ਤਾਂ ਵੱਖਰੀ ਗੱਲ ਹੈ ।

# ਗੁਰੂ ਕੀਆ ਨਿਬੇਰਾ

ਸੁਆਲ ਤੇ ਸ਼ੰਕੇ ਮਨੁੱਖ ਨੂੰ ਕਿਸੇ ਨਿਰਨੇ ਉੱਤੇ ਪਹੁੰਚਣ ਦਾ ਰਾਹ ਰੋਕ ਕੇ ਖਲ੍ਹੋ ਜਾਂਦੇ ਹਨ ਪਰ ਮਨੁੱਖ ਆਪਣੇ ਬੁੱਧੀ ਬਲ, ਤਜਰਬੇ ਤੇ ਅਧਿਐਨ ਰਾਹੀਂ ਇਹਨਾਂ ਦਾ ਉੱਤਰ ਦੇਣ ਤੇ ਇਹਨਾਂ ਨੂੰ ਨਵਿਰਤ ਕਰਨ ਦਾ ਰਾਹ ਪੱਧਰਾ ਕਰਦਾ ਹੈ। ਫਿਰ ਵੀ ਬੁੱਧੀ ਦੀ ਸੀਮਾ ਹੈ, ਉਹ ਕਈ ਪ੍ਰਕਾਰ ਦੀਆਂ ਭਾਵਨਾਵਾਂ ਤੋਂ ਵੀ ਪ੍ਰਭਾਵਿਤ ਹੁੰਦੀ ਹੈ। ਤਜਰਬੇ ਤੇ ਅਧਿਐਨ ਉਸੇ ਨੂੰ ਹੀ ਤੇਜ਼ ਕਰਦੇ ਹਨ। ਜਿੱਥੇ ਬੁੱਧੀ ਕੰਮ ਨਹੀਂ ਕਰਦੀ, ਮਨ ਟਿੱਕਦਾ ਨਹੀਂ, ਹੋਰ ਸੰਸਾਰਕ ਤਾਕਤਾਂ ਕਿਸੇ ਟਿਕਾਣੇ ਨਹੀਂ ਲਾਉਂਦੀਆਂ, ਉਥੇ ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤੀ ਹੁੰਦੀ ਹੈ। ਉਹੀ ਨਿਬੇੜਾ ਕਰਨ ਦੀ ਬਖ਼ਸ਼ਿਸ਼ ਕਰਦਾ ਹੈ। ਸਤਿਗੁਰੂ ਨਿਬੇੜਾ ਕਰਨ ਲਈ ਸਾਡੇ ਗੁਣ, ਸਾਡੀ ਸਮਰੱਥਾ ਜਾਂ ਸਾਡੀ ਸ਼ਕਤੀ ਨਹੀਂ ਵੇਖਦਾ। ਇਹ ਵੀ ਨਹੀਂ ਕਿ ਉਹ ਸਾਨੂੰ ਬਣਦੀ ਮਜ਼ਦੂਰੀ ਦੇਂਦੇ ਹਨ। ਉਹ ਦਿੰਦਾ ਹੈ ਦਿਆਲੂ ਹੋ ਕੇ। ਕਿੰਨਾ ਦੇਂਦਾ ਹੈ, ਨਾ ਅਸੀਂ ਸੋਚ ਸਕਦੇ ਹਾਂ ਨਾ ਸਾਡੇ ਚਿਤ-ਚੇਤੇ ਹੁੰਦਾ ਹੈ। ਉਹ ਭੰਗ ਦੀਆਂ ਸੱਤ ਮੁੱਠਾਂ ਬਦਲੇ ਬਾਦਸ਼ਾਹੀਆਂ ਬਖ਼ਸ਼ਦਾ ਵੀ ਕਿਹਾ ਗਿਆ ਹੈ।

ਨਦਰੀ ਨਦਰਿ ਨਿਹਾਲ ਵੀ ਕਰਦਾ ਹੈ। ਏਥੋਂ ਤਕ ਕਿ :-

ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ॥
(ਮਹਲਾ ੫)

ਸਾਡੀਆਂ ਸਰੀਰਕ ਤਕਲੀਫ਼ਾਂ ਹੁੰਦੀਆਂ ਹਨ। ਸਾਡੀਆਂ ਸਮਾਜਕ ਸਮੱਸਿਆਵਾਂ ਹੁੰਦੀਆਂ ਹਨ ਤੇ ਸਾਡੀਆਂ ਆਰਥਿਕ ਕਮਜ਼ੋਰੀਆਂ ਹੁੰਦੀਆਂ ਹਨ। ਕਈ ਵਾਰ ਸਾਡੀ ਕੋਈ ਕਮੀ ਨਹੀਂ ਦਿਸਦੀ। ਰੁਪਏ ਪੈਸੇ ਵਲੋਂ ਅਸੀਂ ਆਣ ਵਾਲੀਆਂ ਪੀੜ੍ਹੀਆਂ ਜੋਗਾ ਜੋੜੀ ਬੈਠੇ ਹੁੰਦੇ ਹਾਂ। ਸਰੀਰਕ ਪਖੋਂ ਪੂਰੀ ਤਰ੍ਹਾਂ ਤੰਦਰੁਸਤ ਹੁੰਦੇ ਹਾਂ। ਕਈ ਵਾਰ ਤਾਂ ਦੂਜਿਆਂ ਨੂੰ ਮਰੋੜ ਕੇ ਰੱਖਣ ਜੋਗੇ ਹੋਣ ਕਰ ਕੇ ਮੋਢਿਆਂ ਤੋਂ ਥੁੱਕਦੇ ਹਾਂ। ਸਮਾਜਕ ਜਾਂ ਰਾਜਨੀਤਕ ਪਖੋਂ ਅਸੀਂ ਇਸ ਲਈ ਸੰਤੁਸ਼ਟ ਹੁੰਦੇ ਹਾਂ ਕਿ ਲੋਕ ਜਾਂ ਤਾਂ ਸਾਨੂੰ ਝੁਕ-ਝੁਕ ਕੇ ਸਲਾਮਾਂ ਕਰਦੇ ਹਨ ਜਾਂ ਸਾਡੇ ਸਾਹਮਣੇ ਅੱਖ ਉਚੀ ਨਹੀਂ ਕਰ ਸਕਦੇ ਪਰ ਇਸ ਸਭ ਕੁਝ ਦੇ ਬਾਵਜੂਦ ਸਾਨੂੰ ਸੁਖ ਨਸੀਬ ਨਹੀਂ ਹੁੰਦਾ। ਨਾ ਨੀਂਦ ਆਉਂਦੀ ਹੈ ਨਾ ਚੈਨ। ਅੰਦਰੋਂ ਅਸੀਂ ਟੁੱਟੇ ਹੁੰਦੇ ਹਾਂ। ਉਸ ਵੇਲੇ ਜੇ ਚਿੰਤਾਵਾਂ ਤੇ ਫਿਕਰ ਸਾਡਾ ਖਹਿੜਾ ਨਹੀਂ ਛੱਡਦੇ ਤਾਂ ਮਨ ਦੀ ਆਸ ਪੂਰੀ ਹੁੰਦੀ ਹੈ ਗੁਰ ਕਿਰਪਾ ਨਾਲ।

ਮਿਟਿ ਗਈ ਚਿੰਤ ਪੁਨੀ ਮਨ ਆਸਾ ॥
ਕਰੀ ਦਇਆ ਸਤਿਗੁਰਿ ਗੁਣਤਾਸਾ ॥ (ਮਹਲਾ ੫)

ਉਂਜ ਵੇਖਿਆ ਜਾਏ ਕਿ ਬਾਹਰ ਦੀਆਂ ਦਿਸਦੀਆਂ ਤਕਲੀਫ਼ਾਂ ਤੋਂ ਬਿਨਾਂ ਅੰਦਰ ਦੀਆਂ ਤਕਲੀਫ਼ਾਂ ਵੱਧ ਘਾਤਕ ਹੁੰਦੀਆਂ ਹਨ। ਉਹ ਸਾਡੀਆਂ ਭਾਵਨਾਵਾਂ, ਸੋਚਾਂ, ਮਨੋ-ਵਿਗਿਆਨਕ ਸਥਿਤੀਆਂ ਨਾਲ ਜੁੜੀਆਂ ਹੋਈਆਂ ਹੁੰਦੀਆਂ ਹਨ। ਉਹ ਸਾਨੂੰ ਅਣਦਿਸਦੇ ਦੁੱਖ ਪੁਚਾਉਂਦੀਆਂ ਹਨ। ਸਾਡੀ ਤਕਲੀਫ਼ ਕਈ ਵਾਰ ਇਹ ਨਹੀਂ ਹੁੰਦੀ ਕਿ ਮੇਰੇ ਕੋਲ ਪਰਵਾਰ ਲਈ ਮਾਕੂਲ, ਘਰ ਤੇ ਆਮਦਨ ਨਹੀਂ। ਸਗੋਂ ਇਹ ਹੁੰਦੀ ਹੈ ਕਿ ਦੂਜਿਆਂ ਕੋਲ ਸਾਥੋਂ ਵੱਧ ਸੁਖ ਦੇ ਸਾਧਨ ਕਿਉਂ ਹਨ? ਗੁਆਂਢੀ ਦਾ ਮੁੰਡਾ ਡਾਕਟਰ, ਇੰਜੀਨੀਅਰ ਕਿਉਂ ਬਣ ਗਿਆ? ਤੀਜੇ ਘਰ ਵਾਲਿਆਂ ਦੀ ਕੁੜੀ ਆਪਣੇ ਸਹੁਰੇ ਘਰ ਸੁਖੀ ਕਿਉਂ ਹੈ? ਉਹਨਾਂ ਭਰਾਵਾਂ-ਭਰਾਵਾਂ ਦੀ ਆਪਸ ਵਿਚ ਬਣਦੀ ਕਿਉਂ ਹੈ? ਅਸੀਂ ਦੂਜਿਆਂ ਦੇ ਨੁਕਸ ਵੇਖ ਕੇ ਖ਼ੁਸ਼ ਹੋਣ ਦੇ ਪੁੱਠੇ ਰਾਹ ਤੁਰ ਪਏ ਹਾਂ। ਅਸੀਂ ਦੂਜਿਆਂ ਦੇ ਦੁੱਖ ਵਿਚ ਦੁਖੀ ਤੇ ਸੁਖ ਵਿਚ ਸੁਖੀ ਹੋਣ ਦੀ ਭਾਵਨਾ ਆਪਣੇ ਅੰਦਰ ਪੈਦਾ ਨਹੀਂ ਕਰਦੇ। ਅਸੀਂ ਅਣਚਾਹੇ ਦੁਖ ਸਹੇੜੀ ਬੈਠੇ ਹੋਏ ਹੁੰਦੇ ਹਾਂ। ਉਹਨਾਂ ਤੋਂ ਛੁਟਕਾਰਾ ਦੁਆ ਸਕਦਾ ਹੈ ਸਾਨੂੰ ਸਤਿਗੁਰੂ ਸੱਚਾ ਪਾਤਸ਼ਾਹ। ਉਹ ਸਾਨੂੰ ਦੁੱਖ ਦੇਣ ਵਾਲੇ ਸੁੱਖਾਂ ਨੂੰ ਵਿਥ ਉੱਤੇ ਰੱਖਣ ਦਾ ਉਪਦੇਸ਼ ਦਿੰਦਾ ਹੈ। ਉਹ ਸਾਨੂੰ ਸੱਚ ਦੇ ਰਾਹ ਤੋਰਦਾ ਹੈ। ਪਰਮ ਸਤ ਤਕ ਪਹੁੰਚਣ ਦਾ ਮੰਤਰ ਤੇ ਜੁਗਤ ਦੱਸਦਾ ਹੈ। ਉਸ ਦੇ ਹੱਥ ਆਪਣੇ ਆਪ ਨੂੰ ਸੌਂਪਿਆਂ ਹਰ ਪਾਸਿਓਂ ਸੁਰਖਿਅਤ ਸਮਝੀਦਾ ਹੈ। ਉਹ ਦੁਖ ਸੁਖ ਸਮ ਕਰ ਜਾਣਨਾ ਸਿਖਾਉਂਦਾ ਹੈ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਕਿਹੜੇ ਮਾੜੇ ਕਰਮਾਂ ਤੋਂ ਅਸੀਂ ਬਚਦੇ ਹਾਂ, ਕਿਹੜੇ ਚੰਗੇ ਕਰਮ ਅਸੀਂ ਕਰਨ ਲੱਗਦੇ ਹਾਂ, ਕਿਸ ਤਰ੍ਹਾਂ ਦੀ ਸਾਨੂੰ ਸੋਝੀ ਆ ਜਾਂਦੀ ਹੈ, ਇਸ ਬਾਰੇ ਗੁਰਬਾਣੀ ਸਾਨੂੰ ਸਹੀ ਸੇਧ ਸਰਲ ਸ਼ਬਦਾਂ ਵਿਚ ਦੇਂਦੀ ਹੈ। ਉਹ ਸ਼ਬਦ ਉਹਨਾਂ ਸਤਿਗੁਰੂ ਸਾਹਿਬਾਨਾਂ ਤੇ ਮਹਾਂਪੁਰਸ਼ਾਂ ਦੇ ਹਨ ਜਿਨ੍ਹਾਂ ਆਪਣੇ ਸਤਿਗੁਰੂ ਤੋਂ ਤਨ ਮਨ ਵਾਰਿਆ ਹੈ, ਉਹ ਉਸ ਦੇ ਏਨੇ ਨੇੜੇ ਢੁਕ ਕੇ ਬੈਠੇ ਹੋਏ ਹੁੰਦੇ ਹਨ ਕਿ ਉਹਨਾਂ ਨੇ ਉਸ ਦੀ ਬੁਕਲ ਦਾ ਨਿਘ ਮਾਣਿਆ ਹੋਇਆ ਹੁੰਦਾ ਹੈ। ਕੰਨਾਂ ਨਾਲ ਸਤਿਗੁਰੂ ਤੇ ਮਾਖਿਓਂ ਮਿੱਠੇ ਸ਼ਬਦ ਸੁਣੇ ਹੁੰਦੇ ਹਨ। ਬਾਣੀ ਵਿਚਲੀ ਪੰਜਵੇਂ ਪਾਤਸ਼ਾਹ ਦੇ ਪ੍ਰਭਾਤੀ ਰਾਗ ਦੀ ਇਕ ਅਸਟਪਦੀ ਦੀ ਮਿਸਾਲ ਲਈ ਜਾ ਸਕਦੀ ਹੈ। ਉਸ ਦਾ ਅਧਿਐਨ ਕਰਿਆਂ ਸਤਿਗੁਰੂ ਜੀ ਦੀ ਦਿੱਤੀ ਸੋਝੀ ਦਾ ਗਿਆਨ ਸਾਡੇ ਕਪਾਟ ਖੋਲ੍ਹ ਜਾਂਦਾ ਹੈ।

ਉਹਨਾਂ ਨੂੰ ਪਤਾ ਸੀ ਕਿ ਹਰ ਮਨੁੱਖ ਦੇ ਦੁਆਲੇ ਮਾਇਆ ਦਾ ਜਾਲ ਵਿਛਿਆ ਹੋਇਆ ਹੈ। ਉਸ ਵਿਚ ਮਨੁੱਖ ਫਸ ਸਕਦਾ ਹੈ। ਮਾਇਆ ਛਲ ਨਾਲ ਕਿਸੇ ਤਰ੍ਹਾਂ ਵੀ ਸਪਣੀ ਵਾਂਗ ਡੰਗ ਮਾਰ ਸਕਦੀ ਹੈ ਤੇ ਨੁਕਸਾਨ ਕਰ ਸਕਦੀ ਹੈ। ਉਸ ਨੂੰ ਉਸ ਦੇ ਛਲ ਕਪਟ ਦਾ ਅਹਿਸਾਸ ਸ੍ਰੀ ਸਤਿਗੁਰੂ ਜੀ ਨੇ ਕਰਾਇਆ ਹੈ ਤੇ ਬਾਣੀ ਅਨੁਸਾਰ ਜਿਸ ਕਰ ਕੇ ਮੇਰੀ ਉਸ ਮਾਇਆ ਨਾਲ ਹੁਣ ਪ੍ਰੀਤ ਨਹੀਂ ਰਹੀ। ਪਹਿਲਾਂ ਅਸੰਤੁਸ਼ਟਤਾ ਦਾ ਕਾਰਨ ਇਹ ਵੀ ਸੀ ਕਿ ਜੋ ਸਾਨੂੰ ਵੇਖਣ ਨੂੰ ਮਿੱਠੀ ਲੱਗਦੀ ਸੀ

ਉਹ ਹੁਣ ਕੌੜੀ ਜ਼ਹਿਰ ਲੱਗਦੀ ਹੈ। ਮਿੱਠਾ ਤਾਂ ਅੰਮ੍ਰਿਤ ਹੈ ਤੇ ਉਹ ਅੰਮ੍ਰਿਤ ਹੈ ਪਰਮਾਤਮਾ ਦਾ ਨਾਮ, ਜਿਸ ਨੂੰ ਮਨ ਵਿਚ ਵਸਾਇਆਂ ਤ੍ਰਿਪਤ ਹੋ ਜਾਈਦਾ ਹੈ।

ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ ॥
ਗੁਰ ਕਹਿਆ ਇਹ ਝੂਠੀ ਧੋਹੀ ॥
ਮੁਖਿ ਮੀਠੀ ਪਾਈ ਕਉਰਾਇ ॥
ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ ॥ (ਮਹਲਾ ੫)

ਸਤਿਗੁਰੂ ਸੱਚੇ ਪਾਤਸ਼ਾਹ ਦੀ ਕਿਰਪਾ ਨਾਲ ਹੀ ਲੋਭ ਮੋਹ ਨਾਲ ਅਣ ਬਣ ਹੋ ਸਕਦੀ ਹੈ, ਨਹੀਂ ਤਾਂ ਇਹ ਦੋਵੇਂ ਐਸਾ ਚੋਗਾ ਖਿਲਾਰਦੇ ਹਨ ਕਿ ਅਸੀਂ ਸਹਿਜੇ ਹੀ ਉਸ ਦੇ ਜਾਲ ਵਿਚ ਫਸ ਜਾਂਦੇ ਹਾਂ। ਇਹਨਾਂ ਨੇ ਮਨੁੱਖ ਨੂੰ ਠੱਗ ਲਿਆ ਹੈ। ਬਹੁਤ ਸਾਰੇ ਘਰ ਗਾਲੇ ਹਨ ਪਰ ਉਹਨਾਂ ਦੇ ਜਿਨ੍ਹਾਂ ਗੁਰੂ ਦੀ ਸ਼ਰਨ ਨਹੀਂ ਤਕਾਈ। ਜਿਨ੍ਹਾਂ ਨੂੰ ਉਸ ਕ੍ਰਿਪਾਲੂ ਨੇ ਹੱਥ ਦੇ ਕੇ ਨਹੀਂ ਰੱਖਿਆ। ਇਹਨਾਂ ਬਿਨਾਂ ਦੋ ਹੋਰ ਪਹਿਲਵਾਨਾਂ ਤੋਂ ਬਚਣਾ ਔਖਾ ਹੁੰਦਾ ਹੈ। ਉਹ ਪਹਿਲਵਾਨ ਹਨ ਕਾਮ ਤੇ ਕ੍ਰੋਧ। ਜਿਨ੍ਹਾਂ ਬਾਰੇ ਬਾਣੀ ਵਿਚ ਲਿਖਿਆ ਹੈ :-

ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥
ਜਿਉ ਕੰਚਨ ਸੋਹਾਗਾ ਢਾਲੈ ॥ (ਮਹਲਾ ੧)

ਇਹਨਾਂ ਤੋਂ ਸਤਿਗੁਰ ਦਾ ਕੰਨਾਂ ਨਾਲ ਉਪਦੇਸ਼ ਸੁਣ ਕੇ ਬਚ ਜਾਈਦਾ ਹੈ। ਹੋਰ ਵੀ ਜਿਹੜੇ ਚੰਡਾਲ ਹਨ ਉਹਨਾਂ ਤੋਂ ਸਤਿਗੁਰੂ ਹੀ ਬਚਾ ਸਕਦਾ ਹੈ। ਉਸ ਨੇ ਜਦ ਸਮਝਾ ਦਿੱਤਾ ਕਿ ਵਿਸ਼ੇ ਰੂਪ ਅਗਨੀ ਤੋਂ ਆਪਣੇ ਆਪ ਨੂੰ ਬਚਾਉਣਾ ਚਾਹੀਦਾ ਹੈ ਤਾਂ ਮਨੁੱਖ ਦਸਾਂ ਇੰਦ੍ਰੀਆਂ ਨੂੰ ਛੁੱਟੜ ਕਰ ਸਕਦਾ ਹੈ। ਭਾਵ ਉਹਨਾਂ ਤੋਂ ਛੁਟਕਾਰਾ ਪਾ ਸਕਦਾ ਹੈ।

ਸ਼ਾਸਤਰਾਂ ਅਨੁਸਾਰ ਮਨੁੱਖ ਦੀਆਂ ਪੰਜ ਕਰਮ ਇੰਦ੍ਰੀਆਂ ਹੁੰਦੀਆਂ ਹਨ, ਪੰਜ ਗਿਆਨ ਇੰਦ੍ਰੀਆਂ। ਕਰਮ ਇੰਦ੍ਰੀਆਂ ਨਾਲ ਮਨੁੱਖ ਕਾਰਜ ਕਰਦਾ ਹੈ। ਇਹ ਕਰਮ ਇੰਦ੍ਰੀਆਂ ਹੱਥ, ਪੈਰ, ਮੂੰਹ, ਗੁਦਾ ਤੇ ਲਿੰਗ ਹਨ। ਇਹ ਕਿਰਤ, ਵਿਰਤ ਤੇ ਸਰੀਰਕ ਕਰਮ ਕਰਦੀਆਂ ਹਨ। ਇਹਨਾਂ ਦੇ ਕੀਤੇ ਕਰਮਾਂ ਦਾ ਸਾਨੂੰ ਲਾਭ ਜਾਂ ਨੁਕਸਾਨ ਹੋ ਸਕਦਾ ਹੈ। ਇਹ ਕਰਮ ਅਸੀਂ ਜ਼ਿੰਦਗੀ ਭਰ ਕਰਦੇ ਹਾਂ।

ਗਿਆਨ ਇੰਦ੍ਰੀਆਂ ਸਾਨੂੰ ਬਾਹਰੀਂ ਗਿਆਨ ਦਿੰਦੀਆਂ ਹਨ। ਇਹ ਇੰਦ੍ਰੀਆਂ ਹਨ ਅੱਖਾਂ, ਨੱਕ, ਕੰਨ, ਜੀਭ ਤੇ ਤਵਚਾ। ਅੱਖਾਂ ਰੰਗ ਤਮਾਸ਼ੇ ਵੇਖਦੀਆਂ ਹਨ, ਨੱਕ ਗੰਧ ਦਾ ਫਰਕ ਦਸਦੇ ਹਨ। ਕੰਨ ਚੰਗਾ ਮਾੜਾ ਸੁਣਨ ਦਾ ਕੰਮ ਕਰਦੇ ਹਨ। ਜੀਭ ਰਸ ਸੁਆਦ ਦਸਦੀ ਹੈ ਅਤੇ ਤਵਚਾ ਜਾਂ ਖੱਲੜੀ ਉਸ ਨੂੰ ਛੋਹਣ ਕਾਰਨ ਦਰਦ, ਤੱਤੇ ਠੰਡੇ ਆਦਿ ਦਾ ਸਪਰਸ਼ ਸੁਖ-ਦੁਖ ਦਿੰਦੀ ਹੈ। ਉਮਰ ਦੀ ਇਕ ਅਵਸਥਾ 'ਤੇ ਪਹੁੰਚ ਕੇ ਇਹਨਾਂ ਨੂੰ ਕਿਸੇ ਗੱਲ ਦਾ ਅਹਿਸਾਸ ਹੋਣਾ ਘਟਦਾ ਜਾਂਦਾ ਹੈ। ਇਹ

ਕੁਝ ਵੀ ਮਹਿਸੂਸ ਨਹੀਂ ਕਰਦੇ । ਭਗਤ ਕਬੀਰ ਜੀ ਕਹਿੰਦੇ ਹਨ :-

ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥

ਪਰ ਸਤਿਗੁਰੂ ਦੀ ਕਿਰਪਾ ਇਹਨਾਂ ਇੰਦ੍ਰੀਆਂ ਦੇ ਪ੍ਰਭਾਵ ਤੋਂ ਮੁਕਤੀ ਕਰਾ ਦਿੰਦੀ ਹੈ । ਸਾਨੂੰ ਪਤਾ ਲੱਗ ਜਾਂਦਾ ਹੈ ।

ਇਨ ਸਨਬੰਧੀ ਰਸਾਤਲਿ ਜਾਇ ॥
ਹਮ ਗੁਰਿ ਰਾਖੇ ਹਰਿ ਲਿਵ ਲਾਇ ॥ (ਮਹਲਾ ੫)

ਹੰਕਾਰ ਚੰਗੇ ਭਲੇ ਮਨੁੱਖ ਨੂੰ ਹੋਰ ਦਾ ਹੋਰ ਬਣਾ ਦਿੰਦਾ ਹੈ ਤੇ ਉਹ ਦੂਜੇ ਨੂੰ ਕੀੜੇ ਮਕੌੜੇ ਸਮਝਦਾ ਹੈ । ਆਪਣੀ ਤਾਕਤ ਨੂੰ ਅਸੀਮ ਸਮਝਦਾ ਤੇ ਦੂਜੇ ਨੂੰ ਝੁਕਾਉਣ ਲਈ ਵਰਤਦਾ ਹੈ ਪਰ ਸਤਿਗੁਰੂ ਦੀ ਕਿਰਪਾ ਨਾਲ ਸੋਝੀ ਆ ਜਾਂਦੀ ਹੈ ਕਿ ਹੰਕਾਰ ਮੂਰਖਤਾ ਤੇ ਜ਼ਿਦ ਦਾ ਜਨਮਦਾਤਾ ਹੈ, ਜੋ ਨੁਕਸਾਨਦਾਇਕ ਹਨ । ਸੋ ਸਿੱਖ ਉਸ ਨਾਲ ਸਾਂਝ ਸਲਾਹ ਨਹੀਂ ਰੱਖਦਾ । ਹੰਕਾਰੀ ਪੁਰਖ ਕਿਤੋਂ ਦਾ ਨਹੀਂ ਰਹਿੰਦਾ ਪਰ ਪਰਮਾਤਮਾ ਨਾਲ ਲਿਵ ਲਾਉਣ ਨਾਲ ਇਸ ਤੋਂ ਬਚਿਆ ਜਾ ਸਕਦਾ ਹੈ ।

ਸਤਿਪੁਰਖ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਪੰਜਾਂ ਨਾਲ ਦੋਸਤੀ ਨਹੀਂ ਦੁਸ਼ਮਣੀ ਰੱਖਦੇ ਹਨ । ਕਾਰਨ ਇਹ ਚੰਗੇ ਗੁਣਾਂ ਨਾਲ ਨਹੀਂ ਰਹਿ ਸਕਦੇ । ਭਲਾ ਇਕ ਮਿਆਨ ਵਿਚ ਦੋ ਤਲਵਾਰਾਂ ਕਿਵੇਂ ਰਹਿ ਸਕਦੀਆਂ ਹਨ । ਸਤਿਗੁਰੂ ਦੀ ਕਿਰਪਾ ਨਾਲ ਪੰਜੇ ਦੂਤ ਵੱਸ ਕੀਤੇ ਜਾ ਸਕਦੇ ਹਨ । ਉਹ ਮਾਲਕ ਦੀ ਥਾਂ ਉਸ ਦੇ ਸੇਵਕ ਬਣ ਜਾਂਦੇ ਹਨ । ਇਸ ਗੱਲ ਦਾ ਅਹਿਸਾਸ ਹੋ ਜਾਂਦਾ ਹੈ ਕਿ ਪ੍ਰਭੂ ਹੀ ਠਾਕੁਰ ਹੈ ਅਤੇ ਨਿਬੇੜਾ ਸਤਿਗੁਰੂ ਨੇ ਹੀ ਕੀਤਾ ਹੈ ਤੇ ਉਸ ਨੇ ਭਟਕਣਾ ਮੁਕਾਈ ਹੈ । ਇਸ ਨਿਬੇੜੇ ਨਾਲ ਹੋਈ ਪ੍ਰਾਪਤੀ ਰੂਹਾਨੀ ਹੈ ਜਿਹੜੀ ਸਰੀਰਕ ਸੁੱਖਾਂ ਤੋਂ ਬਹੁਤ ਵੱਡੀ ਹੈ ।

# ਗੁਰ ਕਿਰਪਾ ਤੇ ਮਿਲੈ ਵਡਿਆਈ

ਸੰਸਾਰ ਵਿਚ ਹਰ ਜੀ ਹੋਸ਼ ਵਿਅਕਤੀ ਮਾਣ ਵਡਿਆਈ ਲਈ ਯਤਨ ਕਰਦਾ ਹੈ। ਉਹ ਇਸ ਦੀ ਪ੍ਰਾਪਤੀ ਲਈ ਪੂਰੀ ਵਾਹ ਲਾਉਂਦਾ ਹੈ ਅਤੇ ਦੂਰ ਨੇੜੇ ਦੀਆਂ ਹੋਰ ਤਾਕਤਾਂ ਵੀ ਵਰਤਦਾ ਹੈ ਪਰ ਕਈ ਵਾਰ ਉਹ ਇਹ ਚੇਤੇ ਨਹੀਂ ਰੱਖਦਾ ਕਿ ਮਾਣ ਵਡਿਆਈ ਤਾਂ ਸਤਿਗੁਰ ਦੀ ਕਿਰਪਾ ਨਾਲ ਮਿਲਣੀ ਹੈ। ਕੀਤੇ ਗਏ ਯਤਨ ਵੀ ਉਸ ਦੀ ਕਿਰਪਾ ਬਿਨਾਂ ਸਫਲ ਨਹੀਂ ਹੋਣੇ।

ਸਰਦਾਰ ਹਰਵਿੰਦਰ ਸਿੰਘ ਹੰਸਪਾਲ ਜਦ ਮੈਂਬਰ ਪਾਰਲੀਮੈਂਟ ਸਨ ਤਾਂ ਉਹਨਾਂ ਕੋਲ ਬੈਠਿਆਂ ਚਰਚਾ ਹੋ ਰਹੀ ਸੀ ਕਿ ਜ਼ਿੰਦਗੀ ਵਿਚ ਪ੍ਰਾਪਤੀ ਕਿਵੇਂ ਹੁੰਦੀ ਹੈ। ਉਹਨਾਂ ਕੋਲ ਬੈਠੇ ਵਿਅਕਤੀਆਂ ਵਿਚ ਰੁਪਏ-ਪੈਸੇ ਵਲੋਂ ਸੌਖੇ, ਵਿੱਦਿਆ ਪਖੋਂ ਵੀ ਆਪਣੀ ਗੱਲ ਮਨਾਉਣ ਲਈ ਸਮਰੱਥ ਤੇ ਰਾਜਨੀਤਕ ਪਖੋਂ ਹੁਕਮ ਹਾਸਲ ਕਰੀ ਬੈਠੇ ਵਿਅਕਤੀ ਵੀ ਕੁਰਸੀਆਂ ਸੰਭਾਲੀ ਬੈਠੇ ਸਨ। ਸਭ ਆਪਣੀ ਮਿਹਨਤ ਮੁਸ਼ੱਕਤ, ਅਕਲ ਦੇ ਘੋੜੇ ਦੁੜਾਉਣ, ਜੋੜ-ਤੋੜ ਦਾ ਸਾਧਨ ਵਰਤਣ ਦੇ ਤਰੀਕੇ ਤਰੱਕੀ ਦਾ ਰਾਹ ਮੋਕਲਾ ਕਰਨ ਲਈ ਸਹਾਇਕ ਸਿੱਧ ਹੁੰਦੇ ਦੱਸ ਰਹੇ ਸਨ। ਹੰਸਪਾਲ ਜੀ ਨੇ ਮਿਸਾਲ ਦਿੱਤੀ ਕਿ ਜੇ ਮਿਹਨਤ ਦੀ ਗੱਲ ਹੋਵੇ ਤਾਂ ਰੋੜੀ ਕੁੱਟਣ ਵਾਲੇ, ਇੱਟਾਂ ਢੋਣ ਵਾਲੇ, ਰੇੜ੍ਹੀ, ਰਿਕਸ਼ਾ ਚਲਾਉਣ ਵਾਲੇ ਪਸੀਨੋ-ਪਸੀਨੇ ਹੋਏ ਘੱਟ ਮਿਹਨਤ ਨਹੀਂ ਕਰਦੇ। ਕਈ ਸਿਆਣੇ ਲੋਕਾਂ ਦੀ ਕਿਤੇ ਪੁੱਛ ਪ੍ਰਤੀਤ ਨਹੀਂ ਹੁੰਦੀ ਤੇ ਜੋੜ-ਤੋੜ ਦੀ ਰਾਜਨੀਤੀ ਕਰਨ ਵਾਲੇ ਵੀ ਭਟਕਦੇ ਰਹਿੰਦੇ ਹਨ। ਅਖ਼ੀਰ ਉਹਨਾਂ ਸਿਰੇ ਦੀ ਗੱਲ ਆਖੀ ਕਿ ਕਿਰਪਾ ਬਿਨਾਂ ਕੋਈ ਪ੍ਰਾਪਤੀ ਨਹੀਂ ਹੁੰਦੀ।

ਸਿਰਮੌਰ ਚਿੰਤਕ, ਕਵੀ, ਆਲੋਚਕ ਤੇ ਵਿਦਵਾਨ ਡਾਕਟਰ ਹਰਿਭਜਨ ਸਿੰਘ ਨੂੰ ਜਦ ਕਬੀਰ ਇਨਾਮ (Award) ਮਿਲਿਆ ਤਾਂ ਉਹਨਾਂ ਦੇ ਸਤਿਕਾਰ ਵਿਚ ਇਕ ਬੈਠਕ ਮਾਤਾ ਸੁੰਦਰੀ ਕਾਲਜ ਦਿੱਲੀ ਹੋਈ। ਉਸ ਬੈਠਕ ਦੇ ਅੰਤ ਉਤੇ ਧੰਨਵਾਦ ਦੇ ਸ਼ਬਦ ਕਹਿੰਦਿਆਂ ਡਾਕਟਰ ਸਾਹਿਬ ਨੇ ਆਖਿਆ, "ਇਹ ਇਨਾਮ ਮੈਨੂੰ ਮਿਲਿਆ ਹੈ ਕੇਵਲ ਸਿਫਾਰਸ਼ੀ ਇਨਾਮ ਨਹੀਂ। ਮੈਨੂੰ ਪਤਾ ਹੈ ਕਿ ਮੈਂ ਇਸ ਦੇ ਯੋਗ ਸਾਂ ਪਰ ਕੇਵਲ ਮੈਂ ਹੀ ਯੋਗ ਨਹੀਂ ਹੋਰ ਵੀ ਇਹ ਇਨਾਮ ਲੈਣ ਦੇ ਯੋਗ ਹੋਣ ਕਾਰਨ ਇਸ ਦੇ ਹੱਕਦਾਰ ਹਨ। ਉਹਨਾਂ ਵਿਚੋਂ ਮੈਨੂੰ ਚੁਣਿਆ ਗਿਆ ਹੈ, ਇਹ ਕਿਸੇ ਦੀ ਕਿਰਪਾ ਹੈ।"

ਕੰਮ ਤਾਂ ਬਿਨਾਂ ਕਿਰਪਾ ਤੋਂ ਵੀ ਹੁੰਦੇ ਹਨ। ਕਿਸੇ ਵੇਲੇ ਕੋਈ ਪੁਰਸ਼ ਦੂਜੇ ਦੀ

ਮਦਦ ਕਰ ਦੇਂਦਾ ਹੈ। ਇਕ ਅਖਾਣ ਵੀ ਹੈ, ਬੰਦਾ ਹੀ ਬੰਦੇ ਦਾ ਦਾਰੂ ਹੈ ਪਰ ਉਹ ਮਦਦ ਐਵੇਂ ਨਹੀਂ ਮਿਲਦੀ। ਭਾਵੇਂ ਮਦਦ ਲੈਣ ਵੇਲੇ ਇਕ ਸੂਤਰੀ ਪ੍ਰੋਗਰਾਮ ਹੋਵੇ, ਚਲੋ ਇਕ ਵਾਰੀ ਤਾਂ ਕੰਮ ਸਰਿਆ ਪਰ ਨਾਲ ਹੀ ਮਦਦ ਦੇਣ ਵਾਲੇ ਤੋਂ ਮਦਦ ਲੈਣ ਵਾਲਾ ਆਪਣੇ ਆਪ ਨੂੰ ਛੋਟਾ-ਛੋਟਾ ਸਮਝਣ ਲੱਗ ਪੈਂਦਾ ਹੈ। ਇਹ ਹੀਣਤਾ ਜ਼ਿੰਦਗੀ ਭਰ ਉਸ ਨੂੰ ਮਦਦ ਦੇਣ ਵਾਲੇ ਅੱਗੇ ਅੱਖ ਚੁੱਕ ਕੇ ਨਹੀਂ ਵੇਖਣ ਦੇਂਦੀ। ਤੇ ਜੇ ਮਦਦ ਲੈਣ ਵਾਲਾ ਇਸ ਦਾ ਅਹਿਸਾਸ ਨਾ ਕਰੇ ਤਾਂ ਮਦਦ ਕਰਨ ਵਾਲਾ ਉਸ ਦੇ ਮੂੰਹ 'ਤੇ ਮਾਰਦਾ ਹੈ, ਵੇਖ ਮੈਂ ਤੇਰੀ ਕਿੰਨੀ ਮਦਦ ਕੀਤੀ, ਭੁੱਲ ਗਿਆ ਏਂ ਸਭ ਕੁਝ ! ਤੂੰ ਤਾਂ ਬੜਾ ਨਾ-ਸ਼ੁਕਰਾ ਏਂ। ਉਹ ਅਗੋਂ ਝੂਠਾ ਸੱਚਾ ਧੰਨਵਾਦ ਜਿਹਾ ਕਰ ਦੇਂਦਾ ਹੈ ਅਤੇ ਉਸ ਦੀ ਹਉਮੈ ਨੂੰ ਪੱਠੇ ਪਾਉਂਦਾ ਹੈ।

ਕੰਮ ਲਿਹਾਜ਼ ਨਾਲ ਵੀ ਹੁੰਦੇ ਹਨ। ਕਿਸੇ ਮਾੜੇ ਦਾ, ਕਮਜ਼ੋਰ ਦਾ, ਹੋਲੇ ਦਾ, ਨਿਕੰਮੇ ਦਾ ਲਿਹਾਜ਼ ਕਰਨਾ। ਲਿਹਾਜ਼ ਬਰਾਬਰ ਦੇ ਦਾ ਵੀ ਕੀਤਾ ਜਾਂਦਾ ਹੈ। ਇਹ ਸੋਚ ਕੇ ਕਿ ਜੇ ਮੈਂ ਇਸ ਦਾ ਲਿਹਾਜ਼ ਕੀਤਾ ਤਾਂ ਇਹ ਵੀ ਮੇਰਾ ਕਿਸੇ ਦਿਨ ਲਿਹਾਜ਼ ਕਰੇਗਾ ਪਰ ਇਸ ਨਾਲ ਭਾਵਨਾ ਸ਼ੁੱਧ ਨਹੀਂ ਰਹਿੰਦੀ।

ਲਿਹਾਜ਼ ਦੇ ਨੇੜੇ ਤੇੜੇ ਦੀ ਹੀ ਗੱਲ ਹੈ ਰਈ ਕਰਨਾ, ਰਿਆਇਤ ਕਰਨਾ। ਰਿਆਇਤ ਤਾਂ ਅਸੀਂ ਬਜ਼ਾਰ ਵਿਚੋਂ ਕਿਸੇ ਓਪਰੇ ਬਿਗਾਨੇ ਕੋਲੋਂ ਸੌਦਾ ਖ਼ਰੀਦਣ ਵੇਲੇ ਵੀ ਕਰਾਉਂਦੇ ਹਾਂ। ਉਹ ਸੌਦਾ ਭਾਵੇਂ ਮੂਲੀ ਖ਼ਰੀਦਣੀ ਹੋਵੇ ਭਾਵੇਂ ਮਕਾਨ। ਇਹ ਆਖ ਲਈਦਾ ਹੈ, ਕੀਮਤ ਜਾਂ ਭਾਅ ਤਾਂ ਤੇਰੇ ਨਾਲ ਟੁੱਕਿਆ ਗਿਆ ਹੈ ਪਰ ਹੁਣ ਦਸ ਰਿਆਇਤ ਕਿੰਨੀ ਕਰਦਾ ਹੈਂ ? ਕਈ ਵਾਰੀ ਤਗੜੇ ਦੇ ਮੁਕਾਬਲੇ 'ਤੇ ਮਾੜੇ ਦੀ ਰਈ ਕਰੀਦੀ ਹੈ। ਇਹ ਹਰ ਇਕ ਨੂੰ ਦਿਨ ਦੇ ਚਿੱਟੇ ਚਾਨਣ ਵਾਂਗ ਪਤਾ ਹੁੰਦਾ ਹੈ ਕਿ ਜਿਸ ਦੇ ਹੱਕ ਵਿਚ ਗੱਲ ਕੀਤੀ ਜਾ ਰਹੀ ਹੈ ਉਹ ਉਸ ਦੇ ਯੋਗ ਨਹੀਂ। ਫਿਰ ਵੀ ਰਿਆਇਤ ਹੈ ਹੀ। ਸਰਕਾਰੀ ਤੌਰ 'ਤੇ ਕਈ ਪੱਖਾਂ ਵਾਸਤੇ ਨੌਕਰੀਆਂ ਰਾਖਵੀਆਂ ਰੱਖਣਾ, ਉਹਨਾਂ ਨੂੰ ਦਿੱਤੀ ਗਈ ਰਿਆਇਤ ਹੀ ਹੈ। ਇਹ ਵੱਖਰੀ ਗੱਲ ਹੈ ਕਿ ਇਸ ਦੇ ਪਿੱਛੇ ਭਾਵਨਾ ਸ਼ੁੱਧ ਹੈ ਕਿ ਆਰਥਿਕ, ਸਮਾਜਕ, ਜ਼ਾਤ-ਬਰਾਦਰੀ ਪੱਖੋਂ ਕਮਜ਼ੋਰ ਲੋਕਾਂ ਨੂੰ ਰਿਆਇਤ ਦੇ ਕੇ ਉਹਨਾਂ ਦਾ ਪੱਧਰ ਉੱਚਾ ਕਰਨਾ ਹੈ ਪਰ ਕੀ ਰਿਆਇਤ ਦੇਣਾ ਨਿਆਂ ਹੈ ? ਇਹ ਚਰਚਾ ਦਾ ਵਿਸ਼ਾ ਬਣਿਆ ਰਹਿੰਦਾ ਹੈ।

ਇਸੇ ਤਰ੍ਹਾਂ ਪੱਖਪਾਤ ਦੀ ਗੱਲ ਹੈ। ਪੱਖਪਾਤ ਤਾਂ ਸਿੱਧੀ ਧੜੇ ਨਾਲ ਜੁੜੀ ਹੁੰਦੀ ਹੈ। ਇਸ ਵਿਚ ਸੱਚ ਨਿਆਂ ਦੀ ਕੋਈ ਗੱਲ ਨਹੀਂ ਹੁੰਦੀ। ਬਸ ਧੜਾ ਪਿਆਰਾ ਹੁੰਦਾ ਹੈ। ਇਕ ਵਾਰੀ ਕੁਝ ਬੰਦੇ ਇਕ ਆਦਮੀ ਨੂੰ ਕੁੱਟ ਰਹੇ ਸਨ। ਉਸੇ ਰਾਹੋਂ ਲੰਘਦੇ ਇਕ ਹੋਰ ਆਦਮੀ ਨੇ ਉਧਰ ਵੇਖਿਆ ਤੇ ਆ ਕੇ ਕੁੱਟ ਖਾਂਦੇ ਆਦਮੀ ਨੂੰ ਦੋ ਹੋਰ ਠੋਕ ਦਿੱਤੀਆਂ। ਉਸ ਨੂੰ ਜਦੋਂ ਪੁੱਛਿਆ ਗਿਆ ਤੂੰ ਇਸ ਨੂੰ ਕਿਉਂ ਮਾਰਿਆ, ਇਸ ਦਾ ਕੀ ਕਸੂਰ ਹੈ। ਤਾਂ ਉਸ ਦਾ ਜਵਾਬ ਸੀ, ਮੇਰੇ ਧੜੇ ਦੇ ਲੋਕ ਮਾਰ ਰਹੇ ਸਨ, ਮੈਂ ਵੀ ਮਾਰਨਾ ਸ਼ੁਰੂ ਕਰ ਦਿੱਤਾ। ਪੱਖ ਤਾਂ ਬਿਨਾਂ ਸੋਚਿਆਂ ਸਮਝਿਆਂ ਲਿਆ ਜਾਂਦਾ ਹੈ। ਕਈ ਵਾਰ ਇਸ ਪ੍ਰਕਾਰ ਵੀ ਹੁੰਦਾ ਹੈ ਜਦੋਂ ਧੜਾ ਬਦਲ ਜਾਏ ਤਾਂ ਉਹਨਾਂ

ਬੰਦਿਆਂ ਪ੍ਰਤੀ ਸੋਚ ਵੀ ਬਦਲ ਜਾਂਦੀ ਹੈ। ਭਾਰਤੀ ਰਾਜਨੀਤੀ ਵਿਚ ਇਸ ਦੇ ਉਦਾਹਰਨ ਮਿਲਣੇ ਔਖੇ ਨਹੀਂ । ਪਾਰਟੀ ਬਦਲਣ ਤੋਂ ਪਹਿਲਾਂ ਜਿਸ ਪਾਰਟੀ ਦੇ ਆਗੂਆਂ ਨੂੰ ਨਿੰਦਦੇ ਸਨ, ਜਿਸ ਦੀਆਂ ਨੀਤੀਆਂ ਦੀ ਆਲੋਚਨਾ ਕਰਦੇ ਸਨ, ਪਾਰਟੀ ਬਦਲਣ ਬਾਅਦ ਉਸ ਦੇ ਗੁਣ ਗਾਉਂਦੇ ਨਹੀਂ ਥੱਕਦੇ ।

ਕਿਸੇ ਦਾ ਕੰਮ ਉਧਾਰ ਲਿਆਂ ਵੀ ਸਰ ਸਕਦਾ ਹੈ । ਕਈ ਵਾਰੀ ਅਸੀਂ ਹੱਥ ਫੜਾਵਾਂ ਉਧਾਰ ਲੈਂਦੇ ਹਾਂ । ਕਿਸੇ ਸੱਜਣ ਮਿੱਤਰ ਕੋਲੋਂ ਲੋੜ ਅਨੁਸਾਰ ਕੁਝ ਰਕਮ ਲੈ ਲਈ ਅਤੇ ਕੁਝ ਸਮੇਂ ਬਾਅਦ ਵਾਪਸ ਕਰ ਦਿੱਤੀ ਜਾਂਦੀ ਹੈ। ਕਈ ਵਾਰ ਅਸੀਂ ਵਿਆਜ਼ੀ ਪੈਸੇ ਉਧਾਰ ਲੈਂਦੇ ਹਾਂ ਅਤੇ ਸਣੇ ਵਿਆਜ਼ ਮੂਲ ਵਾਪਸ ਕਰਦੇ ਹਾਂ। ਇਹ ਨਿੱਜੀ ਤੌਰ 'ਤੇ ਵੀ ਚਲਦਾ ਹੈ ਤੇ ਸੰਸਥਾ ਵਲੋਂ ਵੀ। ਭਾਵੇਂ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਵਿਆਜ਼ ਨਾ ਲੈਣ ਦਾ ਹੈ ਪਰ ਵਿਆਜ਼ ਲੈਣ ਵਾਲੇ ਨੂੰ ਮੂਲ ਨਾਲੋਂ ਵਿਆਜ਼ ਪਿਆਰਾ ਹੁੰਦਾ ਹੈ । ਉਂਜ ਵਿਆਜ਼ੀ ਪੈਸਾ ਕਈ ਵਾਰ ਏਨਾ ਭਾਰਾ ਰਿਹਾ ਹੈ ਕਿ ਸ਼ਾਹੂਕਾਰ ਤੋਂ ਲਿਆ ਉਧਾਰ ਪੀੜ੍ਹੀਆਂ ਤਕ ਨਹੀਂ ਸੀ ਉੱਤਰਦਾ । ਉਧਾਰ ਲੈਣਾ ਕਿੰਨਾ ਕੁ ਸੁਖਦਾਇਕ ਹੈ ਇਸ ਦਾ ਜਵਾਬ ਹਾਂ ਵਿਚ ਹੋ ਹੀ ਨਹੀਂ ਸਕਦਾ।

ਕੰਮ ਰਿਸ਼ਵਤ ਨਾਲ ਵੀ ਹੁੰਦੇ ਹਨ । ਰਿਸ਼ਵਤ ਲੈਣ ਵਾਲੇ ਇਸ ਵਿਚ ਸੰਗ ਸ਼ਰਮ ਮਹਿਸੂਸ ਨਹੀਂ ਕਰਦੇ । ਰਿਸ਼ਵਤ ਲੈਣ ਵਾਲਾ ਜੇ ਫੜਿਆ ਵੀ ਜਾਏ ਤਾਂ ਉਹ ਸਮਝਦਾ ਹੈ ਕਿ ਮੈਂ ਰਿਸ਼ਵਤ ਦੇ ਕੇ ਛੁੱਟ ਜਾਵਾਂਗਾ । ਰਿਸ਼ਵਤ ਸ਼ਾਸਨ, ਪ੍ਰਸ਼ਾਸਨ, ਨਿਆਂ ਤੇ ਸਰਕਾਰ ਦੇ ਖ਼ਜ਼ਾਨੇ ਦਾ ਲੱਕ ਤੋੜ ਦੇਂਦੀ ਹੈ । ਇਹ ਜਾਇਜ਼-ਨਾਜਾਇਜ਼ ਕਾਬਿਲ-ਨਾਕਾਬਿਲ ਬੰਦਿਆਂ ਦਾ ਫ਼ਰਕ ਮਿਟਾ ਦੇਂਦੀ ਹੈ । ਬਹੁਤੀ ਵਾਰ ਜਾਇਜ਼ ਕੰਮ ਤੇ ਲਾਇਕ ਬੰਦੇ ਨੁਕਸਾਨ ਉਠਾਉਂਦੇ ਹਨ । ਇਸ ਨਾਲ ਵੱਡਾ ਨੁਕਸਾਨ ਤਾਂ ਦੇਸ਼ ਦਾ ਹੁੰਦਾ ਹੀ ਹੈ ਕਿਉਂਕਿ ਪ੍ਰਮੁਖਤਾ ਜੇਬ ਵਿਚ ਆਉਂਦੇ ਪੈਸੇ ਨੂੰ ਦਿੱਤੀ ਜਾਂਦੀ ਹੈ ।

ਕੰਮ ਦਾਨ ਨਾਲ ਵੀ ਹੁੰਦਾ ਹੈ ਪਰ ਦਾਨ ਦੇਣ ਵਾਲਾ ਤੇ ਲੈਣ ਵਾਲਾ ਬਰਾਬਰ ਤਾਂ ਨਹੀਂ ਸਮਝੇ ਜਾ ਸਕਦੇ ਨਾ । ਦਾਨ ਤਾਂ ਪੂਜਾ ਦਾ ਧਾਨ ਹੈ । ਪੂਜਾ ਦਾ ਧਾਨ ਖਾਣ ਵਾਲਿਆਂ ਵਿਚ ਕਿਸ ਤਰ੍ਹਾਂ ਦੀਆਂ ਕਮੀਆਂ ਕਮਜ਼ੋਰੀਆਂ ਪੈਦਾ ਹੋ ਜਾਂਦੀਆਂ ਹਨ, ਇਸ ਬਾਰੇ ਕਿਸੇ ਨੇ ਲਿਖਿਆ ਹੈ :-

ਲੰਗਰ ਦੀਆਂ ਪਰਸਾਦੀਆਂ ਤਿੰਨ ਕੰਮ ਕਰੇਨ ।
ਹੱਡ ਗਾਲ੍ਹਣ, ਮੱਤ ਮਾਰਨ, ਕੰਮ ਕਰਨ ਨਾ ਦੇਣ ।

ਐਸਾ ਵਿਅਕਤੀ ਨਾ ਕੋਈ ਉਸਾਰੂ ਗੱਲ ਸੋਚ ਸਕਦਾ ਹੈ ਨਾ ਕੋਈ ਚੰਗੀ ਗੱਲ ਕਰ ਸਕਦਾ ਹੈ ਤੇ ਨਾ ਹੀ ਸਿਰ ਉਠਾ ਕੇ ਵਿਚਰ ਸਕਦਾ ਹੈ ।

ਕੰਮ ਤਾਂ ਮੰਗਤਿਆਂ ਦੇ ਵੀ ਸਰਦੇ ਹਨ । ਉਹ ਸਮਝਦੇ ਹਨ ਕਿ ਸ਼ਾਮ ਤਕ ਖਾਣ ਜੋਗੀਆਂ ਰੋਟੀਆਂ ਮੰਗ ਲਈਆਂ ਤੇ ਵਿਹਲੇ ਪੈ ਛੱਡਿਆ। ਉਂਜ ਕਈ ਮੰਗਤਿਆਂ ਨੂੰ ਕਿਸੇ ਮਾਲਕ ਵਲੋਂ ਮੰਗਣ ਦਾ ਕੰਮ ਦਿੱਤਾ ਜਾਂਦਾ ਹੈ। ਉਹਨਾਂ ਨੂੰ ਥਾਂ-ਥਾਂ ਚੌਂਕਾਂ

ਵਿਚ, ਗਲੀ ਦੇ ਮੋੜਾਂ 'ਤੇ ਬਿਠਾਇਆ ਜਾਂਦਾ ਹੈ ਤਾਂ ਕਿ ਉਹ ਲੋਕਾਂ ਦੇ ਤਰਸ ਦੇ ਪਾਤਰ ਬਣ ਸਕਣ ਅਤੇ ਉਹਨਾਂ ਦੀਆਂ ਜੇਬਾਂ ਵਿਚੋਂ ਪੈਸੇ ਕਢਾ ਸਕਣ। ਇਹ ਵੀ ਸੁਣਿਆ ਹੈ ਕਿ ਜੇ ਕਿਸੇ ਦਿਨ ਕੋਈ ਮੰਗਤਾ ਘੱਟ ਕਮਾਈ ਕਰੇ ਤਾਂ ਉਸ ਦੇ ਮਾਲਕ ਵਲੋਂ ਉਸ ਨੂੰ ਸਜ਼ਾ ਵੀ ਦਿੱਤੀ ਜਾਂਦੀ ਹੈ। ਉਂਜ ਇਕ ਬੰਦੇ ਬਾਰੇ ਇਹ ਵੀ ਪਤਾ ਲੱਗਾ ਹੈ ਕਿ ਉਹ ਗ਼ਰੀਬੜਾ ਜਿਹਾ ਸੀ। ਮੈਲੇ ਜਿਹੇ ਕੱਪੜੇ। ਉਹ ਇਕ ਵੱਡੇ ਸ਼ਹਿਰ ਵਿਚ ਚਲਾ ਗਿਆ। ਕੋਈ ਉਸ ਦਾ ਜਾਣਕਾਰ ਜਾਂ ਹਮਦਰਦ ਨਹੀਂ ਸੀ। ਜਦੋਂ ਉਸ ਨੂੰ ਭੁੱਖ ਨੇ ਸਤਾਇਆ ਤਾਂ ਉਹ ਇਕ ਅੰਨ੍ਹੇ ਮੰਗਤੇ ਕੋਲ ਜਾ ਕੇ ਖਲੋ ਗਿਆ। ਸੋਚ-ਸੋਚ ਕੇ ਮੰਗਤੇ ਦੇ ਪੈਸੇ ਚੁੱਕਾਂ ਕਿ ਨਾ, ਆਖ਼ਰ ਉਸ ਨੇ ਮੰਗਤੇ ਦੇ ਕੋਲੇ ਵਿਚੋਂ ਪੈਸੇ ਚੁੱਕਣ ਲਈ ਹੱਥ ਵਧਾਇਆ। ਮੰਗਤੇ ਨੇ ਉਸ ਦਾ ਹੱਥ ਫੜ ਲਿਆ। ਉਹ ਵੀ ਝੱਟ ਉਸ ਤੋਂ ਕੁਝ ਦੂਰ ਮੈਲਾ ਜਿਹਾ ਲੀੜਾ ਵਿਛਾ ਕੇ ਅੱਖਾਂ ਮੀਟ ਕੇ ਬੈਠ ਗਿਆ ਤੇ ਆਖਣ ਲੱਗਾ, "ਏ ਬਾਬਾ! ਕੋਈ ਦੇਣਾ ਅੰਧੇ ਮੁਥਾਜ ਕੋ।" ਸਿਆਣਿਆਂ ਦਾ ਇਹ ਵੀ ਕਥਨ ਹੈ ਕਿ ਦੇਸ਼ ਚੋਰੀ ਪਰਦੇਸ਼ ਭਿੱਖਿਆ ਪਰ ਇਹ ਕਿੰਨਾ ਕੁ ਠੀਕ ਹੈ? ਕੀ ਕੋਈ ਇੱਜ਼ਤਦਾਰ ਵਿਅਕਤੀ ਇਸ ਨੂੰ ਪੇਸ਼ੇ ਵਜੋਂ ਅਪਣਾ ਸਕਦਾ ਹੈ?

ਕੰਮ ਕਰਾਉਣ ਲਈ ਤੇ ਸਿਫਾਰਸ਼ਾਂ ਵੀ ਪਵਾਈਆਂ ਜਾਂਦੀਆਂ ਹਨ। ਇਹ ਸਿਫਾਰਸ਼ਾਂ ਵੱਡੇ ਅਫ਼ਸਰਾਂ, ਰਿਸ਼ਤੇਦਾਰਾਂ, ਮਿੱਤਰਾਂ ਸਭ ਦੀਆਂ ਹੁੰਦੀਆਂ ਹਨ। ਉਂਜ ਸਿਫਾਰਸ਼ ਉਸ ਦੀ ਹੀ ਕੀਤੀ ਜਾਂਦੀ ਹੈ ਜਿਸ ਦਾ ਕੰਮ ਨਾਜਾਇਜ਼ ਹੋਵੇ, ਜਿਸ ਨੇ ਕਿਸੇ ਦੂਜੇ ਦਾ ਹੱਕ ਮਾਰਨਾ ਹੋਵੇ। ਜਾਂ ਕਿਸੇ ਨੇ ਨਾ-ਹੱਕ ਹੀ ਕੋਈ ਲਾਭ ਲੈਣਾ ਹੋਵੇ ਪਰ ਜੇ ਤਾਂ ਉਸ ਦਾ ਕੰਮ ਹੋ ਗਿਆ ਤਾਂ ਉਹ ਸਮਝਦਾ ਹੈ ਕਿ ਇਹ ਤਾਂ ਕੰਮ ਹੋ ਹੀ ਜਾਣਾ ਸੀ। ਪੰਜਾਬੀ ਦਾ ਅਖਾਣ ਹੈ—ਕੋਠਾ ਉਸਰਿਆ, ਤਰਖਾਣ ਵਿਸਰਿਆ।

ਕੰਮ ਭਰੱਪੀ ਵੀ ਕਰਦੀ ਹੈ, ਭਾਈਚਾਰਾ ਵੀ ਕਰਦਾ ਹੈ। ਮਨੁੱਖੀ ਕੰਮ, ਲੋੜਾਂ ਜਾਂ ਪ੍ਰਾਪਤੀਆਂ ਸਿਰਫ਼ ਆਰਥਿਕ ਹੀ ਨਹੀਂ ਹੁੰਦੀਆਂ, ਇਹ ਸਮਾਜਕ ਵੀ ਹੁੰਦੀਆਂ ਹਨ, ਰਾਜਨੀਤਕ ਵੀ ਹੁੰਦੀਆਂ ਹਨ। ਕੁਝ ਕਰਨ 'ਤੇ ਜੀਅ ਕਰਦਾ ਹੈ, ਕੁਝ ਬਣਨ 'ਤੇ ਜੀਅ ਕਰਦਾ ਹੈ, ਕੁਝ ਆਦਰ ਮਾਣ ਪ੍ਰਾਪਤ ਕਰਨ 'ਤੇ ਜੀਅ ਕਰਦਾ ਹੈ, ਕੁਝ ਦਾ ਹੋ ਜਾਂਦਾ ਹੈ, ਕੁਝ ਦਾ ਰਹਿ ਜਾਂਦਾ ਹੈ। ਜਿਸ ਦਾ ਹੋ ਜਾਂਦਾ ਹੈ ਉਹ ਹੌਲੀ-ਹੌਲੀ ਆਪਣੇ ਆਪ ਨੂੰ ਕੁਝ ਦਾ ਕੁਝ ਸਮਝਣ ਲੱਗਦਾ ਹੈ। ਦੋਹਾਂ ਅੰਦਰ ਆਪਣੀ ਆਰਥਿਕ ਅਮੀਰੀ, ਰਾਜਨੀਤਕ ਉਚਤਾ, ਸਮਾਜਕ ਵਡਿਆਈ ਦਾ ਹੰਕਾਰ ਵਧਣ ਫੁੱਲਣ ਲੱਗਦਾ ਹੈ। ਜਿਹੜਾ ਰਾਜਨੀਤੀ ਵਾਲੇ ਨੂੰ ਤਾਂ ਤਪੋਂ ਰਾਜ ਤੇ ਰਾਜੋਂ ਨਰਕ ਵੱਲ ਲੈ ਜਾਂਦਾ ਹੈ। ਦੂਜਿਆਂ ਨੂੰ ਵੀ ਨੁਕਸਾਨ ਪਹੁੰਚਾਉਂਦਾ ਹੈ।

ਪਰ ਕੀ ਸੰਸਾਰਕ ਤੌਰ 'ਤੇ ਮਦਦ, ਲਿਹਾਜ਼, ਰਈ, ਦਾਨ ਲੈਣ ਨਾਲ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ? ਲੋੜ ਪੂਰੀ ਹੋਣਾ, ਪੱਖ ਦੀ ਪੂਰਤੀ ਹੋਣਾ, ਰਿਸ਼ਵਤ ਦੇਣਾ, ਮੰਗਣਾ ਆਦਿ ਦਾ ਕਿੰਨਾ ਕੁ ਵੱਡਾ ਥਾਂ ਹੈ? ਜੇ ਕਿਸੇ ਵੀ ਸਾਧਨ ਨਾਲ ਕੁਝ ਪ੍ਰਾਪਤੀ ਹੋ ਜਾਏ ਤਾਂ ਕਿਰਪਾ ਦੇ ਮੁਕਾਬਲੇ ਕਿੱਥੇ ਕੁ ਖਲੋਂਦੀ ਹੈ? ਕਿਤੇ ਵੀ ਨਹੀਂ ਖਲੋਂਦੀ।

ਕਿਰਪਾ ਕਰਨ ਵਾਲਾ ਬਖਸ਼ਸ਼ ਹੀ ਕਰਦਾ ਹੈ, ਮਿਹਰ ਹੀ ਕਰਦਾ ਹੈ, ਦਿਆਲਤਾ

ਹੀ ਵਖਾਉਂਦਾ ਹੈ। ਉਹ ਨਾ ਕਿਸੇ ਦਾ ਲਿਹਾਜ਼ ਕਰਦਾ ਹੈ ਨਾ ਲੋੜ ਪੂਰੀ ਕਰਦਾ ਹੈ, ਨਾ ਰਈ, ਨਾ ਰਿਆਇਤ, ਨਾ ਪੱਖਪਾਤ। ਉਹ ਉਧਾਰ ਨਹੀਂ ਦੇਂਦਾ, ਨਾ ਉਹ ਕਰਜ ਦੇਂਦਾ ਹੈ। ਉਸ ਨੂੰ ਰਿਸ਼ਵਤ ਦੇਣ ਦੀ ਲੋੜ ਨਹੀਂ। ਜੇ ਸਾਡੀ ਮਨ ਮੰਗੀ ਮੁਰਾਦ ਪੂਰੀ ਹੋ ਜਾਂਦੀ ਹੈ ਤਾਂ ਉਹ ਸਾਡੀਆਂ ਚਿਤਵੀਆਂ ਪ੍ਰਾਪਤੀਆਂ ਤੋਂ ਕਿਤੇ ਉਤਾਂਹ ਦੀ ਗੱਲ ਹੈ। ਬਖਸ਼ਸ਼ ਦਾ ਕੋਈ ਮੁੱਲ ਨਹੀਂ, ਬਖਸ਼ਸ਼ ਦਾ ਕੋਈ ਮੁਕਾਬਲਾ ਨਹੀਂ, ਬਖਸ਼ਸ਼ ਦੇ ਕੁਝ ਵੀ ਤੁੱਲ ਨਹੀਂ। ਉਹ ਤਾਂ ਉਸ ਦੀਆਂ ਮਿਹਰਾਂ ਦਾ ਵੱਸਿਆ ਮੀਂਹ ਹੈ ਜਿਸ ਨੇ ਟਿਬੇ ਨਹੀਂ ਵੇਖਣੇ, ਟੋਏ ਨਹੀਂ ਵੇਖਣੇ, ਨਦੀਆਂ ਨਹੀਂ ਵੇਖਣੀਆਂ, ਪਹਾੜ ਨਹੀਂ ਵੇਖਣੇ, ਜਦੋਂ ਵੱਸਣਾ ਹੈ, ਨਿੰਮੀ-ਨਿੰਮੀ ਫੁਹਾਰ ਪਾਉਣੀ ਹੈ ਤਾਂ ਸੁਗੰਧ ਸਮੀਰ ਚੱਲਣ ਦਾ ਅਹਿਸਾਸ ਕਰਨ ਵਾਲੇ ਨੂੰ ਵੱਖਰਾ ਹੀ ਨਸਾ ਹੋਣਾ ਹੈ ਬਸ :-

—ਜਿਸ ਨੋ ਬਖਸੇ ਸਿਫਤਿ ਸਾਲਾਹ ॥
ਨਾਨਕ ਪਾਤਿਸਾਹੀ ਪਾਤਿਸਾਹੁ ॥ (ਮਹਲਾ ੧)
—ਗੁਰ ਕਿਰਪਾ ਤੇ ਮਿਲੈ ਵਡਿਆਈ
ਮਿਲਦੀ ਹੈ ਤਾਂ,
ਹਉਮੈ ਰੋਗੁ ਨ ਤਾਹਾ ਹੇ ॥ (ਮਹਲਾ ੩)

ਜਿਸ ਨੂੰ ਬਖਸ਼ਸ਼ ਦਾ ਆਨੰਦ ਮਾਨਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ ਉਸ ਉੱਤੇ ਹੰਕਾਰ, ਹਉਮੈ, ਅਹਿਮ, ਅਭਿਮਾਨ, ਖ਼ੁਦਪ੍ਰਸਤੀ, ਗੁਮਾਨ; ਖ਼ੁਦਗਰਜ਼ੀ, ਘਮੰਡ, ਗਰਵ ਸਵਾਰ ਨਹੀਂ ਹੁੰਦੇ ਸਗੋਂ ਉਹ ਉਹਨਾਂ ਉੱਤੇ ਸਵਾਰ ਹੁੰਦਾ ਹੈ, ਉਹਨਾਂ ਨੂੰ ਨੱਥ ਕੇ ਰੱਖਦਾ ਹੈ ਤੇ ਸ਼ੁਕਰਾਨਾ ਕਰਦਾ ਹੈ ਦੇਣਹਾਰ ਦਾਤਾਰ ਦਾ।

# ਦੇਹਧਾਰੀ ਗੁਰੂ ਦਾ ਸਥਾਨ

ਸੰਸਾਰ ਵਿਚ ਜਲ ਹੈ, ਥਲ ਹੈ, ਅਕਾਸ਼ ਹੈ, ਬ੍ਰਹਿਮੰਡ ਹੈ। ਥਲ ਵਿਚ ਮਾਰੂਥਲ, ਮੈਦਾਨ ਤੇ ਪਹਾੜ ਹਨ। ਇਹਨਾਂ ਵਿਚ ਬ੍ਰਿਛ ਬੂਟੇ ਹਨ। ਇਹਨਾਂ ਤੋਂ ਉਤਮ ਜੀਵ ਹਨ। ਉਹਨਾਂ ਦੀਆਂ ਸ਼ਾਸਤਰਾਂ ਅਨੁਸਾਰ ੮੪ ਲੱਖ ਜੂਨਾਂ ਦੱਸੀਆਂ ਹਨ। ਉਹ ਜੂਨਾਂ ਪਾਣੀ, ਧਰਤੀ, ਅਕਾਸ਼ ਵਿਚ ਰਹਿੰਦੀਆਂ ਹਨ। ਉਹਨਾਂ ਜੂਨਾਂ ਵਿਚੋਂ ਉਤਮ ਮਨੁੱਖਾ ਦੇਹ ਹੈ ਪਰ ਮਨੁੱਖਾ ਦੇਹ ਨੂੰ ਸੇਵਾ-ਸੰਭਾਲ ਤੇ ਸਿਖਲਾਈ ਦੀ ਲੋੜ ਬਚਪਨ ਤੋਂ ਹੀ ਪੈ ਜਾਂਦੀ ਹੈ। ਇਸ ਨੂੰ ਸਿੱਖਿਆ ਦੇਣ ਵਾਲਾ ਗੁਰੂ ਹੁੰਦਾ ਹੈ।

ਮਨੁੱਖ ਸਭ ਜੂਨਾਂ ਦਾ ਸਰਦਾਰ ਹੈ। ਇਸ ਨੇ ਜੋ ਸਿੱਖਣਾ ਹੈ ਉਹ ਆਪਣੇ ਤੋਂ ਛੋਟੇ ਤੋਂ ਨਹੀਂ, ਵੱਡੇ ਤੋਂ ਸਿੱਖਣਾ ਹੈ। ਆਪਣੇ ਤੋਂ ਛੋਟੀਆਂ ਜੂਨਾਂ ਨੂੰ ਸਿਖਾਉਣਾ ਹੈ ਤੇ ਉਹਨਾਂ ਨੂੰ ਵਰਤਣਾ ਹੈ। ਕੁਦਰਤੀ ਹੈ ਵੱਡਾ, ਮਹਾਨ ਪੁਰਸ਼ ਹੀ ਹੋਵੇਗਾ ਦੇ ਵੀ ਦੇਵਤਾ, ਗੁਰੂ, ਅਵਤਾਰ, ਪੈਗੰਬਰ ਆਦਿ। ਉਹ ਸਰੀਰਧਾਰੀ ਹੋਵੇਗਾ। ਉਹ ਦੇਹਧਾਰੀ ਹੋਣ ਕਰ ਕੇ ਮਨੁੱਖਾ ਦੇਹ ਵਿਚ ਕਰਨ ਵਾਲੀਆਂ ਕਿਰਿਆਵਾਂ ਤਾਂ ਸਾਧਦਾ ਨਜ਼ਰ ਆਵੇਗਾ ਪਰ ਉਸ ਦਾ ਬੌਧਿਕ ਪੱਧਰ, ਅਧਿਆਤਮਿਕ ਪੱਧਰ ਅਤੇ ਉਸ ਦੀ ਸ਼ਖ਼ਸੀਅਤ ਤੇ ਕਰਨੀ ਹੋਰ ਮਨੁੱਖਾਂ ਤੋਂ ਕਿਤੇ ਉੱਤਮ ਹੋਵੇਗੀ।

ਮਨੁੱਖ ਕਿਸੇ ਪਸ਼ੂ-ਪੰਛੀ ਦਾ ਦ੍ਰਿਸ਼ਟਾਂਤ ਦੇ ਸਕਦਾ ਹੈ, ਕਿਸੇ ਪੱਥਰ ਨੂੰ ਪੂਜਣ ਯੋਗ ਬਣਾ ਸਕਦਾ ਹੈ ਪਰ ਹੋਰ ਜੂਨ ਜਾਂ ਮਨੁੱਖ ਦੀ ਕਿਰਤ ਭਾਵੇਂ ਛੈਣੀ ਹਥੌੜੇ, ਬੁਰਸ਼ ਜਾਂ ਕਲਮ ਨਾਲ ਚਿਤਰੀ-ਲਿਖੀ ਹੋਵੇ, ਸਲਾਹੁਣਯੋਗ ਵੀ ਹੋ ਸਕਦੀ ਹੈ, ਉਸ ਨੂੰ ਪੂਜਣ ਦੀ ਪਰੰਪਰਾ ਵੀ ਚੱਲ ਸਕਦੀ ਹੈ, ਉਸ ਨੂੰ ਉਸ ਦੇ ਕਰਤਾ ਦੇ ਬਰਾਬਰ ਵੀ ਕੋਈ ਕਹਿ ਸਕਦਾ ਹੈ ਪਰ ਕਿਰਤ ਕਰਤਾ ਨਾਲੋਂ ਵੱਡੀ ਨਹੀਂ ਹੋ ਸਕਦੀ। ਕਰਤਾ, ਪੁਰਖ ਹੀ ਹੋਵੇਗਾ।

ਅਣਭੋਲ, ਸਾਊ, ਸਧਾਰਨ ਮਨੁੱਖ ਨੇ ਕੁਦਰਤ ਦੀਆਂ ਸ਼ਕਤੀਆਂ ਦਾ ਪਾਰਾਵਾਰ ਨਾ ਪਾ ਸਕਣ ਕਰ ਕੇ ਉਹਨਾਂ ਨੂੰ ਪੂਜਣ ਲਈ ਪੂਜਾ ਦੇ ਸਥਾਨ ਬਣਾਏ ਤੇ ਪੂਜਾ ਕਰਨੀ ਸ਼ੁਰੂ ਕੀਤੀ ਪਰ ਉਸ ਪੂਜਾ-ਘਰ ਵਿਚ ਘੜ ਕੇ ਜਿਸ ਮੂਰਤੀ ਨੂੰ ਸਥਾਪਤ ਕੀਤਾ ਉਸ ਬਾਰੇ ਸਹਿਜੇ ਹੀ ਬੁੱਤਘਾੜੇ ਦੇ ਬੋਲ ਫੁਰ ਪਏ :-

"ਮੇਰੇ ਹੀ ਹਾਥੋਂ ਸੇ ਤਰਾਸ਼ੇ ਹੂਏ ਪੱਥਰ ਕੇ ਸਨਮ,
ਆਜ ਬੁਤਖਾਨੇ ਮੇਂ ਭਗਵਾਨ ਬਨੇ ਬੈਠੇ ਹੈਂ।"

ਘੜਨਹਾਰ ਮਨੁੱਖ ਹੈ, ਸੋ ਉਸ ਤੋਂ ਵੱਡਾ ਹੈ। ਸਾਰੇ ਮਨੁੱਖਾਂ ਨੂੰ ਵੀ ਕਿਸੇ ਨੇ ਘੜਿਆ ਹੈ ਤੇ ਸਾਰੇ ਬ੍ਰਹਿਮੰਡ ਨੂੰ ਵੀ, ਉਸੇ ਦਾ ਪਸਾਰਾ ਪਸਾਰਿਆ ਹੈ। ਉਹ ਪ੍ਰਭੂ ਆਪ ਘੜਨ ਭੰਨਣਹਾਰ ਹੈ। ਜਦ ਉਹ ਮਨੁੱਖਾ ਦੇਹ ਵਿਚ ਸੰਸਾਰ ਦੇ ਉਧਾਰ ਲਈ ਆਉਂਦਾ ਹੈ ਤਾਂ ਦੇਹਧਾਰੀ ਸਤਿਗੁਰੂ ਹੁੰਦਾ ਹੈ। ਜੇ ਉਸ ਦੇ ਬੁੱਤ ਬਣਾਈਏ, ਉਸ ਦੀਆਂ ਤਸਵੀਰਾਂ ਖਣਵਾਈਏ, ਛਪਵਾਈਏ ਤਾਂ ਉਸ ਦੀ ਥਾਂ ਨਹੀਂ ਲੈ ਸਕਦੇ।

ਮਨੁੱਖ ਪਾਹਨ ਪੂਜਾ ਤੋਂ ਗ੍ਰੰਥ ਪੂਜਾ ਵਲ ਵਧਦਾ ਹੈ। ਉਹ ਮਹਾਨ ਪੁਰਸ਼ਾਂ ਦੇ ਰਚੇ ਗ੍ਰੰਥਾਂ ਦੀ ਮਹਾਨਤਾ ਵਧਾਉਣ ਲਈ, ਉਹਨਾਂ ਦੀ ਕਈ ਵਿਸ਼ੇਸ਼ਣ ਲਾ ਕੇ ਵਡਿਆਈ ਕਰਦਾ ਹੈ। ਉਸ ਦਾ ਕਾਵਿ ਮਨ ਮਨੁੱਖ ਨੂੰ ਹੀ ਗ੍ਰੰਥ ਦਾ ਅਵਤਾਰ ਬਣਾ ਕੇ ਪੇਸ਼ ਕਰਦਾ ਹੈ। ਪ੍ਰਸਿੱਧ ਇਤਿਹਾਸਕ, ਸਾਹਿਤਕਾਰ ਕਵੀ ਚੂਣਾਮਣੀ ਭਾਈ ਸੰਤੋਖ ਸਿੰਘ ਨੇ ਲਿਖਿਆ ਹੈ ਕਿ ਬਾਣੀ ਰਚਨਾ ਕਰਨ ਵਾਲੇ ਭੱਟ ਵੇਦਾਂ ਦਾ ਅਵਤਾਰ ਸਨ। ਇਕ-ਇਕ ਵੇਦ ਨੇ ਚਾਰ-ਚਾਰ ਭੱਟਾਂ ਦੇ ਰੂਪ ਵਿਚ ਅਵਤਾਰ ਧਾਰਿਆ।

ਵੇਦ ਰਚਨਾ ਭਾਵੇਂ ਵਡਮੁੱਲੀ ਭਾਰਤੀ ਪਰੰਪਰਾ ਦੀ ਗਿਆਨ ਪ੍ਰਦਾਨ ਕਰਨ ਵਾਲੀ ਕਿਰਤ ਹੈ, ਉਹ ਬ੍ਰਹਮਾ ਦੀ ਰਚਨਾ ਕਹੇ ਜਾਂਦੇ ਹਨ। ਪਰ ਉਹ ਜੀਵਧਾਰੀ ਨਹੀਂ ਨਿਰਜੀਵ ਹਨ। ਕੋਈ ਵੀ ਗ੍ਰੰਥ ਜੀਵਧਾਰੀ ਨਹੀਂ, ਨਾ ਉਹ ਜੀਵਧਾਰੀਆਂ ਵਾਂਗ ਜਨਮ ਲੈ ਸਕਦਾ ਹੈ, ਵੱਧ ਫੁੱਲ ਸਕਦਾ ਹੈ, ਨਾ ਮਰ ਸਕਦਾ ਹੈ। ਨਾ ਇਕ ਗ੍ਰੰਥ ਦੂਜੇ ਗ੍ਰੰਥ ਨੂੰ ਜਨਮ ਦੇਣ ਲਈ ਮਾਤਾ ਪਿਤਾ ਦੀ ਭੂਮਿਕਾ ਨਿਭਾ ਸਕਦਾ ਹੈ, ਨਾ ਗ੍ਰੰਥ ਗ੍ਰੰਥਾਕਾਰ ਤੋਂ ਵੱਡਾ ਹੋ ਸਕਦਾ ਹੈ, ਨਾ ਦੇਹਧਾਰੀ ਮਨੁੱਖ ਦੀ ਬਰਾਬਰੀ ਕਰ ਸਕਦਾ ਹੈ।

ਦੇਹਧਾਰੀ ਗੁਰੂ ਦਾ ਕੋਈ ਬਚਨ ਸਮਝ ਨਾ ਆਵੇ, ਕੋਈ ਸ਼ੰਕਾ ਨਵਿਰਤ ਕਰਨੀ ਹੋਵੇ, ਕੋਈ ਅਰਜ ਕਰਨੀ ਹੋਵੇ, ਗੁਰੂ ਕਿਰਪਾ ਕਰਦਾ ਹੈ। ਬਚਨ ਕਰ ਕੇ ਸੰਤੁਸ਼ਟ ਕਰਦਾ ਹੈ ਪਰ ਜੇ ਬਾਣੀ ਦੀ ਲਿਖਤ ਸਮਝ ਨਾ ਆਏ ਤਾਂ ਬਾਣੀ ਖ਼ੁਦ ਨਹੀਂ ਸਮਝਾ ਸਕਦੀ, ਉਸ ਬਾਰੇ ਚਿੰਤਨ, ਮਨਨ, ਅਧਿਐਨ ਕੋਈ ਮਹਾ ਵਿਦਵਾਨ ਕਰੇਗਾ ਤੇ ਉਸ ਵਿਚ ਨਾ ਸਮਝ ਆਉਣ ਵਾਲੇ ਭਾਵ ਨੂੰ ਸਪਸ਼ਟ ਕਰੇਗਾ। ਐਸਾ ਕਾਰਜ ਕਰਨ ਵਾਲਾ ਹੋਵੇਗਾ ਮਨੁੱਖ ਹੀ। ਉਸ ਤੋਂ ਹੌਲੀ ਪੱਧਰ ਦਾ ਕੋਈ ਜੀਵ ਹੋਣ ਬਾਰੇ ਤਾਂ ਸੋਚ ਹੀ ਨਹੀਂ ਸਕਦੇ। ਆਪਣੇ ਤੋਂ ਘੱਟ ਸਿਆਣਾ ਤੇ ਕਰਨੀ ਵਾਲਾ ਮਨੁੱਖ ਵੀ ਨਹੀਂ ਹੋਵੇਗਾ। ਕਿਉਂਕਿ ਸਿਖਣ ਲਈ ਆਪਣੇ ਤੋਂ ਚੰਗੇ ਸਿਆਣੇ, ਸੁਘੜ, ਸੁਜਾਨ ਕੋਲ ਹੀ ਪਹੁੰਚ ਕਰੀਦੀ ਹੈ।

ਸੁਘੜ ਸਿਆਣਾ ਪਹੁੰਚਿਆ ਹੋਇਆ ਪਰਮ ਮਨੁੱਖ ਜੋ ਸਤਿਗੁਰੂ ਹੈ ਅਤੇ ਕਹਿੰਦਾ ਹੈ, ਮੈਂ ਸਤਿਗੁਰੂ ਨਹੀਂ ਹਾਂ, ਪਰਮ ਪੁਰਖ ਦਾ ਦਾਸ ਹਾਂ, ਇਹ ਉਸ ਦੀ ਨਿਮਰਤਾ ਹੈ। ਉਸ ਅੰਦਰ ਸਾਰੇ ਗੁਣ ਹਨ ਅਤੇ ਇਹ ਨਿਮਰਤਾ ਉਸ ਦੀ ਮਨੁੱਖ ਨੂੰ ਸਿੱਖਿਆ ਦੇਣ ਲਈ ਹੈ। ਸਿੱਖਿਆ ਬਾਣੀ ਵੀ ਦੇਂਦੀ ਹੈ ਪਰ ਉਸ ਨੂੰ ਜੋ ਉਸ ਦਾ ਅਧਿਐਨ ਕਰਦਾ ਹੈ, ਉਸ ਦੀਆਂ ਟੇਪਾਂ ਸੁਣਦਾ ਹੈ ਤੇ ਉਸ ਦੇ ਅਰਥ ਸਮਝਦਾ ਹੈ। ਸਿੱਖਿਆ ਦਾ ਲਾਭ ਤਾਂ ਅਮਲ 'ਤੇ ਨਿਰਭਰ ਕਰਦਾ ਹੈ। ਅਮਲ ਕਰਨ ਲਈ ਜੇ ਅੰਦਰੋਂ ਪ੍ਰੇਰਨਾ ਨਹੀਂ ਉਠਦੀ ਤਾਂ ਸਤਿਗੁਰੂ ਚੇਤਾਵਨੀ ਦੇਂਦਾ ਹੈ, ਚੇਤਾ ਕਰਵਾਉਂਦਾ ਹੈ ਪਰ

ਗੁਰਬਾਣੀ ਵਿਚ ਪੁਰਖ ਗੁਰੂ ਵਰਗੇ ਨਿਮਰਤਾ ਆਦਿ ਗੁਣ ਨਹੀਂ, ਨਾ ਉਹ ਆਪਣੇ ਅਰਥ ਸਪਸ਼ਟ ਕਰ ਸਕਦੀ ਹੈ।

ਮਨੁੱਖ ਆਪਣੇ ਮਨ ਦੀ ਭਟਕਣਾ ਦੂਰ ਕਰਨ ਲਈ ਕਿਤੇ ਨਾ ਕਿਤੇ ਮੱਥਾ ਟੇਕਦਾ ਹੈ। ਕੁਦਰਤੀ ਤੌਰ ਉੱਤੇ ਜਿੱਥੇ ਮੱਥਾ ਟੇਕਦਾ ਹੈ ਉਸ ਨੂੰ ਪੂਜਣਯੋਗ ਮੰਨਦਾ ਹੈ। ਇਸ ਸੰਸਾਰ ਵਿਚ ਪ੍ਰਚਲਤ ਤਿੰਨ ਰੂਪਾਂ ਦੀ ਚਰਚਾ ਪਹਿਲਾਂ ਸ਼ੁਰੂ ਹੋ ਚੁੱਕੀ ਹੈ। ਉਹ ਰੂਪ ਹਨ–ਮੂਰਤੀ, ਗ੍ਰੰਥ ਅਤੇ ਦੇਹਧਾਰੀ। ਜੇ ਇਹਨਾਂ ਨੂੰ ਗੁਰੂ ਦਾ ਦਰਜਾ ਦੇਣਾ ਹੋਵੇ ਤਾਂ ਦੇਹਧਾਰੀ ਨੂੰ ਹੀ ਦੇਣਾ ਬਣਦਾ ਹੈ ਕਿਉਂਕਿ ਬਾਕੀ ਉਸ ਦੇ ਬਣਾਏ ਹੋਏ ਹਨ।

ਸਿੱਖ ਪਰੰਪਰਾ ਵਿਚ ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਆਪਣੀ ਰਜ਼ਾ ਅਨੁਸਾਰ, ਅਧਿਆਤਮਕ ਸੋਝੀ ਦੇਣ ਲਈ, ਸਤਿਗੁਰੂ ਸਾਹਿਬਾਨ ਨੇ ਉਪਦੇਸ਼ ਦਿੱਤੇ ਹਨ, ਬਾਣੀ ਰਚੀ ਹੈ। ਉਸੇ ਬਾਣੀ ਦੇ ਦੋ ਵੱਖ-ਵੱਖ ਗ੍ਰੰਥ ਹਨ।

ਇਕ ਸ੍ਰੀ ਆਦਿ ਗ੍ਰੰਥ ਸਾਹਿਬ ਜਿਸ ਵਿਚ ਦਸਵੇਂ ਪਾਤਸ਼ਾਹ ਤੋਂ ਪਹਿਲੇ ੯ ਵਿਚੋਂ ੬ ਸਤਿਗੁਰੂ ਸਾਹਿਬਾਨ ਜਿਨ੍ਹਾਂ ਬਾਣੀ ਰਚੀ, ਉਹਨਾਂ ਦੀ ਬਾਣੀ ਸੰਕਲਿਤ ਹੈ। ਉਸ ਵਿਚ ਸਮਾਨ ਵਿਚਾਰਧਾਰਾ ਵਾਲੇ ਸੰਤਾਂ, ਭਗਤਾਂ, ਭੱਟਾਂ, ਰਾਗੀਆਂ ਆਦਿ ਦੀ ਬਾਣੀ ਵੀ ਸ਼ਾਮਲ ਕੀਤੀ ਗਈ ਹੈ।

ਦੂਜਾ ਸ੍ਰੀ ਦਸਮ ਗ੍ਰੰਥ ਹੈ। ਇਸ ਵਿਚ ਕਲਗੀਧਰ ਪਾਤਸ਼ਾਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਹੈ। ਸਿੱਖ ਪਰੰਪਰਾ ਵਿਚ, ਛੋਟੇ ਵੱਡੇ ਗੁਰਦੁਆਰਿਆਂ ਵਿਚ ਪਹਿਲਾਂ ਦੋਹਾਂ ਗ੍ਰੰਥਾਂ ਦਾ ਪ੍ਰਕਾਸ਼ ਕੀਤਾ ਜਾਂਦਾ ਸੀ, ਉਹਨਾਂ ਤੋਂ ਪਾਠ ਕੀਤਾ ਜਾਂਦਾ ਸੀ। ਬੀੜਾਂ ਹੱਥ ਲਿਖਤ ਸਨ, ਸੋ ਸੀਮਤ ਸਨ, ਆਮ ਘਰਾਂ ਤਕ ਨਹੀਂ ਸਨ ਪਹੁੰਚ ਸਕੀਆਂ। ਦੂਜਾ ਕਾਰਨ : ਜਨ-ਸਾਧਾਰਨ ਇਸ ਨੂੰ ਲਿਖਵਾਉਣ ਦੀ ਮੋਖ ਨਹੀਂ ਸੀ ਦੇ ਸਕਦਾ। ਸ਼ਰਧਾਲੂ ਸੰਬੰਧਿਤ ਥਾਂ ਉੱਤੇ ਜਾ ਕੇ ਪਾਠ ਕਰ, ਕਰਾ ਆਉਂਦੇ ਸਨ। ਦੇਹਧਾਰੀ ਗੁਰੂ ਦੀ ਪਰੰਪਰਾ ਚਲਦੀ ਸੀ, ਉਸ ਨੂੰ ਮੰਨਣ ਵਾਲੇ ਉਸ ਤੋਂ ਉਪਦੇਸ਼ ਪ੍ਰਾਪਤ ਕਰ ਕੇ ਆਪਣੇ ਜੀਵਨ ਦਾ ਭਲਾ ਕਰਦੇ ਸਨ।

ਦੇਹਧਾਰੀ ਗੁਰੂ ਦੀ ਪਰੰਪਰਾ ਯਥਾ ਵੱਤ ਚਲਦੀ ਰਹੀ ਹੈ ਪਰ ਕਈ ਇਸ ਪਰੰਪਰਾ ਤੋਂ ਕਿਨਾਰਾ ਕਰਨ ਵਾਲਿਆਂ ਨੇ ਗ੍ਰੰਥ ਗੁਰੂ ਦਾ ਸਿਧਾਂਤ ਘੜ ਲਿਆ ਹੈ ਅਤੇ ਭਾਵੇਂ ਉਹ ਦਸਮ ਗੁਰੂ ਦੇ ਸਾਜੇ ਨਿਵਾਜੇ ਸਿੱਖ ਅਖਵਾਉਂਦੇ ਸਨ, ਉਹਨਾਂ ਇਕ ਗ੍ਰੰਥ ਨੂੰ ਗੁਰੂ ਮਨਵਾਉਣ ਲਈ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਕਰਨਾ ਹੌਲੀ-ਹੌਲੀ ਬੰਦ ਕਰ ਦਿੱਤਾ ਹੈ। ਅੱਜ ਨਾਮਧਾਰੀ ਤੇ ਨਿਹੰਗ ਸਿੰਘਾਂ ਤੋਂ ਬਿਨਾਂ ਸ਼ਾਇਦ ਹੀ ਕਲਗੀਧਰ ਦਾ ਕੋਈ ਸਿੱਖ ਸ੍ਰੀ ਦਸਮ ਗ੍ਰੰਥ ਦਾ, ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪਾਠ ਕਰਨ ਵਾਂਗ ਪਾਠ ਜਾਂ ਅਖੰਡ ਪਾਠ ਕਰਦਾ, ਕਰਵਾਉਂਦਾ ਹੋਵੇ।

ਮਹਾਨ ਕੋਸ਼ ਪੜ੍ਹਿਆਂ ਇਹ ਗੱਲ ਸਾਹਮਣੇ ਆਈ ਹੈ ਕਿ ਛਪੇ ਹੋਏ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਇਕ ਬੀੜ ਦੇ ਰੂਪ ਵਿਚ ਪ੍ਰਕਾਸ਼ ਕਰਨਾ ਪਹਿਲਾਂ ਇਕ ਤਰ੍ਹਾਂ ਨਾਲ ਗ਼ੈਰ-ਕਾਨੂੰਨੀ ਸੀ। ਭਾਈ ਕਾਨ੍ਹ ਸਿੰਘ ਜੀ ਮਹਾਨ ਕੋਸ਼ ਵਿਚ ਇਕ ਥਾਂ 'ਤੇ ਲਿਖਦੇ

ਹਨ ਕਿ ਇਸ ਦੀਆਂ ਸਭ ਤੋਂ ਪਹਿਲਾਂ ੫ ਸੈਂਚੀਆਂ ਛਪਾਈ ਦੇ ਯੁਗ ਵਿਚ ਛਾਪੀਆਂ ਗਈਆਂ ਸਨ। ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਲੋਂ ਉਹਨਾਂ ਨੂੰ ਇਕ ਬੀੜ ਦੇ ਰੂਪ ਵਿਚ ਛਾਪਣ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਦੀ ਚੇਤਾਵਨੀ ਦਿੱਤੀ ਗਈ ਸੀ। ਮਹਾਨ ਕੋਸ਼, ਚੌਥੀ ਵਾਰ ਦੇ ਸਫ਼ਾ ੪੮੯ ਉੱਤੇ ਲਿਖਿਆ ਹੈ। ਛਾਪਾ–"ਸ੍ਰੀ ਗੁਰੂ ਗ੍ਰੰਥ ਸਾਹਿਬ ਛੋਟੇ ਆਕਾਰ ਦਾ ਪੰਜ ਜਿਲਦਾਂ ਵਿਚ ਸਭ ਤੋਂ ਪਹਿਲਾਂ ਟਾਇਪ ਦੇ ਅੱਖਰਾਂ ਵਿਚ ਹੀਰਾ ਨੰਦ ਨੇ ਹੀ ਸੰਮਤ ਨਾਨਕਸ਼ਾਹੀ ੪੨੦ ਵਿਚ ਛਾਪਿਆ ਹੈ।" (੧੮੮੯ ਈ:) ਏਸੇ ਸਫ਼ੇ ਉੱਤੇ ਫੁਟ ਨੋਟ ਵਿਚ ਲਿਖਿਆ ਹੈ :-

"ਇਹਨਾਂ ਜਿਲਦਾਂ ਬਾਬਤ ਚੇਤ ਵਦੀ ੫ ਸੰਮਤ ੧੯੪੫, ਨਾਨਕ ਸ਼ਾਹੀ ੪੨੦ ਨੂੰ ਦਫ਼ਤਰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਜੀ ਤੋਂ ਹੇਠ ਲਿਖਿਆ ਇਸ਼ਤਿਹਾਰ ਜਾਰੀ ਹੋਇਆ :

ਇਸ ਇਸ਼ਤਿਹਾਰ ਦੁਆਰਾ ਹਰ ਖਾਸ ਅਤੇ ਆਮ ਅੱਗੇ ਪ੍ਰਗਟ ਕੀਤਾ ਜਾਂਦਾ ਹੈ ਕਿ ਇਹਨਾਂ ਪੋਥੀਆਂ ਨੂੰ ਇਕਤ੍ਰ ਕਰ ਕੇ ਇਕ ਜਿਲਦ ਕੋਈ ਨਾ ਕਰਾਵੇ। ਜੋ ਕੋਈ ਇਸ ਇਸ਼ਤਿਹਾਰ ਦੇ ਵਿਰੁਧ ਕਰੇਗਾ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਬਿਅਦਬੀ ਕਰਨ ਵਾਲਾ ਸਮਝਿਆ ਜਾਵੇਗਾ ਅਤੇ ਲੋਕ ਪਰਲੋਕ ਵਿਚ ਵਾਹਿਗੁਰੂ ਦਾ ਦੇਣਹਾਰ ਹੋਵੇਗਾ ਅਰ ਉਸ ਨੂੰ ਕਾਨੂੰਨ ਫੌਜਦਾਰੀ ਦੀਆਂ ਕਈ ਏਕ ਦਫਾ ਬਮੂਜਬ ਸਰਕਾਰ ਦੇ ਸਾਹਮਣੇ ਪੰਥ ਨੂੰ ਜਵਾਬ ਦੇਣਾ ਪਵੇਗਾ।"

ਦਸਤਖਤ<br>
ਸਰਦਾਰ ਮਾਨ ਸਿੰਘ ਸਾਹਿਬ ਸੀ-ਆਈ-ਈ-<br>
ਸਰਦਾਰ ਬਹਾਦਰ, ਮੇਜਰ, ਰਸਾਲਦਾਰ, ਆਨਰੇਰੀ<br>
ਮੈਜਿਸਟਰੇਟ ਸਰਬਰਾਹ ਗੁਰਦੁਆਰਿਆਨ<br>
ਸ੍ਰੀ ਅੰਮ੍ਰਿਤਸਰ, ਪ੍ਰੈਜ਼ੀਡੈਂਟ ਸਿੰਘ ਸਭਾ,<br>
ਸ੍ਰੀ ਅੰਮ੍ਰਿਤਸਰ

ਸਮਾਂ ਪਾ ਕੇ ਗੁਰੂਆਂ ਦੇ ਗ੍ਰੰਥ ਦੀਆਂ ਇਹ ਸੈਂਚੀਆਂ ਕਿਉਂ ਇਕੱਠੀਆਂ ਕੀਤੀਆਂ ਗਈਆਂ ਜਾਂ ਪੰਜ ਦੀਆਂ ਦੋ, ਚਾਰ ਜਾਂ ਅੱਠ ਕਿਉਂ ਕੀਤੀਆਂ ਗਈਆਂ। ਇਹ ਕਿਸੇ ਗੁਰੂ ਦੇ ਹੁਕਮ ਨਾਲ ਨਹੀਂ ਹੋਇਆ, ਦੇਹਧਾਰੀ ਸਿੱਖਾਂ ਨੇ ਆਪੇ ਹੀ ਕੀਤਾ ਉਹ ਹੀ ਜਾਨਣ ਪਰ ਦੇਹਧਾਰੀ ਗੁਰੂ ਦੇ ਉਪਾਸ਼ਕ ਕਿਸੇ ਮਨਮਤ ਦੇ ਸੰਕਟ ਤੋਂ ਮੁਕਤ ਰਹਿੰਦੇ ਹਨ ਕਿਉਂਕਿ ਉਹਨਾਂ ਨੂੰ ਰਹਿਨੁਮਾਈ ਦੇਣ ਵਾਲਾ ਸਤਿਗੁਰੂ ਹਾਜ਼ਰ ਨਾਜ਼ਰ ਰਹਿੰਦਾ ਹੈ।

ਜੇ ਇਕ ਹੋਰ ਨਜ਼ਰੀਏ ਤੋਂ ਸੋਚੀਏ ਤਾਂ ਭਾਵੇਂ ਕਿਸੇ ਥਾਂ ਮੂਰਤੀ ਸਥਾਪਤ ਕੀਤੀ ਹੋਵੇ, ਭਾਵੇਂ ਕਿਸੇ ਥਾਂ ਗ੍ਰੰਥ ਦਾ ਪ੍ਰਕਾਸ਼ ਕੀਤਾ ਹੋਵੇ ਉਥੇ ਵੀ ਲੋੜ ਕਿਸੇ ਵਿਅਕਤੀ ਦੀ ਹੁੰਦੀ ਹੈ। ਉਹ ਪੁਜਾਰੀ ਹੋ ਸਕਦਾ ਹੈ, ਭਾਈ ਹੋ ਸਕਦਾ ਹੈ, ਮਹੰਤ ਜਾਂ ਕੋਈ ਹੋਰ। ਸ਼ਾਇਦ ਲੋਕਾਂ ਦੀ ਏਸੇ ਲੋੜ ਕਰ ਕੇ ਕਈ ਥਾਵਾਂ ਉੱਤੇ ਕਈ ਸਾਧਾਂ ਸੰਤਾਂ ਨੇ ਆਪਣੇ ਨਿੱਜੀ ਮੰਦਰ ਜਾਂ ਗੁਰਦੁਆਰੇ ਬਣਾ ਲਏ ਹਨ। ਉਂਜ ਅਖੌਤੀ ਤੌਰ ਉੱਤੇ

ਪੂਜਾ ਤਾਂ ਭਗਵਾਨ ਦੀਆਂ ਮੂਰਤੀਆਂ ਦੀ ਕਰਵਾਉਂਦੇ ਹਨ ਜਾਂ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਾਉਂਦੇ ਹਨ, ਉਸ ਨੂੰ ਗੁਰੂ ਕਹਿੰਦੇ ਹਨ ਪਰ ਉਹਨਾਂ ਥਾਵਾਂ ਉੱਤੇ ਸ਼ਰਧਾਲੂਆਂ ਦੀ ਭੀੜ ਉਹਨਾਂ ਸੰਤਾਂ ਮਹਾਤਮਾਵਾਂ ਕਰ ਕੇ ਆਉਂਦੀ ਹੈ, ਉਹਨਾਂ ਦਾ ਜਸ ਸੁਣ ਕੇ ਉਹਨਾਂ ਕੋਲ ਆਪਣੀਆਂ ਲੋੜਾਂ ਥੋੜਾਂ ਲਈ ਮੰਨਤਾਂ ਮੰਨਣ ਵਾਸਤੇ ।

ਸੋ ਅਸਿੱਧੇ ਰੂਪ ਵਿਚ ਦੇਹਧਾਰੀ ਗੁਰੂ ਨੂੰ ਮੰਨਣ ਤੋਂ ਪਾਸਾ ਵੱਟਣ ਵਾਲਿਆਂ ਲਈ ਦੇਹਧਾਰੀ ਨੂੰ ਸਾਧੂ ਸੰਤ, ਮਹਾਤਮਾ ਮੰਨਣ ਤੋਂ ਪ੍ਰਹੇਜ਼ ਨਹੀਂ, ਸ਼ਾਇਦ ਇਹ ਉਹਨਾਂ ਦੀ ਲੋੜ ਜਾਂ ਮਜਬੂਰੀ ਹੈ ।

ਦੇਹਧਾਰੀ ਗੁਰੂ ਦੇ ਉਪਾਸ਼ਕ ਸਿੱਧੇ ਸਤਿਗੁਰੂ ਦੇ ਚਰਨਾਂ ਨਾਲ ਪ੍ਰੀਤ ਰੱਖਦੇ ਹਨ। ਉਹਨਾਂ ਦੀ ਆਪਣੇ ਸਤਿਗੁਰੂ 'ਤੇ ਪ੍ਰਤੀਤ ਹੁੰਦੀ ਹੈ, ਸਿਦਕ ਭਰੋਸਾ ਹੁੰਦਾ ਹੈ। ਉਹ ਭਲੀ-ਭਾਂਤ ਜਾਣਦੇ ਹਨ ਕਿ ਇਹੀ ਅਕਾਲ ਪੁਰਖ ਦਾ ਸਰਗੁਣ ਸਰੂਪ ਹੈ। ਸਾਧੂ, ਸੰਤ, ਮਹਾਤਮਾ ਏਸੇ ਦੇ ਬਣਾਏ ਹੋਏ ਹਨ। ਇਹ ਸਾਨੂੰ ਸੰਸਾਰ ਵਿਚ ਰਹਿ ਕੇ ਪ੍ਰਭੂ ਭਗਤੀ ਕਰਨ ਤੇ ਸਮੁੱਚਾ ਜੀਵਨ ਗੁਜ਼ਾਰਨ ਦਾ ਰਾਹ ਦੱਸਦੇ ਹਨ। ਏਸੇ ਦੀ ਕਿਰਪਾ ਨਾਲ, ਏਸੇ ਦੇ ਹੁਕਮ ਵਿਚ ਰਹਿ ਕੇ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੁੰਦਾ ਹੈ। ਸੋ ਦੇਹਧਾਰੀ ਗੁਰੂ ਦਾ ਸਥਾਨ ਸਭ ਤੋਂ ਉੱਚਾ ਹੈ।

# ਦੇਹਧਾਰੀ ਗੁਰੂ ਦੀ ਲੋੜ

ਮਨੁੱਖ ਜਨਮ ਜ਼ਾਤ ਕਰਕੇ ਹੋਰ ਜੀਵਾਂ ਤੋਂ ਵੱਖਰਾ ਹੈ। ਇਸ ਦਾ ਸਰੀਰਕ ਵਿਕਾਸ ਹੋਣ ਦੇ ਨਾਲ-ਨਾਲ ਸਮਾਜਕ, ਬੌਧਿਕ, ਅਧਿਆਤਮਕ ਆਦਿ ਪੱਖੋਂ ਵੀ ਵਿਕਾਸ ਹੁੰਦਾ ਹੈ। ਇਸ ਵਿਕਾਸ ਵਿਚ ਅਗਵਾਈ ਦੀ ਲੋੜ ਹੈ। ਉਹ ਅਗਵਾਈ ਪ੍ਰਾਪਤ ਕਰ ਕੇ ਮਨੁੱਖ ਸੁਚੱਜਾ ਜੀਵਨ ਜੀਣ ਦੇ ਗੁਰ ਸਿੱਖਦਾ ਹੈ। ਮਨੁੱਖ ਦੇ ਸਰਬਪੱਖੀ ਵਿਕਾਸ ਲਈ, ਗੁਰ ਸਿਖਾਉਣ ਵਾਲਾ ਗੁਰੂ ਹੁੰਦਾ ਹੈ। ਭਾਵੇਂ ਜੀਵਨ ਦੇ ਹੋਰ ਖੇਤਰਾਂ ਵਿਚ ਵੀ ਅਗਵਾਈ ਦੀ ਲੋੜ ਹੈ ਪਰ ਜਿਹੜਾ ਸਮਰੱਥਾਵਾਨ ਮਹਾਂਪੁਰਸ਼ ਅਧਿਆਤਮਕ ਖੇਤਰ ਵਿਚ ਅਗਵਾਈ ਦੇਂਦਾ ਹੈ, ਉਹੀ ਗੁਰੂ ਜਾਂ ਸਤਿਗੁਰੂ ਹੈ।

ਭਾਰਤੀ ਪਰੰਪਰਾ ਰੂਹਾਨੀਅਤ ਦੀ ਸਿੱਖਿਆ ਦੇਣ ਵਾਲੇ ਗੁਰੂਆਂ ਦੀ ਪ੍ਰੋੜਤਾ ਕਰਦੀ ਹੈ। ਇਕ ਮਿਸਾਲ ਰਾਜੇ ਉੱਤਾਨਪਾਦ ਦੇ ਪੁੱਤਰ ਧਰੂ ਦੇ ਤਪ ਕਰਨ ਜਾਣ ਦੀ ਹੈ। ਉਸ ਨੂੰ ਜਦ ਪਿਤਾ ਦੇ ਕੁੱਛੜ ਬਹਿਣ ਦਾ ਅਧਿਕਾਰ ਮਤ੍ਰੇਈ ਮਾਂ ਨੇ ਨਾ ਲੈਣ ਦਿੱਤਾ ਤਾਂ ਆਪਣੀ ਸੱਕੀ ਮਾਂ ਦੇ ਕਹਿਣ ਉੱਤੇ ਉਹ ਤਪੱਸਿਆ ਕਰਨ ਲਈ ਜੰਗਲ ਵਿਚ ਨਿਕਲ ਗਿਆ। ਉਸ ਨੂੰ ਤਪ ਕਰਨ ਦੀ ਜੁਗਤ ਨਹੀਂ ਸੀ ਪਤਾ, ਇਸ ਘਾਟ ਨੂੰ ਨਾਰਦ ਮੁਨੀ ਨੇ ਉਪਦੇਸ਼ ਦੇ ਕੇ ਪੂਰਾ ਕੀਤਾ। ਉਹੀ ਉਸ ਦਾ ਦੇਹਧਾਰੀ ਗੁਰੂ ਹੋਇਆ।

ਸਿੱਖ ਪਰੰਪਰਾ ਵਿਚ ਤਾਂ ਇਕ ਦੇਹਧਾਰੀ ਗੁਰੂ ਵਲੋਂ ਸੰਸਾਰ ਵਿਚ ਗੁਰੂ ਦੀ ਲੋੜ ਨੂੰ ਧਿਆਨ ਵਿਚ ਰੱਖ ਕੇ—ਅਗਲੇ ਗੁਰੂ ਨੂੰ ਗੱਦੀ ਦੇਣ ਦੀ ਮਰਯਾਦਾ ਪ੍ਰਚਲਤ ਹੈ। ਤਾਂ ਕਿ ਸਿੱਖ ਦੇ ਭਲੇ ਲਈ ਸਤਿਗੁਰੂ ਜਾਂ ਗੁਰੂ ਹਾਜ਼ਰ ਨਾਜ਼ਰ ਰਹੇ ਅਤੇ ਕਦੀ ਵੀ ਜੇ ਸਿੱਖ ਆਪਣੇ ਸਿਧਾਂਤਾਂ ਤੋਂ ਅਵੇਸਲਾ ਹੋਣ ਲੱਗੇ ਤਾਂ ਸਤਿਗੁਰੂ ਉਸ ਦਾ ਮਾਰਗ ਦਰਸ਼ਨ ਕਰੇ।

ਸਿੱਖ ਦੀ ਹੋਂਦ ਤਾਂ ਹੀ ਹੈ ਜੇ ਉਸ ਦਾ ਗੁਰੂ ਹੈ। ਜੇ ਉਸ ਨੇ ਗੁਰੂ ਧਾਰਨ ਨਹੀਂ ਕੀਤਾ ਤਾਂ ਉਹ ਸਿੱਖ ਕਿਸਦਾ ਹੈ? ਗੁਰੂ ਧਾਰਨ ਹੀ ਨਹੀਂ ਕਰਨਾ ਸਿੱਖ ਨੇ ਉਸ ਦੇ ਹੁਕਮ ਵਿਚ ਵੀ ਰਹਿਣਾ ਹੈ।

ਕਈ ਵਾਰ ਇਕ ਵਿਚਾਰ ਉਪਜਦਾ ਹੈ ਕਿ ਦੇਹਧਾਰੀ ਗੁਰੂ ਦੀ ਲੋੜ ਕਿਉਂ ਹੈ? ਕੀ ਇਸ ਬਿਨਾਂ ਕੋਈ ਗੁਰੂ ਨਹੀਂ ਹੋ ਸਕਦਾ? ਦੇਹਧਾਰੀਆਂ ਵਿਚ ਵੀ ੮੪ ਲੱਖ ਜੂਨਾਂ ਹਨ। ਸਭ ਦੀਆਂ ਦੇਹਾਂ ਹਨ। ਉਹਨਾਂ ਵਿਚੋਂ ਕਿਹੜੀਆਂ ਦੇਹਾਂ ਗੁਰੂ ਦੀ ਲੋੜ ਨਹੀਂ ਪੂਰੀ ਕਰਦੀਆਂ?

ਇਤਿਹਾਸਕ ਪਿਛੋਕੜ ਵਿਚ ਵੇਖੀਏ ਤਾਂ ਕਈ ਥਾਂਈਂ ਖੁਦਾਈ ਵਿਚੋਂ ਹੋਰ ਥਾਵਾਂ

ਦੇ ਨਾਲ ਪੂਜਾ ਦੇ ਸਥਾਨ ਵੀ ਨਿਕਲਦੇ ਹਨ। ਉਹਨਾਂ ਵਿਚ ਮੂਰਤੀਆਂ ਸਥਾਪਤ ਹੋਣ ਦੇ ਸੰਕੇਤ ਵੀ ਮਿਲਦੇ ਹਨ। ਇਹੀ ਪਰੰਪਰਾ ਵਰਤਮਾਨ ਕਾਲ ਵਿਚ ਵੀ ਪ੍ਰਚਲਤ ਹੈ। ਕੀ ਮੂਰਤੀ ਦੇਹਧਾਰੀ ਗੁਰੂ ਦੀ ਲੋੜ ਪੂਰੀ ਕਰ ਸਕਦੀ ਹੈ? ਪਰ ਕਈ ਧਾਰਮਿਕ ਅਦਾਰਿਆਂ ਵਿਚ ਮੂਰਤੀ ਪੂਜਾ ਨਹੀਂ ਹੁੰਦੀ। ਉਹ, ਜਿਨ੍ਹਾਂ ਵਿਚ ਸਿੱਖ ਸਿਧਾਂਤਾਂ ਨੂੰ ਮੰਨਣ ਵਾਲੇ ਕੁਝ ਫਿਰਕੇ ਹਨ, ਮੂਰਤੀ ਸਥਾਪਤ ਕਰਨ ਦੀ ਥਾਂ ਸ੍ਰੀ ਆਦਿ ਗ੍ਰੰਥ ਸਾਹਿਬ (ਦਰਬਾਰ ਸਾਹਿਬ) ਦਾ ਪਾਲਕੀ ਵਿਚ ਪ੍ਰਕਾਸ਼ ਕਰਦੇ ਹਨ। ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਨਰ ਨਾਟਕ ਕਰਨ ਤਕ ਸਮੇਂ ਦੀ ਲੋੜ ਨੂੰ ਮੁੱਖ ਰਖਦਿਆਂ ਸਤਿਗੁਰੂ ਮਨੁੱਖਾ ਸਰੀਰਧਾਰੀ ਰਿਹਾ। ਸੋ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਉਸ ਦੇ ਬਰਾਬਰ ਦਾ ਸਥਾਨ ਨਹੀਂ ਸੀ ਭਾਵੇਂ ਇਸ ਦੀ ਬੀੜ ਪੰਜਵੇਂ ਪਾਤਸ਼ਾਹ ਨੇ ਹੀ ਬੰਨ੍ਹ ਦਿੱਤੀ ਸੀ।

ਸਤਿਗੁਰੂ ਗੋਬਿੰਦ ਸਿੰਘ ਜੀ ਦੇ ਪੰਜ ਭੂਤਕ ਸਰੀਰ ਵਿਚ ਹੁੰਦਿਆਂ ਸ਼ਰਧਾਵਾਨ ਉਹਨਾਂ ਪ੍ਰਤੀ ਅਰਪਿਤ ਰਹੇ ਤੇ ਉਹਨਾਂ ਤੋਂ ਪਿਛੋਂ ਹਜ਼ਰੋਂ ਦੇ ਸਤਿਗੁਰੂ ਬਾਲਕ ਸਿੰਘ ਪ੍ਰਤੀ ਸਮਰਪਿਤ ਹੋ ਗਏ।

ਗੁਰੂ ਤੋਂ ਕਿਨਾਰਾ ਕਰਨ ਵਾਲੇ ਸਿੱਖਾਂ ਦੇ ਇਕ ਹਿੱਸੇ ਨੇ ਕੇਵਲ ਧਾਰਮਿਕ ਥਾਵਾਂ 'ਤੇ ਮੱਥੇ ਟੇਕਣੇ ਸ਼ੁਰੂ ਕੀਤੇ। ਉਥੇ ਮਹੰਤਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੋਹਾਂ ਦਾ ਪ੍ਰਕਾਸ਼ ਕੀਤਾ ਹੁੰਦਾ ਸੀ ਪਰ ਜਦ ਇਕ ਸੋਚੀ ਸਮਝੀ ਚਾਲ ਅਧੀਨ 'ਗ੍ਰੰਥ ਗੁਰੂ' ਐਲਾਨਿਆ, ਪ੍ਰਚਾਰਿਆ-ਪ੍ਰਸਾਰਿਆ ਗਿਆ ਤਾਂ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬੀੜ ਚੁੱਕ ਦਿੱਤੀ ਗਈ ਤੇ ਪ੍ਰਬੰਧਕ ਸਿਰਫ਼ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਨ ਲੱਗੇ ਸਨ ਪਰ ਕੀ ਗ੍ਰੰਥ ਦੇਹਧਾਰੀ ਗੁਰੂ ਦੀ ਲੋੜ ਪੂਰੀ ਕਰ ਸਕਦਾ ਹੈ?

ਇਸ ਗੱਲ ਬਾਰੇ ਸੰਦੇਹ ਨਹੀਂ ਕਿ ਸਭ ਜੂਨਾਂ ਦੇਹਧਾਰੀ ਹਨ ਪਰ ਮਨੁੱਖ ਦਾ ਦਿਮਾਗ ਸਭ ਜੂਨਾਂ ਤੋਂ ਵੱਧ ਵਿਕਸਿਤ ਹੈ। ਉਸ ਕੋਲ ਸੁਣਨ ਬੋਲਣ ਦੀ ਪ੍ਰਕਿਰਿਆ ਵੀ ਹੋਰਾਂ ਤੋਂ ਕਿਤੇ ਵੱਧ ਕੰਮ ਆਉਣ ਵਾਲੀ ਹੈ ਤੇ ਫਿਰ ਜਦੋਂ ਗੁਰੂ ਦੀ ਲੋੜ ਹੁੰਦੀ ਹੈ ਆਪਣੇ ਤੋਂ ਸਿਆਣੇ, ਉਚੇ-ਸੁੱਚੇ ਨੂੰ ਹੀ ਗੁਰੂ ਧਾਰਨ ਦੀ ਲੋੜ ਹੁੰਦੀ ਹੈ। ਸਹਿਜੇ ਹੀ ਮਨੁੱਖ ਕਿਸੇ ਬੱਕਰੇ-ਛੱਤਰੇ ਜਾਂ ਕਬੂਤਰ ਨੂੰ ਨਹੀਂ ਸਗੋਂ ਕਿਸੇ ਮਨੁੱਖ ਨੂੰ ਹੀ ਗੁਰੂ ਧਾਰਨ ਕਰੇਗਾ ਪਰ ਮਨੁੱਖ ਉਸ ਨੂੰ ਗੁਰੂ ਧਾਰਨ ਕਰੇਗਾ ਜੋ ਅਧਿਆਤਮਕ ਪਖੋਂ ਉਸ ਤੋਂ ਬਹੁਤ ਅੱਗੇ ਹੋਵੇਗਾ ਤੇ ਉਸ ਵਰਗੇ ਲੱਖਾਂ ਕਰੋੜਾਂ ਜੀਵਾਂ ਨੂੰ ਅਗਵਾਈ ਦੇਣ ਲਈ ਸ਼ਕਤੀ ਅਕਾਲ ਪੁਰਖ ਤੋਂ ਲੈ ਕੇ ਆਇਆ ਹੋਵੇਗਾ, ਉਹ ਅਕਾਲ ਪੁਰਖ ਦਾ ਰੂਪ ਹੀ ਹੋਵੇਗਾ।

ਦੂਜਾ ਧਿਆਨ ਆਉਂਦਾ ਹੈ ਪੱਥਰ ਦੀਆਂ ਮੂਰਤੀਆਂ ਦੇ ਗੁਰੂ ਹੋਣ ਦਾ। ਇਹ ਤਾਂ ਗੁਰੂ ਹੈ ਹੀ ਨਹੀਂ, ਕਿਉਂਕਿ ਉਹਨਾਂ ਦੇ ਪੁਜਾਰੀ ਤੇ ਅਨੁਯਾਈ ਵੀ ਉਹਨਾਂ ਨੂੰ ਦੇਵੀ ਦੇਵਤਿਆਂ ਦੀਆਂ ਸਥਾਪਿਤ ਮੂਰਤੀਆਂ ਮੰਨਦੇ ਹਨ ਦੇਵੀ ਦੇਵਤੇ ਨਹੀਂ। ਜੇ ਕੋਈ ਕਥਾ ਵਾਰਤਾ ਕਰਨੀ ਹੁੰਦੀ ਹੈ, ਮਨੁੱਖ ਹੀ ਕਰਦੇ ਹਨ, ਉਹਨਾਂ ਨੂੰ ਪੰਡਤ, ਪੁਜਾਰੀ, ਸੰਤ, ਮਹਾਤਮਾ ਕੁਝ ਵੀ ਕਿਹਾ ਜਾ ਸਕਦਾ ਹੈ। ਫਿਰ ਵੀ ਮੂਰਤੀ ਪੂਜਣ

ਵਾਲਿਆਂ ਨੂੰ ਅੰਧ ਵਿਸ਼ਵਾਸ ਤੋਂ ਬਚਾਉਣ ਲਈ ਗੁਰਬਾਣੀ ਵਿਚ ਬੜਾ ਸਪਸ਼ਟ ਲਿਖਿਆ ਹੈ :-

ਜੋ ਪਾਥਰ ਕਉ ਕਹਤੇ ਦੇਵ ॥
ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥
ਤਿਸ ਕੀ ਘਾਲ ਅਜਾਂਈ ਜਾਇ ॥ (ਮਹਲਾ ੫)

ਕਬੀਰ ਜੀ ਦੀ ਬਾਣੀ ਦਾ ਇਹ ਸ਼ਬਦ ਪੰਜਵੇਂ ਪਾਤਸ਼ਾਹ ਨੇ ਸੰਪਾਦਿਤ ਕਰ ਕੇ ਲਿਖਿਆ ਹੈ ।

ਪੱਥਰ ਦੀਆਂ ਮੂਰਤੀਆਂ ਕਿਸੇ ਵੀ ਪ੍ਰਬੀਨ ਬੁੱਤ-ਘਾੜੇ ਦੀਆਂ ਕਿਰਤਾਂ ਹੋ ਸਕਦੀਆਂ ਹਨ । ਕਿਸੇ ਗੁਰੂ ਅਵਤਾਰ ਦਾ ਕੋਈ ਬੁੱਤ ਘੜਨ ਦਾ ਹਵਾਲਾ ਪੜ੍ਹਨ ਵਿਚ ਨਹੀਂ ਆਇਆ ਪਰ ਬਾਣੀ ਰਿਸ਼ੀਆਂ-ਮੁਨੀਆਂ, ਦੇਵਤਿਆਂ, ਅਵਤਾਰਾਂ, ਸਤਿਗੁਰੂ ਸਾਹਿਬਾਨ, ਭਗਤਾਂ ਆਦਿ ਦੀ ਰਚਨਾ ਹੈ ਸੋ ਉਹ ਉਹਨਾਂ ਦੇ ਸ੍ਰੀ ਮੁਖਵਾਕ ਹੋਣ ਕਰ ਕੇ ਮਹੱਤਵਪੂਰਨ ਤਾਂ ਹੈ ਪਰ ਉਹਨਾਂ ਤੋਂ ਵੱਡੀ ਨਹੀਂ । ਜੇ ਇਕ ਪਾਸੇ ਬਾਣੀ ਦਾ ਰਚੇਤਾ ਬੈਠਾ ਹੋਵੇ, ਦੂਜੇ ਪਾਸੇ ਉਸ ਦੀ ਰਚਨਾ ਤਾਂ ਪਾਠਕ ਸਹਿਜੇ ਹੀ ਰਚੇਤਾ ਵਲ ਖਿਚਿਆ ਜਾਂਦਾ ਹੈ । ਸਧਾਰਨ ਲੇਖਕ ਦੀ ਵੀ ਇਹ ਗੱਲ ਹੈ ਕਿ ਪਾਠਕ ਉਸ ਦੀ ਰਚਨਾ ਪੜ੍ਹ ਕੇ, ਉਸ ਨੂੰ ਮਿਲਣ ਲਈ ਉਤਸੁਕ ਹੁੰਦਾ ਹੈ ਤੇ ਫਿਰ ਮਿਲ ਕੇ ਮਾਣ ਮਹਿਸੂਸ ਕਰਦਾ ਹੈ ।

ਬਾਣੀ ਤੇ ਉਹਨਾਂ ਦੇ ਸੰਕਲਿਤ ਰੂਪ ਗ੍ਰੰਥ ਨੂੰ ਸਤਿਗੁਰੂ ਤੋਂ ਦੂਜੇ ਨੰਬਰ ਉੱਤੇ ਰੱਖਣ ਸੰਬੰਧੀ ਹੀ ਭਾਈ ਗੁਰਦਾਸ ਨੇ ਲਿਖਿਆ ਹੈ :-

ਬੇਦ ਗਿਰੰਥ ਗੁਰ ਹਟਿ ਹੈ
ਜਿਸੁ ਲਗਿ ਭਵਜਲ ਪਾਰਿ ਉਤਾਰਾ ॥
ਸਤਿਗੁਰੁ ਬਾਝੁ ਨ ਬੁਝੀਐ
ਜਿਚਰੁ ਧਰੇ ਨ ਪ੍ਰਭੁ ਅਵਤਾਰਾ ॥

ਭਵਜਲ ਤੋਂ ਪਾਰ ਉਤਾਰੇ ਲਈ ਵੇਦਾਂ, ਗ੍ਰੰਥਾਂ ਵਿਚ ਦਿੱਤੀ ਜੁਗਤ ਬੁਝਣ ਲਈ ਦੇਹਧਾਰੀ ਗੁਰੂ ਦੀ ਲੋੜ ਹੈ ।

ਉਂਜ ਜਿਹੜੇ ਮਨੁੱਖ ਵੇਦਾਂ ਗ੍ਰੰਥਾਂ ਦੇ ਪੁਜਾਰੀ ਹਨ, ਉਹ ਵੀ ਦੇਹਧਾਰੀ ਗੁਰੂ ਤੋਂ ਅਸਿੱਧੇ ਰੂਪ ਵਿਚ ਮੁਨਕਰ ਨਹੀਂ । ਕੁਝ ਗੁਰਦੁਆਰਿਆਂ ਉੱਤੇ ਸਿੱਖਾਂ ਦੀ ਆਸਥਾ ਵੱਧ ਹੁੰਦੀ ਹੈ । ਉਹ ਗੁਰਦੁਆਰੇ ਇਤਿਹਾਸਕ ਗੁਰਦੁਆਰੇ ਹੁੰਦੇ ਹਨ । ਕਈ ਕਿਲੋਮੀਟਰ ਦਾ ਸਫ਼ਰ ਤੈਅ ਕਰ ਕੇ ਮਨੁੱਖ ਉਥੇ ਮੰਨਤਾਂ ਮੰਨਣ, ਚਲੀਹੇ ਕੱਟਣ ਜਾਂਦੇ ਹਨ । ਹਾਲਾਂ ਕਿ ਦਰਬਾਰ ਸਾਹਿਬ ਦਾ ਪ੍ਰਕਾਸ਼ ਤਾਂ ਸਾਡੀ ਆਪਣੀ ਅਬਾਦੀ ਦੇ ਗੁਰਦੁਆਰੇ ਵੀ ਹੋਇਆ ਹੁੰਦਾ ਹੈ । ਫਿਰ ਵੀ ਕਿਸੇ ਇਤਿਹਾਸਕ ਗੁਰਦੁਆਰੇ ਦੀ ਮਹਾਨਤਾ ਦਾ

ਕਾਰਨ ਉਸ ਗੁਰਦੁਆਰੇ ਵਾਲੀ ਥਾਂ 'ਤੇ ਵਾਪਰੀ ਹੋਈ ਮਹਾਨ ਘਟਨਾ ਹੈ ਤੇ ਉਹ ਘਟਨਾ ਘਟਣ ਪਿੱਛੇ ਦੇਹਧਾਰੀ ਗੁਰੂ ਹੀ ਹੁੰਦਾ ਹੈ, ਮਾਨਸ ਮੂਰਤ। ਉਹਨਾਂ ਗੁਰਦੁਆਰਿਆਂ ਵਿਚ ਸਾਡੇ ਦੇਹਧਾਰੀ ਸਤਿਗੁਰੂ ਸਾਹਿਬਾਨ ਨੇ ਕੌਤਕ ਕੀਤੇ ਹੁੰਦੇ ਹਨ। ਏਸੇ ਨੂੰ ਚੇਤੇ ਕਰਵਾਉਣ ਲਈ ਹੀ ਐਸੇ ਗੁਰਦੁਆਰਿਆਂ ਦੇ ਸਾਹਮਣੇ ਉਸ ਗੁਰੂ ਨੂੰ ਧੰਨ ਧੰਨ ਲਿਖਿਆ ਗਿਆ ਹੁੰਦਾ ਹੈ ਜਿਸ ਦੇਹਧਾਰੀ ਗੁਰੂ ਦਾ ਉਹ ਸਥਾਨ ਹੈ। ਭਾਵ ਸ੍ਰੀ ਸਤਿਗੁਰੂ ਨਾਨਕ ਦੇਵ ਜੀ, ਸ੍ਰੀ ਸਤਿਗੁਰੂ ਅਰਜਨ ਦੇਵ ਜੀ, ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ, ਸ੍ਰੀ ਸਤਿਗੁਰੂ ਤੇਗ਼ ਬਹਾਦਰ ਜੀ ਆਦਿ ਸਭ ਸਤਿਗੁਰੂ ਧੰਨ ਧੰਨ ਹਨ। ਸਾਰੇ ਸਤਿਗੁਰੂ ਦੇਹਧਾਰੀ ਸਨ ਕਿਉਂਕਿ ਦੇਹਧਾਰੀ ਸਤਿਗੁਰੂ ਦੀ ਹੀ ਲੋੜ ਸੀ।

ਬਾਣੀ ਵਿਚ ਪਹਿਲੇ ਪਾਤਸ਼ਾਹ ਨੇ ਗੁਰੂ ਦੀ ਲੋੜ ਬਾਰੇ ਲਿਖਿਆ ਹੈ :-

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥

ਤੇ ਇਹ ਦੇਹਧਾਰੀ ਗੁਰੂ ਦੀ ਲੋੜ ਦਰਸਾਉਣ ਬਾਰੇ ਹੀ ਲਿਖਿਆ ਹੈ। ਗੁਰਬਾਣੀ ਵਿਚ ਦੇਹਧਾਰੀ ਗੁਰੂ ਦੀ ਬੋਲਣ ਵਾਲੀ ਰਸਨਾ, ਉਸ ਦੇ ਚਰਨਾਂ, ਉਸ ਦੇ ਹੱਥ, ਉਸ ਦੇ ਪਿਤਾ-ਮਾਤਾ ਵਾਲਾ ਹੋਣ ਬਾਰੇ ਥਾਂ-ਥਾਂ ਲਿਖਿਆ ਹੋਇਆ ਹੈ। ਅਸਲ ਵਿਚ ਗੁਰਬਾਣੀ ਸ਼ਾਸਤਰ ਹੈ ਜਿਹੜਾ ਸਾਨੂੰ ਜੀਵਨ ਦੇ ਵੱਖ-ਵੱਖ ਖੇਤਰਾਂ ਵਿਚ ਕਰਨ ਵਾਲੇ ਕਾਰਜਾਂ, ਚੰਗੇ ਮੰਦੇ ਕਰਮਾਂ ਸਥਿਤੀਆਂ ਦੀ ਵਿਆਖਿਆ ਕਰਦਾ ਹੈ। ਉਹ ਗੁਰੂ ਦੀ ਲੋੜ ਬਾਰੇ ਥਾਂ-ਥਾਂ ਵਰਨਣ ਕਰਦਾ ਹੈ ਤੇ ਗੁਰਬਾਣੀ ਵਿਚ ਅੰਕਿਤ ਗੁਰੂ ਦੇਹਧਾਰੀ ਗੁਰੂ ਹੀ ਹੈ, ਹੋਰ ਕੋਈ ਨਹੀਂ।

ਦੇਹਧਾਰੀ ਗੁਰੂ ਸਾਡਾ ਅਧਿਆਤਮਕ, ਰਹਿਨੁਮਾ ਹੈ, ਰਹਿਬਰ। ਸਾਨੂੰ ਉਸ ਦੀ ਲੋੜ ਹੈ ਕਿਉਂਕਿ ਅਸੀਂ ਉਸ ਦੇ ਆਸਰੇ ਉਧਰਨਾ ਚਾਹੁੰਦੇ ਹਾਂ। ਗੁਰੂ ਦੀ ਲਖਤਾ ਕਰਵਾਉਂਦਿਆਂ ਪੰਜਵੇਂ ਪਾਤਸ਼ਾਹ ਨੇ ਇਸ ਬਾਰੇ ਆਪਣੀ ਬਾਣੀ ਵਿਚ ਲਿਖਿਆ ਹੈ :-

ਸਤਿ ਪੁਰਖੁ ਜਿਨਿ ਜਾਨਿਆ
ਸਤਿਗੁਰੁ ਤਿਸ ਕਾ ਨਾਉ ॥
ਤਿਸ ਕੈ ਸੰਗਿ ਸਿਖੁ ਉਧਰੈ
ਨਾਨਕ ਹਰਿ ਗੁਨ ਗਾਉ ॥ (ਸੁਖਮਨੀ)

—ਅੱਜ ਦਾ ਮਨੁੱਖ ਵੀ ਸਤਿਗੁਰੂ ਦੀ ਰਸਨਾ ਤੋਂ ਅੰਮ੍ਰਿਤ ਬਚਨ ਜਾਂ ਉਪਦੇਸ਼ ਸੁਣਨ ਦਾ ਲਾਹਾ ਲੈਣਾ ਚਾਹੁੰਦਾ ਹੈ।

—ਉਹ ਸਤਿਗੁਰੂ ਦੇ ਚਰਨ ਪਰਸਨਾ ਚਾਹੁੰਦਾ ਹੈ।

—ਉਹ ਸਤਿਗੁਰੂ ਦੀ ਦਿੱਤੀ ਥਾਪੀ ਨਾਲ ਸੰਸਾਰ ਸਾਗਰ ਵਿਚ ਜਿੱਤ ਪ੍ਰਾਪਤ ਕਰਨਾ ਚਾਹੁੰਦਾ ਹੈ।

—ਉਹ ਬ੍ਰਹਮੁ ਦੇ ਬੇਤੇ ਦੀ ਮੁਬਾਰਕ ਜ਼ਬਾਨ ਤੋਂ ਅੰਮ੍ਰਿਤਮਈ ਕਥਾ ਸੁਣਨਾ ਚਾਹੁੰਦਾ ਹੈ ।

—ਉਹ ਸਤਿਗੁਰੂ ਨੂੰ ਛਾਦਨ ਭੋਜਨ ਪਾਟ ਪਟੰਬਰ ਭੇਟ ਕਰ ਕੇ ਪੁੰਨ ਕਮਾਉਣਾ ਚਾਹੁੰਦਾ ਹੈ ।

—ਉਹ ਸਤਿਗੁਰੂ ਦੇ ਦਰਸ਼ਨ ਕਰ ਕੇ ਜਨਮ ਮਰਨ ਦੇ ਦੁਖਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ ।

—ਉਸ ਸਤਿਗੁਰੂ ਅੱਗੇ ਆਪਣੇ ਸੰਸਾਰਕ ਦੁਖਾਂ ਕਲੇਸ਼ਾਂ ਤੋਂ ਛੁਟਕਾਰੇ ਲਈ ਅਰਜ਼ ਕਰ ਕੇ, ਉਹਨਾਂ ਦੀ ਦਸੀ ਜੁਗਤ ਨਾਲ ਆਪਣਾ ਸੁਖ ਸਿਰਜਨਾ ਚਾਹੁੰਦਾ ਹੈ ।

—ਉਹ ਸਤਿਗੁਰੂ ਦੀ ਸਾਖਿਆਤ ਪਰਮੇਸ਼ਰ ਦੀ ਮੂਰਤ ਨੂੰ ਮੱਥਾ ਟੇਕ ਕੇ ਸੰਤੁਸ਼ਟਤਾ ਗ੍ਰਹਿਣ ਕਰਨਾ ਚਾਹੁੰਦਾ ਹੈ ।

—ਉਹ ਮੁਕਤ ਦੁਆਰੇ ਤੇ ਸੰਸਾਰਕ ਸੁਖ ਸਮ੍ਰਿਧੀ ਦੇ ਦੁਆਰ ਦੀ ਕੁੰਜੀ ਗੁਰੂ ਤੋਂ ਪ੍ਰਾਪਤ ਕਰਨਾ ਚਾਹੁੰਦਾ ਹੈ ।

—ਉਹ ਰੁਹਾਨੀਅਤ ਪਖੋਂ ਅਗਵਾਈ ਦੇ ਨਾਲ-ਨਾਲ ਸਤਿਗੁਰੂ ਕੋਲੋਂ ਰਾਜਨੀਤਕ, ਆਰਥਿਕ, ਸਮਾਜਕ, ਸਦਾਚਾਰਕ, ਸਭਿਆਚਾਰਕ ਸੇਧ ਪ੍ਰਾਪਤ ਕਰ ਕੇ ਆਪਣੀ ਜੀਵਨ ਯਾਤਰਾ ਸਫਲ ਬਣਾਉਣਾ ਚਾਹੁੰਦਾ ਹੈ ।

—ਉਹ ਨਸ਼ਿਆਂ-ਪਤਿਆਂ, ਭੱਖ ਅਭੱਖ ਖਾਣ ਤੋਂ ਬਚਣਾ ਚਾਹੁੰਦਾ ਹੈ ਜੋ ਗੁਰੂ ਦਾ ਹੁਕਮ ਹੀ ਬਚਾ ਸਕਦਾ ਹੈ ।

ਗੱਲ ਕੀ ਉਹ ਸੰਸਾਰ ਵਿਚ ਮਾਣ ਪ੍ਰਾਪਤ ਕਰਨ ਲਈ, ਪ੍ਰਲੋਕ ਨੂੰ ਸੁਖੀ ਸੁਹੇਲਾ ਕਰਨ ਲਈ ਮਨੁੱਖ ਸਤਿਗੁਰੂ ਦੀ ਸ਼ਰਨ ਆਉਂਦਾ ਹੈ । ਇਹ ਲੋੜਾਂ ਥੋੜਾਂ ਮਨੁੱਖ ਦੀਆਂ ਦੇਹਧਾਰੀ ਗੁਰੂ ਹੀ ਪੂਰੀਆਂ ਕਰ ਸਕਦਾ ਹੈ, ਏਸੇ ਕਰ ਕੇ ਉਸ ਦੀ ਲੋੜ ਹੈ।

# ਗੁਰੂ ਜੈਸਾ ਨਾਹੀ ਕੋ ਦੇਵ

ਦੇਵੀ ਦੇਵਤਿਆਂ ਦਾ ਮਨੁੱਖੀ ਸਮਾਜ ਵਿਚ ਮਹੱਤਵਪੂਰਨ ਥਾਂ ਹੈ। ਮਨੁੱਖ ਨੇ ਉਹਨਾਂ ਦੇ ਪੂਜਾ ਸਥਾਨ ਬਣਾਏ ਹਨ, ਸਿਵਾਲੇ, ਠਾਕੁਰਦੁਆਰੇ, ਮੰਦਰ ਆਦਿ। ਉਹ ਉਹਨਾਂ ਥਾਵਾਂ ਉੱਤੇ ਜਾ ਕੇ ਸੁੱਖਣਾ ਸੁੱਖਦਾ ਹੈ, ਮੰਨਤਾਂ ਮੰਨਦਾ ਹੈ ਆਪਣੀ ਆਰਥਿਕ ਅਮੀਰੀ ਵਾਸਤੇ, ਸਮਾਜਕ ਸਾਂਝਾਂ ਦੀ ਸੁੱਖ ਮੰਗਣ ਵਾਸਤੇ ਜਾਂ ਆਪਣੀ ਤਾਕਤ ਦੇ ਵਾਧੇ ਵਾਸਤੇ। ਇਹ ਮੰਨਿਆ ਜਾਂਦਾ ਹੈ ਕਿ ਮਨੁੱਖ ਮੰਗਣ ਵਾਲਾ ਹੈ ਅਤੇ ਦੇਵਤਾ ਦੇਣ ਵਾਲਾ। ਪਰ ਦੇਵਤੇ ਤਾਂ ਪੌਰਾਣਿਕ ਯੁੱਗ ਦੀਆਂ ਕਲਿਆਣਕਾਰੀ ਸ਼ਕਤੀਆਂ ਤੇ ਹਸਤੀਆਂ ਹਨ। ਸ਼ਾਇਦ ਅੱਜ ਉਹਨਾਂ ਦੇ ਕੋਈ ਸਾਖਿਆਤ ਦਰਸ਼ਨ ਕਰ ਸਕੇ ਪਰ ਜਿਸ ਤੋਂ ਸਿੱਖਿਆ ਪ੍ਰਾਪਤ ਕਰ ਕੇ ਮਨੁੱਖ ਸੁਖਾਵੀਂ ਤਸੱਲੀਬਖਸ਼ ਜ਼ਿੰਦਗੀ ਬਸਰ ਕਰਦਾ ਹੈ ਜਾਂ ਅਗਲੇ ਜੀਵਨ ਵਿਚ ਦੁੱਖਾਂ ਤੋਂ ਛੁਟਕਾਰਾ ਪਾਉਣ ਵਿਚ ਭਰੋਸਾ ਰੱਖਦਾ ਹੈ ਉਹ ਗੁਰ-ਸਤਿਗੁਰ ਹੀ ਹੈ। ਉਹੀ ਦੇਵਤਾ ਦਾਤਾਰ ਹੈ। ਦੇਵਤਾ ਦੇ ਜੋ ਮਨੁੱਖੀ ਸਰੀਰ ਵਿਚ ਦਰਸ਼ਨ ਕਰਨੇ ਹੋਣ ਤਾਂ ਯਕੀਨਨ, ਗੁਰ ਜੈਸਾ ਨਾਹੀ ਕੋ ਦੇਵ।

ਸਤਿਗੁਰੂ ਨਾਲ ਨਾ ਸਾਡਾ ਰਿਸ਼ਤਾ ਦੁਨਿਆਵੀ ਹੁੰਦਾ ਹੈ ਅਤੇ ਨਾ ਉਸ ਦਾ ਪਤਾ ਅਸੀਂ ਦੁਨਿਆਵੀ ਤੌਰ ਤਰੀਕੇ ਨਾਲ ਕਰ ਸਕਦੇ ਹਾਂ। ਨਾ ਅਸੀਂ ਉਸ ਦੀ ਥਾਹ ਪਾ ਸਕਦੇ ਹਾਂ, ਨਾ ਉਸ ਤੋਂ ਚੱਜ ਨਾਲ ਕੁਝ ਮੰਗ ਸਕਦੇ ਹਾਂ। ਕਿਉਂਕਿ ਸਾਨੂੰ ਜਾਚ ਹੀ ਨਹੀਂ। ਅਸੀਂ ਉਸ ਦੀਆਂ ਬਖ਼ਸ਼ਸ਼ਾਂ ਦਾ ਮੁੱਲ ਵੀ ਨਹੀਂ ਪਾ ਸਕਦੇ। ਸਾਡੇ ਕੋਲ ਸਤਿਗੁਰੂ ਦੀ ਸ਼ਖ਼ਸੀਅਤ ਨੂੰ ਮਾਪਣ ਦੇ ਮਾਪ-ਦੰਡ ਸਾਡੀ ਸਮਝ ਅਨੁਸਾਰ ਤਾਂ ਹੋ ਸਕਦੇ ਹਨ ਪਰ ਕਿੰਨੇ ਛੋਟੇ ਤੇ ਹੌਲੇ ਹਨ, ਕੌਣ ਜਾਣਦਾ ਹੈ।

ਮਨੁੱਖ ਕਈ ਵਾਰ ਆਪਣੀ ਸੋਚ ਤੇ ਮੰਗ ਦੀ ਸੀਮਾ ਆਪਣੇ ਤੋਂ ਅੱਗੇ ਨਹੀਂ ਸਮਝਦਾ। ਉਸ ਨੂੰ ਆਪਣਾ ਹੀ ਫ਼ਿਕਰ ਹੁੰਦਾ ਹੈ। ਉਸ ਨੇ ਆਪਣੀਆਂ ਹੀ ਲੋੜਾਂ ਪੂਰੀਆਂ ਕਰਨ ਦੀ ਆਸ ਲੈ ਕੇ ਮੰਗ ਕਰਨੀ ਹੁੰਦੀ ਹੈ ਪਰ ਸਤਿਗੁਰੂ ਤਾਂ ਸਭਨਾਂ ਦਾ ਹੈ ਉਸ ਨੂੰ ਫ਼ਿਕਰ ਵੀ ਸਭ ਦਾ ਹੈ, ਉਹ ਸਭ ਦਾ ਦੇਣਦਾਰ ਦਾਤਾਰ ਹੈ।

ਅਸੀਂ ਆਪਣੀ ਸੋਚ ਅਨੁਸਾਰ ਉਸ ਨੂੰ ਆਪਣੇ ਰਿਸ਼ਤਿਆਂ ਦੇ ਘੇਰੇ, ਕਾਲ ਤੇ ਸਮੇਂ ਦੀ ਵਲਗਣ ਅਤੇ ਸਥਾਨ ਦੀ ਵਲਗਣ ਵਿਚ ਬੰਨ੍ਹ ਲੈਂਦੇ ਹਾਂ ਪਰ ਇਹ ਸਾਡੀ ਭੁੱਲ ਹੈ। ਨਾ ਤਾਂ ਉਹ ਰਿਸ਼ਤੇਦਾਰੀਆਂ ਦੇ ਬੰਧਨ ਵਿਚ ਹੈ, ਨਾ ਮਹੀਨਿਆਂ ਵਰ੍ਹਿਆਂ ਦੀ ਕਾਲ ਗਤੀ ਵਿਚ ਹੈ, ਨਾ ਇਕ ਪਿੰਡ ਸ਼ਹਿਰ ਤੇ ਦੇਸ਼ ਦਾ ਹੈ। ਇਹ ਸਭ ਉਸ ਦੇ ਹਨ। ਉਹ ਜੋ ਸੂਰਜ ਵਾਂਗ ਇਕ ਦੇਸ਼ ਵਿਚ ਨਹੀਂ ਦਿਸਦਾ, ਉੱਥੇ ਰਾਤ ਲੱਗਦੀ

ਹੈ ਤਾਂ ਪਤਾ ਨਹੀਂ ਕਿਹੜੇ ਦੇਸ਼ਾਂ ਵਿਚ ਚਾਨਣ ਖਲਾਰ ਰਿਹਾ ਹੈ। ਉਸ ਦੀਆਂ ਬਖ਼ਸ਼ਸ਼ਾਂ ਦੇ ਸਾਗਰਾਂ ਦੇ ਹੱਦ ਬੰਨੇ ਵੀ ਨਹੀਂ।

ਰਿਸ਼ਤਿਆਂ ਤੱਕ ਸੋਚਣ ਵਾਲੇ ਤਾਂ ਉਸ ਨੂੰ ਉਮਰ ਵਿਚ, ਰਿਸ਼ਤੇ ਵਿਚ ਛੋਟਾ ਜਾਣ ਕੇ ਚੱਕਰ ਵਿਚ ਪੈ ਜਾਂਦੇ ਹਨ। ਉਹਨਾਂ ਨੂੰ ਉਸ ਵਿਚ ਸਤਿਗੁਰੂ ਦਾ ਸਰੂਪ ਦਿਸਣ ਦੀ ਥਾਂ ਆਪਣੀ ਉਮਰੋਂ ਛੋਟਾ-ਵੱਡਾ ਪੁੱਤ, ਭਾਈ, ਭਤੀਜਾ ਦਿਸਦਾ ਹੈ।

ਅਸੀਂ ਉਸ ਦੇ ਗਿਆਨ ਦੀ ਹੱਦ ਵੀ ਨਹੀਂ ਜਾਣਦੇ। ਮਨੂ ਨੇ ਸਿਮ੍ਰਿਤੀ ਵਿਚ ਲਿਖਿਆ ਹੈ ਕਿ ਅੰਗਿਰਾ ਦਾ ਇਕ ਪੁੱਤਰ, ਬਚਪਨ ਵਿਚ ਹੀ ਸ਼ਾਸਤਰਾਂ ਦਾ ਗਿਆਨ ਰੱਖਦਾ ਸੀ। ਉਹ ਗੁਰੂ ਸੀ, ਸ਼ਾਸਤਰ ਉਪਦੇਸ਼ ਦੇਂਦਾ ਸੀ। ਇਕ ਦਿਨ ਉਸ ਦਾ ਉਪਦੇਸ਼ ਸੁਣ ਰਹੇ ਬਜ਼ੁਰਗਾਂ ਨੂੰ ਉਸ ਨੇ ਪੁੱਤਰ ਕਹਿ ਕੇ ਸੰਬੋਧਨ ਕੀਤਾ, ਉਹਨਾਂ ਨੂੰ ਬੜਾ ਵੱਟ ਚੜ੍ਹਿਆ। ਉਹ ਬਹਿਸ ਕਰਦੇ-ਕਰਦੇ ਦੇਵ ਸਭਾ ਵਿਚ ਗਏ ਕਿ ਉਹਨਾਂ ਨੂੰ ਉਹਨਾਂ ਤੋਂ ਛੋਟੇ ਨੇ ਪੁੱਤਰ ਕਿਉਂ ਕਿਹਾ, ਇਹ ਨਾਜਾਇਜ਼ ਸੀ। ਦੇਵਤਿਆਂ ਨੇ ਵਿਚਾਰ ਤੋਂ ਬਾਅਦ ਕਿਹਾ, "ਗੁਰੂ ਵੱਡਾ ਹੀ ਹੁੰਦਾ ਹੈ। ਅੰਗਿਰਾਂ ਦੇ ਪੁੱਤਰ ਦਾ ਉਹਨਾਂ ਨੂੰ ਪੁੱਤਰ ਕਹਿਣਾ ਬੁਰੀ ਗੱਲ ਨਹੀਂ। ਅਗਿਆਨੀ ਆਦਮੀ ਬਿਰਧ ਹੋਣ 'ਤੇ ਵੀ ਬੱਚਾ ਹੀ ਰਹਿੰਦਾ ਹੈ ਅਤੇ ਗਿਆਨ ਦਾ ਉਪਦੇਸ਼ ਕਰਨ ਵਾਲਾ ਬੱਚਾ, ਪਿਤਾ ਵਾਂਗ ਪੂਜਨੀਕ ਹੈ।" ਇਸ ਅਨੁਸਾਰ ਕਿਥੇ ਰਹਿ ਗਏ ਸੰਸਾਰਕ ਰਿਸ਼ਤੇ।

ਗੁਰੂ ਦੇ ਚਰਨਾਂ ਵਿਚ ਹਾਜ਼ਰ ਹੋਣ ਲਈ ਜੇ ਮਨੁੱਖ ਮਰਯਾਦਾ ਨੂੰ ਭੁੱਲ ਗਿਆ ਤਾਂ ਵੀ ਉਸ ਨੇ ਕੁਝ ਨਹੀਂ ਖੱਟਿਆ। ਗੁਰੂ ਦਿਸਦਾ ਭਾਵੇਂ ਹੱਡ ਮਾਸ ਦਾ ਪੁਤਲਾ ਹੈ ਪਰ ਇਸ ਵਿਚ ਕੀ ਹੈ? ਨਾ ਕੋਈ ਜਾਣਦਾ ਹੈ, ਨਾ ਜਾਣ ਸਕਦਾ ਹੈ, ਹਾਂ ਉਸ ਨੂੰ ਆਪਣੇ ਵਰਗਾ ਸਮਝ ਕੇ ਉਸ ਪ੍ਰਤੀ ਸ਼ਰਧਾ ਭਾਵ ਪ੍ਰਗਟਾਉਣ ਲੱਗਾ ਗ਼ਲਤੀ ਕਰ ਬੈਠਦਾ ਹੈ। ਸੋ ਗੁਰੂ ਕੋਲ ਬਹਿਣ ਖਲੋਣ, ਉਸ ਦੇ ਬਚਨ ਸੁਣਨ ਤੇ ਉਸ ਨੂੰ ਅਰਜ਼ ਕਰਨ ਦੀ ਵਿਧੀ ਦੀ ਪੁਰਾਤਨ ਮਰਯਾਦਾ ਹੈ। ਮਨੂੰ ਮਹਾਰਾਜ ਨੇ ਇਸ ਤਰ੍ਹਾਂ ਦੀ ਮਰਯਾਦਾ ਬਾਰੇ ਲਿਖਿਆ ਹੋਇਆ ਹੈ, "ਗੁਰੂ ਕੋਲ ਹਮੇਸ਼ਾ ਹੀਨ ਦਸ਼ਾ ਵਿਚ ਬੈਠਣਾ ਚਾਹੀਦਾ ਹੈ। ਗੁਰੂ ਦੇ ਜਾਗਣ ਤੋਂ ਪਹਿਲਾਂ ਜਾਗਣਾ ਤੇ ਉਸ ਦੇ ਸੌਣ ਤੋਂ ਬਾਅਦ ਸੌਣਾ ਸਿੱਖ ਦਾ ਪਰਮ ਕਰਤਵ ਹੈ। ਸੌਂਦਿਆਂ ਹੋਇਆਂ ਜਾਂ ਬੈਠ ਕੇ ਭੋਜਨ ਕਰਦਿਆਂ ਜਾਂ ਦੂਰ ਖੜ੍ਹੇ ਹੋ ਕੇ ਜਾਂ ਦੂਜੇ ਪਾਸੇ ਮੂੰਹ ਕਰ ਕੇ ਗੁਰੂ ਦਾ ਹੁਕਮ ਸੁਣਨਾ ਜਾਂ ਉਸ ਨਾਲ ਬਚਨ ਬਿਲਾਸ ਨਹੀਂ ਕਰਨਾ ਚਾਹੀਦਾ। ਗੁਰੂ ਜੇ ਆਸਣ ਉੱਤੇ ਬੈਠ ਕੇ ਕੁਝ ਉਪਦੇਸ਼ ਦੇਵੇ ਤਾਂ ਸਿੱਖ ਨੂੰ ਚਾਹੀਦਾ ਹੈ ਉਹ ਖੜ੍ਹੇ ਹੋ ਕੇ ਉਹਨਾਂ ਦੀ ਆਗਿਆ ਪ੍ਰਾਪਤ ਕਰਨ। ਉਸ ਦੇ ਪਿੱਛੋਂ ਵੀ ਐਵੇਂ ਗੁਰੂ ਦਾ ਨਾਂ ਨਹੀਂ ਲੈਣਾ ਚਾਹੀਦਾ।"

ਗੁਰੂ ਧਰਮ ਉਪਦੇਸ਼ਕ ਹੀ ਨਹੀਂ ਸਗੋਂ ਸੰਪਰਦਾ ਦਾ ਬਾਨੀ ਤੇ ਉਸ ਨੂੰ ਰਹਿਨੁਮਾਈ ਦੇਣ ਵਾਲਾ ਵੀ ਹੈ। ਸਿੱਖ ਸਤਿਗੁਰੂ ਸਾਹਿਬਾਨ ਦੀ ਇਕ ਲੰਮੇ ਸਮੇਂ ਤੋਂ ਚਲੀ ਆ ਰਹੀ ਅਮੀਰ ਪਰੰਪਰਾ ਹੈ। ਉਹਨਾਂ ਨੇ ਆਪਣੇ ਪੂਰਵ ਗੁਰੂਆਂ ਦੀ ਗੁਰਗੱਦੀ ਨੂੰ ਸੁਭਾਇਮਾਨ ਕਰਨ ਨਾਲ ਆਪਣੀ ਸੰਸਾਰਕ ਤੇ ਦੈਵੀ ਸ਼ਕਤੀ ਨਾਲ ਬਹੁਤ ਕੁਝ ਪ੍ਰਾਪਤ ਕੀਤਾ ਪਰ ਉਹ ਉਛਲਣ ਵਾਲੇ, ਛਲਕਣ ਵਾਲੇ ਊਣੇ ਭਾਂਡੇ ਨਹੀਂ। ਉਹਨਾਂ ਦੀ ਮਹਿਮਾ

ਅਗਾਧ ਬੋਧ ਹੈ । ਸਿੱਖ ਸਾਧ ਉਹਨਾਂ ਦਾ ਅੰਤ ਨਹੀਂ ਪਾ ਸਕਦਾ ।

ਪੰਜਵੇਂ ਪਾਤਸ਼ਾਹ ਸ੍ਰੀ ਸਤਿਗੁਰੂ ਅਰਜਨ ਦੇਵ ਜੀ ਨੇ ਆਪਣੇ ਤੋਂ ਪਹਿਲੇ ਗੁਰੂਆਂ ਤੋਂ ਵਿਰਸੇ ਵਿਚ ਜਿੱਥੇ ਹੋਰ ਬਹੁਤ ਕੁਝ ਪ੍ਰਾਪਤ ਕੀਤਾ ਉੱਥੇ ਗੁਰਬਾਣੀ ਦਾ ਖ਼ਜ਼ਾਨਾ ਇਕੱਤਰ ਕੀਤਾ, ਨਾਲ ਹੋਰ ਗੁਰਮਤ ਵਿਚਾਰਧਾਰਾ ਨਾਲ ਰਲਦੀ ਬਾਣੀ ਦੇ ਨਮੂਨੇ ਮਿਲਾਏ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕੀਤੀ । ਇਹ ਮਹਿਮਾ ਉਹਨਾਂ ਦੇ ਜੀਵਨ ਅਨੁਭਵ ਦਾ ਹਿੱਸਾ ਸੀ ਅਤੇ ਉਹਨਾਂ ਦਾ ਸਤਿਗੁਰੂ ਪੰਜ-ਭੂਤਕ ਸਰੀਰ ਵਿਚ ਸੀ । ਉਹ ਨਾ ਮੂਰਤੀ ਸੀ, ਨਾ ਗ੍ਰੰਥ, ਨਾ ਖਿਆਲੀ ਪ੍ਰਾਸਰੀਰਕ ਹਸਤੀ । ਪੰਜਵੇਂ ਪਾਤਸ਼ਾਹ ਨੇ ਆਪ ਆਪਣੇ ਸਤਿਗੁਰੂ ਦੀ ਵਡਿਆਈ ਲਿਖੀ ਹੈ । ਉਹਨਾਂ ਨੇ ਸਿੱਖ ਨੂੰ ਸਤਿਗੁਰੂ ਦੀ ਵਡਿਆਈ ਕਰਨ ਦਾ ਰਾਹ ਦੱਸਿਆ ਹੈ । ਸਤਿਗੁਰੂ ਨੂੰ ਸਮਝਣ, ਉਸ ਪ੍ਰਤੀ ਸ਼ਰਧਾ ਸਤਿਕਾਰ ਭੇਟ ਕਰਨ ਤੇ ਉਸ ਪ੍ਰਤੀ ਭਾਵਨਾ ਰੱਖਣ ਦੀ ਜਾਚ ਦੱਸੀ ਹੈ ।

ਆਪ ਜੀ ਅਨੁਸਾਰ ਸਤਿਗੁਰੂ ਸੱਚੇ ਪਾਤਸ਼ਾਹ ਕਿਸੇ ਦੇ ਅਧੀਨ ਨਹੀਂ । ਉਹ ਕਿਸੇ 'ਤੇ ਨਿਰਭਰ ਨਹੀਂ, ਉਹ ਬੇ-ਮੁਹਤਾਜ ਹੈ । ਉਸ ਨੇ ਕਿਸੇ ਕੋਲੋਂ ਕੁਝ ਪ੍ਰਾਪਤ ਨਹੀਂ ਕਰਨਾ ਸਗੋਂ ਦੇਣਾ ਹੈ । ਉਹ ਵੀ ਉਸ ਨੇ ਕਿਸੇ ਇਕ ਨੂੰ ਨਹੀਂ ਦੇਣਾ ਸਗੋਂ ਸਾਰੇ ਜਗਤ ਨੂੰ ਦੇਣਾ ਹੈ ਪਰ ਪਹਿਲ, ਦੂਜ ਉਸ ਦੀ ਹੈ, ਕਿਸੇ ਨੂੰ ਕੀ ਦੇਣਾ ਹੈ ਉਹ ਹੀ ਜਾਣਦਾ ਹੈ ਤੇ ਦੇਂਦਾ ਹੈ, ਦੇਣਹਾਰ ਦਾਤਾਰ । ਉਹ ਹੀ ਸਾਡਾ ਵਿਧਾਤਾ ਰਚਨਹਾਰਾ ਹੈ । ਉਸ ਨੇ ਸਾਡੇ ਲੇਖ ਲਿਖੇ ਹਨ । ਉਸੇ ਨੇ ਸਾਨੂੰ ਰਚਿਆ ਹੈ । ਜੇ ਪੂਜਾ ਕਰਨੀ ਹੈ, ਜੇ ਕੁਝ ਪ੍ਰਾਪਤ ਕਰਨਾ ਹੈ ਤਾਂ ਉਸ ਤੋਂ ਉਸ ਦੇ ਬਰਾਬਰ ਕੋਈ ਦੇਵੀ ਦੇਵਤਾ ਨਹੀਂ । ਨਾ ਕਿਸੇ ਹੋਰ ਥਾਂ ਸੁੱਖਣਾ ਸੁੱਖਣ ਦੀ ਲੋੜ ਹੈ ਨਾ ਲਾਹੁਣ ਦੀ ਪਰ ਉਸ ਦੀ ਸਰਨ ਆ ਕੇ ਹਰ ਕੋਈ ਉਸ ਦੀ ਸੇਵਾ ਵਿਚ ਥੋੜ੍ਹਾ ਲੱਗਦਾ ਹੈ। ਉਸ ਦੀ ਸੇਵਾ ਉਹ ਹੀ ਕਰਦਾ ਹੈ ਜਿਸ ਦੇ ਚੰਗੇ ਭਾਗ ਹਨ, ਜਿਸ ਦੇ ਕਰਮਾਂ ਵਿਚ ਸੇਵਾ ਕਰਨਾ ਲਿਖਿਆ ਹੈ ।

ਗੁਰ ਜੈਸਾ ਨਾਹੀ ਕੋ ਦੇਵ ।<br>
ਜਿਸੁ ਮਸਤਕਿ ਭਾਗੁ ਸੁ ਲਾਗਾ ਸੇਵ । (ਭੈਰਉ ਮਹਲਾ ੫)

ਸਭ ਜੀਵਾਂ ਨੂੰ ਉਹ ਹੀ ਆਹਾਰ ਪਹੁੰਚਾਉਂਦਾ ਹੈ, ਉਹ ਹੀ ਉਹਨਾਂ ਦੀ ਪ੍ਰਤਿਪਾਲਨਾ ਕਰਦਾ ਹੈ । ਜੀਵਨ ਮਰਨ ਵੀ ਉਸ ਦੇ ਹੱਥ ਹੈ । ਉਹ ਮੋਇਆਂ ਨੂੰ ਜਿਵਾ ਸਕਦਾ ਹੈ । ਉਸ ਦੀ ਵਡਿਆਈ ਦਾ ਅੰਤ ਪਾਉਣ ਬਾਰੇ ਸਾਡੀ ਸੋਚ ਭਾਵੇਂ ਸੀਮਤ ਹੋਵੇ ਪਰ ਸੱਚ ਇਹ ਹੈ ਕਿ ਉਸ ਦੀ ਸੋਭਾ ਸਭ ਥਾਈਂ ਹੋ ਰਹੀ ਹੈ । ਉਹਦੀ ਮਹਿਮਾ ਨਿਤਾਣਿਆਂ ਦਾ ਤਾਣ ਹੋਣ ਕਰ ਕੇ ਹੈ । ਗ਼ਰੀਬਾਂ ਨੂੰ ਗੁਰੂ ਗ਼ਰੀਬ ਨਿਵਾਜ਼ ਦਾ ਹੀ ਆਸਰਾ ਹੈ। ਸਤਿਗੁਰੂ ਮੇਰਾ ਘਰ ਵੀ ਹੈ ਤੇ ਉਹ ਥਾਂ ਵੀ ਜਿਥੇ ਫ਼ਰਿਆਦ ਕੀਤੀ ਜਾ ਸਕੇ । ਸਿੱਖ ਆਪਣੇ ਸਤਿਗੁਰੂ ਤੋਂ ਕੁਰਬਾਨ ਜਾਂਦੇ ਹਨ, ਘੋਲੀ ਜਾਂਦੇ ਹਨ ਕਿਉਂਕਿ ਜੇ ਸਤਿਗੁਰੂ ਦੀ ਕਿਰਪਾ ਨਾ ਹੁੰਦੀ ਤਾਂ ਸਹੀ ਰਸਤਾ ਜ਼ਾਹਿਰ ਨਹੀਂ ਸੀ ਹੋਣਾ । ਉਹਨੇ

ਹੀ ਪ੍ਰਭੂ ਨੂੰ ਮਿਲਣ ਦਾ ਸਹੀ ਰਸਤਾ ਦੱਸਿਆ ਹੈ। ਜਿਸ ਨੂੰ ਸਤਿਗੁਰੂ ਦੀ ਕਿਰਪਾ ਨਾਲ ਪ੍ਰਭੂ ਮਿਲਾਪ ਦਾ ਰਸਤਾ ਮਿਲਿਆ ਹੈ, ਜਿਸ ਨੇ ਸਤਿਗੁਰੂ ਸੇਵਿਆ ਹੈ ਉਸ ਨੂੰ ਜਮਾਂ ਦਾ ਭਉ ਨਹੀਂ ਪੋਂਹਦਾ। ਉਸ ਨੂੰ ਸੰਸਾਰ ਦੇ ਸਰੀਰਕ, ਸਮਾਜਕ, ਆਰਥਕ ਪਦਾਰਥਕ ਦੁਖ ਕਲੇਸ਼ਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ।

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਭੈਰਉ ਰਾਗ ਦੇ ਚਉਪਦੇ ਦੇ ਅਖ਼ੀਰ ਉੱਤੇ ਇਹ ਲਿਖ ਕੇ ਕਿ ਸਤਿਗੁਰੂ ਕੋਈ ਹੋਰ ਨਹੀਂ, ਪ੍ਰਭੂ ਪਰਮਾਤਮਾ ਆਪ ਹੀ ਹੈ, ਦੋਵੇਂ ਇਕ ਹਨ, ਜੀਵਾਂ ਦੇ ਸਤਿਗੁਰੂ ਪ੍ਰਤੀ ਸ਼ਰਧਾ ਸਤਿਕਾਰ ਵਿਚ ਭੁਲੇਖਾ ਨਹੀਂ ਰਹਿਣ ਦੇਂਦੇ। ਇਹ ਸ੍ਰੀ ਸਤਿਗੁਰੂ ਜੀ ਦਾ ਆਪਣਾ ਹੀ ਮੱਤ ਨਹੀਂ ਸਗੋਂ ਉਹਨਾਂ ਨੇ ਵੇਦਾਂ, ਸ਼ਾਸਤਰਾਂ ਆਦਿ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਜੋ ਵਿਚਾਰ ਕੀਤਾ ਹੈ, ਉਸ ਦਾ ਨਿਚੋੜ ਹੈ। ਸੋ ਜਦੋਂ ਗੁਰ-ਪਰਮੇਸ਼ਰ ਇਕ ਹੈ ਤਾਂ ਐਡਾ ਵੱਡਾ ਕੋਈ ਹੋਰ ਦੇਵਤਾ ਨਹੀਂ ਹੈ ਜਿਹੜਾ ਆਪ ਨਰਾਇਣ ਹੋਵੇ। ਏਸੇ ਕਰ ਕੇ ਇਸ ਵਿਚ ਸੰਦੇਹ ਨਹੀਂ ਕਿ ਗੁਰੂ ਵਰਗਾ ਕੋਈ ਦੇਵਤਾ ਨਹੀਂ। ਉਸੇ ਦੀ ਸੇਵਾ ਕਰਨ ਵਿਚ ਲੋਕ ਪ੍ਰਲੋਕ ਦੇ ਸੁਖ ਹਨ।

# ਜਿਵ ਜਿਵ ਹੁਕਮੁ ਤਿਵੈ ਤਿਵ ਕਾਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ੧੧ ਜੂਨ ੨੦੦੩ ਨੂੰ ਐਸਕਾਰਟ ਹਸਪਤਾਲ ਦਿੱਲੀ ਵਿਚ ਛੋਟਾ ਜਿਹਾ ਲੋੜੀਂਦਾ ਸਫ਼ਲ ਓਪਰੇਸ਼ਨ ਹੋਇਆ । ਦੇਸ਼ਾਂ ਪ੍ਰਦੇਸ਼ਾਂ ਦੀ ਸਾਧ ਸੰਗਤ, ਆਪ ਜੀ ਦੀ ਸਿਹਤ ਸੰਬੰਧੀ ਜਾਣਕਾਰੀ ਪ੍ਰਾਪਤ ਕਰਨ ਲਈ ਕਿਸੇ ਨੂੰ ਪੁੱਛਣ ਦੇ, ਫ਼ੋਨ ਕਰਨ ਦੇ ਜਾਂ ਆਪ ਆ ਕੇ ਪਤਾ ਕਰਨ ਦੇ ਆਪਣੇ-ਆਪਣੇ ਸਾਧਨ ਵਰਤਦੀ ਰਹੀ ਅਤੇ ਹਵਨ, ਵਰਨੀਆਂ, ਨਿਤਨੇਮ ਕਰਦੀ ਰਹੀ । ੧੪ ਜੂਨ ਨੂੰ ਸ੍ਰੀ ਅਮਰ ਭਾਰਤੀ ਅਤੇ ਅਨਜਾਣ ਦਰਸ਼ਨ ਕਰਨ ਲਈ ਹਸਪਤਾਲ ਪੁੱਜੇ । ਪੰਜਵੀਂ ਮੰਜ਼ਲ 'ਤੇ ਆਪ ਜੀ ਦੇ ਕਮਰੇ ਵਿਚ ਜਾ ਕੇ ਇਹਨਾਂ ਨੇ ਜਦ ਆਪ ਜੀ ਨੂੰ ਨਮਸਕਾਰ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਨੇ ਮੁਸਕਰਾਹਟਾਂ ਵੰਡਦਿਆਂ ਹੋਇਆਂ ਬਚਨ ਕੀਤਾ, ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥

ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰਸੰਨ ਮੁਦਰਾ ਵਿਚ ਸਨ । ਉਹਨਾਂ ਦੇ ਖੱਬੇ ਚਰਨ ਵਿਚ ਤਕਲੀਫ਼ ਹੋਣ ਕਰ ਕੇ ਪਹਿਲਾਂ ਦਰਦ ਰਹਿੰਦੀ ਸੀ ਪਰ ਹੁਣ ਫ਼ਰਕ ਲਗਦਾ ਸੀ ।

ਡਾਕਟਰਾਂ ਦਾ ਕਹਿਣਾ ਸੀ ਖੱਬੀ ਲੱਤ ਵਿਚ ਖ਼ੂਨ ਦਾ ਦੌਰਾ ਠੀਕ ਨਹੀਂ ਹੈ । ਉਸ ਨੂੰ ਠੀਕ ਕਰਨ ਵਾਸਤੇ ਉਹਨਾਂ ਨੇ ਓਪਰੇਸ਼ਨ ਕੀਤਾ ਸੀ । ਐਸਕਾਰਟ ਹਸਪਤਾਲ ਵਿਚ ਇਹ ਓਪਰੇਸ਼ਨ ਸਫ਼ਲ ਰਿਹਾ ਸੀ । ਸਰੀਰ ਤਾਂ ਸਰੀਰ ਹੈ ਨਾ, ਆਮ ਆਦਮੀ ਨੂੰ ਸੂਈ ਚੁਭੇ, ਤਾਂ ਦਰਦ ਹੁੰਦਾ ਹੈ ਪਰ ਇਥੇ ਬਲਵਾਨ ਮਨੋਬਲ ਕਾਰਨ ਸਰੀਰਕ ਕਸ਼ਟ ਦੀ ਕੋਈ ਝਲਕ ਵੀ ਨਹੀਂ ਸੀ ਪੈ ਰਹੀ ।

ਭਾਰਤੀ ਜੀ ਦੇ ਅਣਪੁੱਛੇ ਸਵਾਲ, ਆਪ ਜੀ ਦੀ ਸਿਹਤ ਦਾ ਕੀ ਹਾਲ ਹੈ ? ਦਾ ਦ੍ਰਿੜ੍ਹਤਾ ਨਾਲ ਦਿੱਤਾ ਜਵਾਬ ਪੂਰਨ ਸੰਤੁਸ਼ਟੀ ਕਰਨ ਵਾਲਾ ਸੀ । ਜਵਾਬ ਵੀ ਗੁਰਬਾਣੀ ਦੀ ਇਕ ਤੁਕ ਹੀ ਸੀ–ਜੋ ਹੋ ਰਿਹਾ ਹੈ, ਹੁਕਮ ਵਿਚ ਹੀ ਹੋ ਰਿਹਾ ਹੈ । ਇਸ ਹੁਕਮ ਨੂੰ ਖਿੜੇ ਮੱਥੇ ਮੰਨਣਾ ਹੀ ਸਾਨੂੰ ਸਰੀਰਕ, ਮਾਨਸਿਕ ਅਤੇ ਆਤਮਕ ਦੁੱਖਾਂ ਤਕਲੀਫ਼ਾਂ ਤੋਂ ਬਚਾ ਸਕਦਾ ਹੈ ।

ਗੁਰਮਤ ਦਰਸ਼ਨ ਵਿਚ, ਹੁਕਮ ਦਾ ਬਹੁਤ ਵੱਡਾ ਮਹੱਤਵ ਹੈ । ਇਸ ਦਰਸ਼ਨ ਦੇ ਸਿਰਜਨਹਾਰੇ, ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪ ਹੀ ਹਨ ਅਤੇ ਬਾਣੀ ਰਾਹੀਂ ਉਹਨਾਂ ਸਾਧ ਸੰਗਤ ਨੂੰ ਵੀ ਦ੍ਰਿੜਾਇਆ ਹੈ ਅਤੇ ਉਹਨਾਂ ਖ਼ੁਦ ਤੱਤੀ ਤਵੀ ਉੱਤੇ ਬੈਠ ਕੇ ਅਕਾਲ ਪੁਰਖ ਦੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ ਹੈ । ਉਹਨਾਂ ਨੇ

ਬਾਣੀ ਵਿਚ ਲਿਖਿਆ ਹੈ :-

ਜਬ ਲਗੁ ਹੁਕਮੁ ਨ ਬੂਝਤਾ
ਤਬ ਹੀ ਲਉ ਦੁਖੀਆ ॥
ਗੁਰ ਮਿਲਿ ਹੁਕਮੁ ਪਛਾਣਿਆ
ਤਬ ਹੀ ਤੇ ਸੁਖੀਆ ॥ (ਆਸਾ ਮਹਲਾ ੫)

ਦੁਖ ਸੁੱਖ ਬੇਸ਼ਕ ਆਉਂਦੇ ਹਨ ਪਰ ਜੇ ਮਨੁੱਖ ਦੇ ਮਨ ਦਾ ਟਿਕਾਅ ਨਹੀਂ, ਮਨੁੱਖ ਪਰੇਸ਼ਾਨ ਰਹਿੰਦਾ ਹੈ ਤਾਂ ਸੁਖ ਵਿਚ ਵੀ ਸੁਖੀ ਨਹੀਂ ਰਹਿ ਸਕਦਾ। ਇਸ ਦਾ ਵੱਡਾ ਕਾਰਨ ਤਾਂ ਅਸੰਤੁਸ਼ਟਤਾ ਹੈ। ਸਬਰ ਸੰਤੋਖ ਦੀ ਕਮੀ ਹੈ। ਧੀਰਜ ਅਤੇ ਸਹਿਜ ਭਾਵ ਦੀ ਘਾਟ ਹੈ। ਜੇ ਕਿਸੇ ਨੂੰ ਲਿਖਣ ਪੜ੍ਹਨ ਲਈ ਕੰਮ ਮਿਲ ਜਾਏ ਅਤੇ ਸੀਮਤ ਸਮੇਂ ਵਿਚ ਉਹ ਤੋੜ ਚੜ੍ਹਾ ਦੇਵੇ ਤਾਂ ਉਹ ਇਸ ਨਾਲ ਸੁੱਖ ਦਾ ਸਾਹ ਨਹੀਂ ਲਵੇਗਾ, ਸਗੋਂ ਉਹ ਹੋਰ ਕੰਮ ਲਈ ਭੱਜ ਨੱਸ ਕਰੇਗਾ ਤਾਕਿ ਇਸ ਰਾਹੀਂ ਪ੍ਰਾਪਤੀ ਵਧ ਸਕੇ। ਉਹ ਕਿਸੇ ਅਧਿਕਾਰੀ ਨੂੰ ਆਪਣੀ ਮਧੁਰ ਬਾਣੀ ਰਾਹੀਂ ਪ੍ਰਭਾਵਿਤ ਕਰ ਕੇ ਹੋਰ ਕੰਮ ਲਵੇਗਾ। ਜੇ ਉਸ ਨੂੰ ਹੋਰ ਕੰਮ ਮਿਲ ਜਾਏ ਅਤੇ ਉਸ ਨੂੰ ਕੰਮ ਕਰਨਾ ਵੀ ਨਾ ਆਉਂਦਾ ਹੋਏ, ਤਾਂ ਉਸ ਦੀ ਦੁੱਖ ਤਕਲੀਫ਼ ਦਾ ਕਾਰਨ ਇਹ ਬਣੇਗਾ ਕਿ ਉਹ ਕਿਸ ਕੋਲੋਂ ਕੰਮ ਕਰਵਾਏ। ਉਹ ਐਸਾ ਬੰਦਾ ਭਾਲੇਗਾ, ਜਿਹੜਾ ਉਸ ਦੇ ਆਖਿਆਂ ਕੰਮ ਕਰ ਦੇਵੇ ਭਾਵੇਂ ਵਿਚੋਂ ਪੈਸੇ ਲੈ ਲਵੇ।

ਕੰਮ ਕਰਵਾਉਣ ਵਾਲਾ ਕੋਈ ਦੁਕਾਨਦਾਰ, ਵਪਾਰੀ, ਨੌਕਰੀ ਪੇਸ਼ਾ, ਕਾਸ਼ਤਕਾਰ ਕੋਈ ਵੀ ਹੋ ਸਕਦਾ ਹੈ, ਤੇ ਕੰਮ ਕਰਨ ਵਾਲੇ ਨੂੰ ਦੇਣ ਵਾਲਾ ਪੈਸਾ, ਉਸ ਦਾ ਮਿਹਨਤਾਨਾ, ਰਿਸ਼ਵਤ ਜਾਂ ਤੋਹਫ਼ਾ ਕਿਸੇ ਵੀ ਰੂਪ ਵਿਚ ਹੋ ਸਕਦਾ ਹੈ। ਭੱਜ ਨੱਸ ਤਾਂ ਹੈ ਪਰ ਤਸੱਲੀ ਕਿੱਥੇ, ਸਾਰਾ ਕੁਝ ਕੀਤਾ ਤਾਂ ਪੈਸੇ ਲਈ ਹੀ ਜਾਂਦਾ ਹੈ ਤੇ ਤ੍ਰਿਸ਼ਨਾ ਵਧਦੀ ਜਾਂਦੀ ਹੈ ਤਾਂ ਸੁੱਖ ਕਿਥੇ ?

ਇਸੇ ਤਰ੍ਹਾਂ ਮਨੁੱਖ ਆਪਣੀ ਸਰੀਰਕ ਡੀਲ-ਡੌਲ, ਸਿਹਤ ਅਤੇ ਅਰੋਗਤਾ ਤੋਂ ਸੰਤੁਸ਼ਟ ਨਹੀਂ। ਜਿਸ ਤਰ੍ਹਾਂ ਦਾ ਸਰੀਰ ਬਣਿਆ ਹੈ ਉਸ ਤੋਂ ਸੁੱਖੀ ਨਹੀਂ। ਕਈ ਦੁਖੀ ਹਨ ਕਿ ਉਹ ਮੋਟੇ ਕਿਉਂ ਨਹੀਂ ਹੁੰਦੇ, ਕਈ ਪ੍ਰੇਸ਼ਾਨ ਹਨ ਪਤਲੇ ਹੋਣ ਲਈ। ਕੋਈ ਆਪਣਾ ਕੱਦ ਲੰਮਾ ਕਰਨਾ ਚਾਹੁੰਦਾ ਹੈ, ਕੋਈ ਲੰਮੇ ਕੱਦ ਕਰ ਕੇ ਪ੍ਰੇਸ਼ਾਨ ਹੈ। ਇਸੇ ਤਰ੍ਹਾਂ ਆਪਣੇ ਰੰਗ-ਰੂਪ, ਨੈਣ-ਨਕਸ਼ ਕਰ ਕੇ ਵੀ ਉਹਨਾਂ ਨੂੰ ਔਖ ਹੈ।

ਬਿਮਾਰ ਹੋਣ ਦੀ ਹਾਲਤ ਵਿਚ ਕੋਈ ਤਾਂ ਬੜਾ ਸਹਿਜ ਰਹਿ ਕੇ ਓਪਰੇਸ਼ਨ ਵੀ ਕਰਵਾ ਲੈਂਦੇ ਹਨ, ਕੋਈ ਥੋੜ੍ਹੀ ਜਿਹੀ ਖੰਘ ਤਾਪ ਹੋਣ ਕਰ ਕੇ ਅਸਮਾਨ ਸਿਰ 'ਤੇ ਚੁੱਕ ਲੈਂਦੇ ਹਨ। ਇਸ ਤਰ੍ਹਾਂ ਉਹ ਵੀ ਦੁਖੀ ਅਤੇ ਉਸ ਦੀ ਸੇਵਾ ਕਰਨ ਵਾਲੇ ਵੀ ਦੁਖੀ।

ਇਸ ਦਾ ਮੁੱਖ ਕਾਰਨ ਇਹ ਹੈ ਕਿ ਉਹ ਇਸ ਬਾਰੇ ਸੋਚਦਾ ਹੀ ਨਹੀਂ ਕਿ ਜੋ ਵੀ ਦੁਖ ਤਕਲੀਫ਼ ਆਈ ਹੈ ਉਸ ਨੂੰ ਉਸ ਅਕਾਲ ਪੁਰਖ ਨੇ ਹੀ ਦੂਰ ਕਰਨਾ

ਹੈ। ਕਿਉਂਕਿ ਤਕਲੀਫ਼ ਵੀ ਉਸ ਦੇ ਹੁਕਮ ਨਾਲ ਹੀ ਆਈ ਹੈ।

ਹੁਕਮੁ ਮੰਨੇ ਸੋਈ ਸੁਖੁ ਪਾਏ
ਹੁਕਮੁ ਸਿਰਿ ਸਾਹਾ ਪਾਤਸਾਹਾ ਹੇ॥ (ਮਾਰੂ ਮਹਲਾ ੩)

ਜਦੋਂ ਸਭ ਕੁਝ ਹੁਕਮ ਵਿਚ ਹੀ ਹੋਣਾ ਹੈ ਤਾਂ ਮਨੁੱਖ ਦੀ ਤਸੱਲੀ ਇਹ ਮੰਨਣ ਵਿਚ ਹੀ ਹੈ ਕਿ :-

ਹੁਕਮੈ ਅੰਦਰਿ ਸਭੁ ਕੋ
ਬਾਹਰਿ ਹੁਕਮ ਨ ਕੋਇ॥ (ਜਪੁ)

ਹੁਕਮ ਦੀ ਮਹਿਮਾ ਨੂੰ ਸਮਝਣ ਵਾਲਾ ਵਿਅਕਤੀ ਕਦੀ ਵਿਚਲਤ ਨਹੀਂ ਹੁੰਦਾ, ਉਹ ਕਦੀ ਉਖੱੜਦਾ ਨਹੀਂ, ਉਹ ਕਦੀ ਪ੍ਰੇਸ਼ਾਨ ਨਹੀਂ ਹੁੰਦਾ, ਕਿਉਂਕਿ ਉਹ ਸਮਝਦਾ ਹੈ ਕਿ ਹੁਕਮ ਤੋਂ ਬਿਨਾਂ ਪੱਤਾ ਵੀ ਨਹੀਂ ਹਿੱਲ ਸਕਦਾ। ਹੁਕਮ ਅਕਾਲ ਪੁਰਖ ਦਾ ਹੀ ਮੰਨਿਆ ਗਿਆ ਹੈ ਤੇ ਅਕਾਲ ਪੁਰਖ ਸੰਸਾਰ ਵਿਚ ਕਾਰਨਵੱਸ ਗੁਰੂ ਰੂਪ ਵਿਚ ਅਵਤਾਰ ਧਾਰ ਕੇ ਆਉਂਦਾ ਹੈ। ਸੰਸਾਰ ਨੂੰ ਸਿੱਧੇ ਰਸਤੇ ਪਾਉਂਦਾ ਹੈ। ਐਸੇ ਸਤਿਗੁਰੂ ਬਾਰੇ ਹੀ ਪੰਜਵੇਂ ਪਾਤਸ਼ਾਹ ਆਪਣੀ ਬਾਣੀ ਵਿਚ ਲਿਖਦੇ ਹਨ ਕਿ ਗੁਰੂ ਦੀ ਮੂਰਤ ਮਨ ਵਿਚ ਧਾਰੋ, ਉਸ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਟਿਕਾਉ ਅਤੇ ਇਹ ਯਕੀਨਨ ਸੱਚ ਮੰਨੋ :-

ਗੁਰੁ ਕਰਤਾ ਗੁਰੁ ਕਰਣੈ ਜੋਗੁ॥
ਗੁਰੁ ਪਰਮੇਸਰੁ ਹੈ ਭੀ ਹੋਗੁ॥ (ਗੋਂਡ ਮਹਲਾ ੫)

ਗੁਰੂ ਤੇ ਪਰਮੇਸ਼ਰ ਵਿਚ ਭਿੰਨ ਭੇਦ ਨਹੀਂ ਹੈ ਪਰ ਕੋਈ ਇਹ ਸਮਝ ਨਹੀਂ ਸਕਦਾ। ਨਾ ਉਸ ਦੀ ਗਤ ਮਿਤ ਜਾਣ ਸਕਦਾ ਹੈ। ਉਹ ਆਪਣੇ ਹੁਕਮ ਤੇ ਆਪਣੀ ਮਰਯਾਦਾ ਦੀ ਝਲਕ ਵਿਖਾ ਦੇਂਦਾ ਹੈ। ਇਹ ਝਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਨਵੇਕਲੀਆਂ ਸ਼ਰਤਾਂ 'ਤੇ ਬਾਈਪਾਸ ਕਰਵਾ ਕੇ ਵਿਖਾਈ।

ਵੀਹਵੀ ਸਦੀ ਦੇ ਆਖ਼ਰੀ ਦਹਾਕੇ ਵਿਚ ਪਹਿਲਾਂ ਜਦ ਆਪ ਜੀ ਦੀ ਬਾਈਪਾਸ ਸਰਜਰੀ ਹੋਣੀ ਸੀ ਤਾਂ ਆਪ ਜੀ ਨੇ ਚਾਰ ਸ਼ਰਤਾਂ ਰੱਖੀਆਂ ਸਨ :

- ਪਹਿਲੀ ਆਪ ਜੀ ਨੂੰ ਕੋਈ ਖ਼ੂਨ ਨਾ ਚੜ੍ਹਾਇਆ ਜਾਵੇ।
- ਦੂਜੀ ਆਪ ਜੀ ਦੇ ਕਿਸੇ ਰੋਮ ਦੀ ਬੇਅਦਬੀ ਨਾ ਹੋਵੇ।
- ਤੀਜੀ ਟਿੰਚਰ ਨਾ ਵਰਤੀ ਜਾਏ ਕਿਉਂਕਿ ਇਸ ਵਿਚ ਅਲਕੋਹਲ (ਭਾਵ ਸ਼ਰਾਬ) ਦਾ ਅੰਸ਼ ਹੁੰਦਾ ਹੈ।
- ਚੌਥੀ ਹਸਪਤਾਲ ਵਿਚ ਆਪ ਜੀ ਦੀ ਦੇਖ-ਭਾਲ ਵਾਸਤੇ ਇਸਤਰੀ ਨਰਸ ਨਹੀਂ ਸਗੋਂ ਪੁਰਸ਼ ਹੋਵੇ।

ਆਸਟ੍ਰੇਲੀਆ ਦੇ ਇਕ ਹਸਪਤਾਲ ਵਿਚ ਇਹਨਾਂ ਸ਼ਰਤਾਂ ਨੂੰ ਪੂਰਾ ਕਰ ਕੇ ਹੀ

ਆਪ ਜੀ ਦੀ ਬਾਈਪਾਸ ਸਰਜਰੀ ਕੀਤੀ ਗਈ ਅਤੇ ਆਪ ਜੀ ਦਾ ਸਰੀਰ ਫਿਰ ਕੰਗਣਖਾਰ ਹੋ ਗਿਆ। ਆਪ ਬੈਡਮਿੰਟਨ ਖੇਡ ਲੈਂਦੇ ਸਨ। ਆਪ ਨੇ ਸਾਧ ਸੰਗਤ ਦੇ ਭਲੇ ਅਤੇ ਵਿਸ਼ਵ ਸ਼ਾਂਤੀ ਲਈ ਪਿਛਲੇ ਸਾਲ ਇਕ ਦਹਾਕੇ ਵਰ੍ਹੇ ਵਿਚ ਲੱਖਾਂ ਮੀਲਾਂ ਦਾ ਸੜਕ, ਗੱਡੀ, ਹਵਾਈ ਜਹਾਜ਼ ਰਾਹੀਂ ਸਫ਼ਰ ਕੀਤਾ।

ਇਹ ਕੁਝ ਕੋਈ ਸਾਧਾਰਨ ਮਨੁੱਖ ਥੋੜ੍ਹਾ ਕਰ ਸਕਦਾ ਹੈ। ਉਹੀ ਕਰਤਾ ਪੁਰਖ ਕਰ ਸਕਦਾ ਹੈ। ਜਿਹੜਾ ਕਾਰਨਵੱਸ ਦੇਹਧਾਰੀ ਹੋਇਆ ਹੈ। ਇੰਜ ਲੱਗਦਾ ਹੈ ਜਦੋਂ ਉਹ ਬਚਨ ਕਰਦਾ ਹੈ :-

ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥

ਤਾਂ ਆਪਣਾ ਹੁਕਮ ਆਪ ਮੰਨਦਾ ਹੈ। ਉਹ ਦੁਖ ਸੁਖ ਸਮ ਕਰ ਕੇ ਮੰਨਦਾ ਹੈ ਤੇ ਮੰਨਣ ਲਈ ਹੁਕਮ ਕਰਦਾ ਹੈ। ਜੇ ਕਿਸੇ ਵਿਕਅਤੀ ਨੂੰ ਜਨਮ ਰੋਗ ਲੱਗ ਜਾਏ, ਜੇ ਕੋਈ ਹੋਰ ਨਾਮੁਰਾਦ ਬਿਮਾਰੀ ਲੱਗ ਜਾਏ ਤਾਂ ਕਿਸੇ ਦੀ ਜਵਾਨੀ ਵਿਚ ਬਿਮਾਰੀ ਜਾਂ ਦੁਰਘਟਨਾ ਕਾਰਨ ਮੌਤ ਹੋ ਜਾਏ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਜੀ ਖ਼ੁਦ ਦਰਸ਼ਨ ਦੇ ਕੇ, ਟੈਲੀਫ਼ੋਨ ਕਰ ਕੇ ਜਾਂ ਕਿਸੇ ਨੂੰ ਭੇਜ ਕੇ ਉਸ ਦੇ ਪਰਵਾਰ ਨੂੰ ਅਕਾਲ ਪੁਰਖ ਦੇ ਹੁਕਮ ਤੇ ਰਜ਼ਾ ਵਿਚ ਰਹਿਣ ਲਈ ਹੁਕਮ ਕਰਦੇ ਹਨ, ਪ੍ਰੇਰਨਾ ਦੇਂਦੇ ਹਨ ਤੇ ਉਹਨਾਂ ਦਾ ਧੀਰਜ ਵਧਾਉਂਦੇ ਹਨ।

ਆਪ ਜੀ ਪੂਰਵ ਸਤਿਗੁਰੂ ਦੀ ਇਸ ਬਾਣੀ ਦੀ ਡੂੰਘਾਈ ਦ੍ਰਿੜਾਉਂਦੇ ਹਨ :-

—ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥
ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥ (ਆਸਾ ਮਹਲਾ ੧)

—ਹੁਕਮ ਮੰਨੇ ਸੋ ਜਨੁ ਪਰਵਾਣੁ॥ (ਬਸੰਤ ਮਹਲਾ ੩)

ਪਹਿਲੇ ਪਾਤਸ਼ਾਹ ਜੀ ਦੀ ਬਾਣੀ ਵਿਚ ਪਹਿਲਾਂ ਹੀ ਲਿਖਿਆ ਹੋਇਆ ਹੈ :-

ਹੁਕਮੁ ਮੰਨਿਐ ਹੋਵੈ ਪਰਵਾਣੁ
ਤਾ ਖਸਮੈ ਕਾ ਮਹਲੁ ਪਾਇਸੀ॥

ਜਿਸ ਸਤਿਗੁਰੂ ਦੀ ਕਿਰਪਾ ਨਾਲ ਗੁਰਸਿੱਖਾਂ ਨੇ ਹੁਕਮ ਮੰਨਣਾ ਸਿੱਖਣਾ ਹੈ, ਉਸ ਸਤਿਗੁਰੂ ਦਾ ਬਚਨ ਇੰਜ ਹੀ ਹੈ ਜਿਵੇਂ ਉਹ ਆਪ ਅਮਲ ਕਰ ਕੇ ਵਿਖਾ ਰਹੇ ਹੋਣ ਅਤੇ ਸਾਨੂੰ ਹੁਕਮ ਮੰਨਣ ਦੀ ਸੂਝ ਦੇ ਕੇ ਸਾਡੀ ਜ਼ਿੰਦਗੀ ਦੇ ਸੁੱਖਾਂ ਵਿਚ ਵਾਧਾ ਕਰ ਰਹੇ ਹੋਣ ਤੇ ਸਾਨੂੰ ਦੁਖਾਂ ਦੇ ਭਾਰ ਤੋਂ ਮੁਕਤ ਕਰ ਰਹੇ ਹੋਣ।

# ਸੋਈ ਸਿੱਖ ਜਗ ਜਾਨੀਐ

ਸੰਸਾਰ ਵਿਚ ਸਿੱਖ ਦਾ ਦਾਇਰਾ ਸੰਕੀਰਣ ਨਹੀਂ ਵਸੀਹ ਹੈ ਪਰ ਇਹਨੂੰ ਪ੍ਰਭਾਸ਼ਿਤ ਕਰਨਾ ਤੇ ਇਸ ਦੀ ਵਿਆਖਿਆ ਕਰਨੀ ਸਿੱਖ ਤੋਂ ਬਿਨਾਂ ਹੋਰਾਂ ਲਈ ਓਪਰੀ ਜਿਹੀ ਹੈ। ਸਿੱਖ ਕੌਣ ਹੋ ਸਕਦਾ ਹੈ, ਕੈਸਾ ਹੋ ਸਕਦਾ ਹੈ, ਕਿਸ ਦਾ ਹੋ ਸਕਦਾ ਹੈ? ਇਸ ਬਾਰੇ ਜਾਂ ਸਿੱਖ ਜਾਣਦਾ ਹੈ ਜਾਂ ਜਿਸ ਦਾ ਉਹ ਸਿੱਖ ਹੈ, ਉਹ ਸਤਿਗੁਰੂ ਖ਼ੁਦ ਜਾਣਦਾ ਹੈ।

ਸਿੱਖ ਦੇ ਵਸੀਹ ਅਰਥਾਂ ਨੂੰ ਲਈਏ ਇਸ ਦਾ ਘੇਰਾ ਉਥੋਂ ਤਕ ਹੈ ਜਿਥੋਂ ਤਕ ਕੋਈ ਕਿਸੇ ਤੋਂ ਸਿੱਖਿਆ ਪ੍ਰਾਪਤ ਕਰਦਾ ਰਿਹਾ ਹੈ। ਸਿੱਖਿਆ ਜ਼ਿੰਦਗੀ ਦੇ ਕਿਸੇ ਖੇਤਰ ਵਿਚ ਵੀ ਹੋ ਸਕਦੀ ਹੈ ਅਧਿਆਤਮਕ, ਕਾਰੀ-ਵਿਹਾਰੀ, ਕਿਤਾਬੀ ਆਦਿ। ਇਹ ਸਹਿਜ ਵੀ ਹੁੰਦੀ ਹੈ ਤੇ ਉਚੇਚੀ ਵੀ। ਕੋਈ ਹੋਰ ਜੀਵ ਨਹੀਂ ਮਨੁੱਖ ਦਾ ਬੱਚਾ ਹੈ ਜਿਸ ਨੂੰ ਹਰ ਕਦਮ ਉੱਤੇ ਸਿੱਖਿਆ ਦੇਣ ਦੀ ਲੋੜ ਰਹਿੰਦੀ ਹੈ। ਉਸ ਨੇ ਜਨਮ ਲੈਣ ਤੋਂ ਸਿੱਖਣਾ ਸ਼ੁਰੂ ਕਰ ਦਿੱਤਾ ਹੁੰਦਾ ਹੈ। ਉਸ ਦੇ ਬੋਲ, ਉਸ ਦੀਆਂ ਖੇਡਾਂ, ਉਸ ਦਾ ਗੀਤ-ਸੰਗੀਤ, ਉਸ ਦਾ ਕੰਮ-ਧੰਦਾ ਸਭ ਸਿੱਖਣ ਤੇ ਅਭਿਆਸ ਨਾਲ ਨਿੱਸਰਦਾ ਤੇ ਨਿੱਖਰਦਾ ਹੈ। ਅੱਜ ਕਲ੍ਹ ਸਕੂਲ, ਟ੍ਰੇਨਿੰਗ ਸੈਂਟਰ, ਕਾਲਜ ਤੇ ਯੂਨੀਵਰਸਿਟੀਆਂ ਆਦਿ ਸਿੱਖਿਆ ਦੇ ਕੇਂਦਰ ਹਨ। ਹੋਰ ਘੁਲਣ ਵਾਲਿਆਂ ਦੇ ਅਖਾੜੇ ਹਨ, ਖੇਡ ਅਕਾਦਮੀਆਂ ਹਨ। ਹੱਥ ਸਿੱਧੇ ਕਰਨ ਲਈ ਸੰਸਥਾਵਾਂ ਹਨ।

ਪਹਿਲਾਂ ਸਕੂਲੀ ਵਿੱਦਿਆ ਘੱਟ ਸੀ, ਕਿੱਤਾ ਪਿਤਾ-ਪੁਰਖੀ ਸੀ ਸੋ ਬਾਹਰ ਤਾਂ ਧਰਮ ਕਰਮ ਦੀ ਸਿੱਖਿਆ ਸਿੱਖਣੀ ਹੀ ਸਿੱਖ ਦਾ ਕਰਮ ਸੀ। ਮਨੁੱਖ ਭਾਲ ਕਰਦਾ ਸੀ ਪੂਰਨ ਗੁਰੂ ਦੀ ਜੋ ਅੰਦਰ ਦੇ ਕਪਾਟ ਖੋਲ੍ਹ ਦੇਵੇ। ਭਾਈ ਗੁਰਦਾਸ ਜੀ ਕਬੀਰ ਦੀ ਮਹਿਮਾ ਤੋਂ ਪ੍ਰਭਾਵ ਗ੍ਰਹਿਣ ਕਰ ਕੇ ਗੁਰੂ ਰਾਮਾ ਨੰਦ ਗੁਸਾਈਂ ਤੇ ਸੈਣ ਨਾਈ ਬਾਰੇ ਲਿਖਦੇ ਹਨ :-

ਸੁਣਿ ਪਰਤਾਪੁ ਕਬੀਰ ਦਾ
ਦੂਜਾ ਸਿਖੁ ਹੋਆ ਸੈਣੁ ਨਾਈ।

ਸਿੱਖ ਦੇ ਸ਼ਬਦ ਕੋਸ਼ੀ ਅਰਥ ਸ਼ਿਸ਼, ਸ਼ਗਿਰਦ, ਚੇਲਾ ਆਦਿ ਹਨ ਪਰ ਸੰਸਥਾਗਤ ਅਰਥ ਸਿੱਖ ਧਰਮ ਹਨ। ਸਿੱਖ ਪੰਥ, ਸਿੱਖ ਭਾਈਚਾਰਾ ਵੀ ਕਈ ਆਖ ਲੈਂਦੇ ਹਨ। ਇਸ ਸੰਬੰਧੀ ਭਾਈ ਕਾਨ੍ਹ ਸਿੰਘ ਨਾਭਾ ਲਿਖਦੇ ਹਨ :

"ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨੁਗਾਮੀ। ਜਿਸ ਨੇ ਸਤਿਗੁਰੂ ਨਾਨਕ ਦੇਵ ਦਾ ਸਿੱਖ ਧਰਮ ਧਾਰਨ ਕੀਤਾ ਹੈ। ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਪਣਾ ਧਰਮ ਗ੍ਰੰਥ ਮੰਨਦਾ ਅਤੇ ਦਸ ਸਤਿਗੁਰਾਂ ਨੂੰ ਇਕ ਰੂਪ ਜਾਣਦਾ ਹੈ।" (ਮਹਾਨ ਕੋਸ਼ ਸਫ਼ਾ ੧੯੨)

ਸਿੱਖ ਨੇ ਜਿਸ ਗ੍ਰੰਥ ਨੂੰ ਧਰਮ ਗ੍ਰੰਥ ਮੰਨਣਾ ਹੈ ਉਸ ਵਿਚ ਸਿੱਖੀ ਅਸੂਲ, ਸਿੱਖੀ ਰਹਿਤ ਮਰਯਾਦਾ ਲਿਖੀ ਹੈ। ਇਸ ਰਹਿਤ ਮਰਯਾਦਾ ਅਨੁਸਾਰ ਸਿੱਖ ਨੇ ਆਪਾ ਸੁਧਾਰਨਾ ਹੈ ਦੂਜਿਆਂ 'ਤੇ ਉਂਗਲ ਨਹੀਂ ਕਰਨੀ। ਉਸ ਦਾ ਆਪਾ ਸੁਧਾਰਨ ਦਾ ਕਰਮ ਇਸ਼ਨਾਨ ਕਰਨ, ਨਾਮ ਸਿਮਰਨ ਕਰਨ ਤੇ ਬਾਣੀ ਪੜ੍ਹਨ ਨਾਲ ਜੁੜਿਆ ਹੋਇਆ ਹੈ। ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਸ੍ਰੀ ਆਦਿ ਗ੍ਰੰਥ ਸਾਹਿਬ ਦੇ ੩੦੫ ਸਫ਼ੇ ਉੱਤੇ ਲਿਖਦੇ ਹਨ, "ਜਿਹੜਾ ਵੀ ਗੁਰ ਸਤਿਗੁਰ ਦਾ ਸਿੱਖ ਅਖਵਾਉਂਦਾ ਹੈ ਉਸ ਨੇ ਨਿੱਤ ਸਵੇਰੇ ਉਠ ਕੇ, ਇਸ਼ਨਾਨ ਕਰ ਕੇ, ਨਾਮ ਸਿਮਰਨ ਕਰਨਾ ਹੈ, ਦਿਨ ਚੜ੍ਹੇ ਬਾਣੀ ਦਾ ਗਾਇਨ ਕਰਨਾ ਹੈ, ਸਵਾਸ ਸਵਾਸ ਗੁਰੂ ਦੇ ਉਪਦੇਸ਼ ਅਨੁਸਾਰ ਨਾਮ ਜੱਪਣਾ ਹੈ। ਇਸ ਦਾ ਲਾਹਾ ਹੈ,

ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥

ਸਿੱਖ ਹੋਣ ਦੀ ਇਕ ਇਹ ਵੀ ਵਿਸ਼ੇਸ਼ਤਾ ਹੈ :-

ਉਪਦੇਸੁ ਜਿ ਦਿਤਾ ਸਤਿਗੁਰੂ
ਸੋ ਸੁਣਿਆ ਸਿਖੀ ਕੰਨੇ॥
ਜਿਨ ਸਤਿਗੁਰ ਕਾ ਭਾਣਾ ਮੰਨਿਆ
ਤਿਨ ਚੜੀ ਚਵਗਣਿ ਵੰਨੇ॥ (ਮਹਲਾ ੩)

ਕੰਨ, ਉਹ ਸੁਣ ਸਕਦੇ ਹਨ ਜੋ ਜ਼ਬਾਨ ਨਾਲ ਬੋਲਿਆ ਜਾਏ। ਸੋ ਸਤਿਗੁਰੂ ਆਪਣਾ ਉਪਦੇਸ਼ ਰਸਨਾ ਰਾਹੀਂ ਦੇਂਦੇ ਹਨ। ਇਸ ਦਾ ਸੰਬੰਧ ਉਹਨਾਂ ਦੀ ਬਾਣੀ ਪੜ੍ਹਨ ਨਾਲ ਨਹੀਂ, ਉਹ ਵੱਖਰੀ ਗੱਲ ਹੈ।

ਧਰਮ ਗ੍ਰੰਥ ਵਿਚ ਲਿਖਿਆ ਹੈ :-

ਸਿਖੀ ਸਿਖਿਆ ਗੁਰ ਵੀਚਾਰਿ। (ਮਹਲਾ ੧)

ਸਿੱਖ ਨੇ ਗੁਰੂ ਦੀ ਵਿਚਾਰ ਨਾਲ ਇਕ ਗੱਲ ਸਿੱਖੀ ਹੈ, ਉਹ ਹੈ ਕਿ ਕਿਰਪਾ ਦ੍ਰਿਸ਼ਟੀ ਨਾਲ ਹੀ ਪਾਰ ਉਤਾਰਾ ਹੁੰਦਾ ਹੈ।

ਇਕ ਹੋਰ ਥਾਂ ਚੌਥੇ ਪਾਤਸ਼ਾਹ ਧੰਨ ਧੰਨ ਕਹਿ ਜਾਣ ਵਾਲੇ ਸਿੱਖ ਦਾ ਗੁਣ ਦਸਦੇ ਹਨ :-

ਧੰਨ ਧੰਨ ਸੋ ਗੁਰਸਿਖੁ ਕਹੀਐ
ਜੋ ਸਤਿਗੁਰ ਕੀ ਚਰਣੀ ਜਾਇ ਪਇਆ।

ਅਸਲ ਵਿਚ ਸਿੱਖ ਦਾ ਕੇਂਦਰ ਬਿੰਦੂ ਗੁਰੂ ਹੈ। ਕੋਈ ਕਿਹੋ ਜਿਹਾ ਸਿੱਖ ਹੈ, ਇਸ ਦਾ ਪਤਾ ਉਸ ਦੀ ਗੁਰੂ ਪ੍ਰਤੀ ਸਾਂਝ ਤੋਂ ਲਗਦਾ ਹੈ।

ਗੁਰਸਿੱਖ ਜਾਂ ਗੁਰੂ ਨੂੰ ਸਮਰਪਿਤ ਸਿੱਖ, ਸਤਿਬਚਨੀ ਸਿੱਖ ਹੁੰਦਾ ਹੈ। ਉਸ ਨੇ ਕੀ, ਕਿੰਤੂ ਨਹੀਂ ਕਰਨਾ ਹੁੰਦਾ ਬਸ ਹੁਕਮ ਮੰਨਣਾ ਹੁੰਦਾ ਹੈ। ਸਿੱਖ ਦੇ ਗੁਰੂ ਨਾਲ ਰਿਸ਼ਤੇ ਵਿਚ ਕਿਸੇ ਸ਼ੰਕੇ ਦੀ ਕੋਈ ਥਾਂ ਨਹੀਂ। ਜੇ ਕੋਈ ਸਿੱਖ ਗੁਰੂ 'ਤੇ ਸ਼ੰਕਾ ਕਰਦਾ ਹੈ, ਉਸ ਦਾ ਹੁਕਮ ਮੰਨਣ ਦੀ ਥਾਂ ਹੁਕਮ ਤੋਂ ਬਚਣ ਦੇ ਬਹਾਨੇ ਭਾਲਦਾ ਹੈ ਤਾਂ ਸਿੱਖ ਵਿਚ ਕਮੀ ਹੈ, ਘਾਟ ਹੈ।

ਸਤਿਗੁਰੂ ਸਿੱਖ ਨੂੰ ਕੋਈ ਆਗਿਆ ਕਰਦਾ ਹੈ। ਉਹ ਆਗਿਆ ਮੰਨਣ ਦੀ ਥਾਂ ਆਪਣੀਆਂ ਮਨ-ਘੜੰਤ ਦਲੀਲਾਂ ਦੇ ਸਿਰ ਉੱਤੇ ਕਹਿੰਦਾ ਹੈ ਇਹ ਆਗਿਆ ਸਹੀ ਨਹੀਂ। ਇਸ ਵਿਚ ਇਹ ਨੁਕਸ ਹਨ, ਇਹ ਕਮੀਆਂ ਹਨ, ਜੇ ਇਹ ਕੰਮ ਇੰਜ ਹੋਵੇ ਤਾਂ ਠੀਕ ਹੈ। ਜੇ ਸਤਿਗੁਰੂ ਰੋਕਣਾ ਚਾਹੇ ਤਾਂ ਉਹ ਇਹ ਲਿਖ ਕੇ ਦੇਣੋ ਵੀ ਗੁਰੇਜ਼ ਨਹੀਂ ਕਰਦਾ ਕਿ ਨਾ ਮੈਂ ਤੇਰਾ ਸਿੱਖ, ਨਾ ਤੁਸੀਂ ਮੇਰੇ ਗੁਰੂ। ਉਹ ਔਖੀ ਘੜੀ ਵੇਲੇ ਗੰਗੂ ਬ੍ਰਾਹਮਣ ਦਾ ਪ੍ਰਤੀਕ ਬਣ ਜਾਂਦਾ ਹੈ ਜਾਂ ਕੁਝ ਹੋਰ।

ਸਤਿਗੁਰੂ ਜੇ ਕੇਸ ਰੱਖਣ ਲਈ ਕਹੇ ਤਾਂ ਉਸ ਦੀ ਉਸ ਦੇ ਉਲਟ ਇਕ ਦਲੀਲ ਹੋਵੇ; ਜੇ ਮਾਸ ਸ਼ਰਾਬ ਦਾ ਤਿਆਗ ਕਰਨ ਲਈ ਕਹੇ ਤਾਂ ਦੂਜੀ ਦਲੀਲ ਹੋਵੇ, ਜੇ ਬਜ਼ਾਰ ਦੀਆਂ ਚੀਜਾਂ ਨਾ ਖਾਣ ਲਈ, ਸੋਧ ਰੱਖਣ ਲਈ, ਰੋਜ਼ਾਨਾ ਅੰਮ੍ਰਿਤ ਵੇਲੇ ਨਾਮ ਸਿਮਰਨ ਲਈ ਜਾਂ ਕੇਵਲ ਸਿੱਖੀ ਸਰੂਪ ਰੱਖਣ ਲਈ ਕਿਹਾ ਜਾਏ ਤਾਂ ਕਿਸੇ ਨਾ ਕਿਸੇ ਬਹਾਨੇ ਮੋੜਾ ਦਿੱਤਾ ਜਾਏ, ਸਤਿਗੁਰੂ ਦੇ ਹੁਕਮ ਦੇ ਖਿਲਾਫ਼ ਮੇਲ-ਮਿਲਾਪ ਰੱਖਿਆ ਜਾਏ; ਉਹਨਾਂ ਦੋਖੀਆਂ ਨਾਲ ਘਿਉ ਖਿਚੜੀ ਹੋਇਆ ਜਾਏ, ਉਹਨਾਂ ਦੇ ਪਿਆਰਿਆਂ ਨੂੰ ਚਿਮਚੇ ਕਿਹਾ ਜਾਏ; ਰਾਜਨੀਤਕ ਤੌਰ 'ਤੇ ਵੀ ਗੁਰੂ-ਦੋਖੀ ਪਾਰਟੀ ਦੇ ਝੰਡੇ ਚੁਕੀ ਫਿਰੇ ਤਾਂ ਕਿਸੇ ਹੋਰ ਨੂੰ ਦੱਸਣ ਦੀ ਲੋੜ ਨਹੀਂ, ਐਸਾ ਸਿੱਖ ਕਿਸ ਸ਼੍ਰੇਣੀ ਵਿਚ ਆਉਂਦਾ ਹੈ। ਉਹ ਖ਼ੁਦ ਸਮਝ ਲਵੇਗਾ।

ਇੰਜ ਲੱਗਦਾ ਹੈ ਸਿੱਖ ਆਪਣੀ ਚਤੁਰਾਈ ਨਾਲ ਸਤਿਗੁਰੂ ਨੂੰ ਆਖਦਾ ਤਾਂ ਸਤਿਗੁਰੂ ਸੱਚਾ ਪਾਤਸ਼ਾਹ, ਗ਼ਰੀਬ ਨਿਵਾਜ਼ ਹੈ ਪਰ ਵਿਚਾਰ ਤੋਂ ਸਿੱਖ ਹੁਕਮ ਮੰਨਣ ਦੀ ਥਾਂ ਹੁਕਮ ਮਨਵਾਉਣ ਦੀ ਚਲਾਕੀ ਕਰ ਰਿਹਾ ਲੱਗਦਾ ਹੈ। ਸਿੱਖ ਤਾਂ ਗੁਰੂ ਦਾ ਬਚਨ ਮੰਨਣ ਵਾਲਾ ਹੀ ਹੋ ਸਕਦਾ ਹੈ, ਉਸ ਦੀ ਰਜ਼ਾ ਵਿਚ ਰਹਿਣ ਵਾਲਾ ਭਾਈ ਬਾਲੇ ਦੀ ਜਨਮ ਸਾਖੀ ਵਿਚ ਲਿਖਿਆ ਹੈ, "ਸਿੱਖ ਨਿਰਮਲ ਉਹ ਹਨ ਜਿਨ੍ਹਾਂ ਗੁਰੂ ਤੋਂ ਬਿਨਾਂ ਹੋਰ ਕੁਝ ਨਹੀਂ ਜਾਤਾ।"

ਸੱਚੇ ਸਿੱਖ ਲਈ ਤਾਂ ਗੁਰੂ ਦਾ ਬਚਨ, ਸਤਿਬਚਨ ਹੀ ਹੁੰਦਾ ਹੈ। ਸੰਤ ਗੁਰਮੁਖ ਸਿੰਘ ਸਚਦੇਵ ਥਾਈਲੈਂਡ ਵਾਲਿਆਂ ਦੱਸਿਆ ਕਿ ਇਕ ਵਾਰ ਸੱਚੇ ਪਾਤਸ਼ਾਹ ਸਤਿਗੁਰੂ ਜਗਜੀਤ ਸਿੰਘ ਜੀ ਥਾਈਲੈਂਡ ਦੂਰ ਡੂੰਘੇ ਸਮੁੰਦਰ ਵਿਚ ਸਟੀਮਰ ਉੱਤੇ ਮੌਜ ਮਸਤੀ ਨਾਲ ਸੈਰ ਕਰ ਰਹੇ ਸਨ। ਨਾਲ਼ ਸਚਦੇਵ ਹੁਰਾਂ ਦੇ ਪਿਤਾ ਸੰਤ ਪਿਆਰਾ ਸਿੰਘ ਸਚਦੇਵ ਵੀ ਸਨ ਜਿਨ੍ਹਾਂ ਨੂੰ ਮਰਮਿਟਾ ਕਹਿੰਦੇ ਸਨ। ਕਿਸੇ ਕਿਹਾ ਐਨੇ ਡੂੰਘੇ ਸਮੁੰਦਰ

ਵਿਚ ਸੈਰ ਕਰਨਾ ਖ਼ਤਰਨਾਕ ਹੈ। ਮੌਜ ਦੇ ਮਾਲਕ ਸਤਿਗੁਰੂ ਜੀ ਨੇ ਬਸਤਰ ਲਾਹ ਕੇ ਡੂੰਘੇ ਸਮੁੰਦਰ ਵਿਚ ਛਾਲ ਮਾਰੀ ਤੇ ਹੇਠੋਂ ਰੇਤ ਮੁੱਠੀ ਵਿਚ ਭਰ ਲਿਆਏ। ਪਾਣੀਓਂ ਬਾਹਰ ਆ ਕੇ ਉਹਨਾਂ ਇਸ਼ਾਰਾ ਕਰ ਕੇ ਕਿਹਾ, "ਸਚਦੇਵ ਆ ਜਾ। ਸੰਤਾਂ ਨੇ ਬਿਨਾਂ ਸੋਚਿਆਂ ਸਟੀਮਰ ਤੋਂ ਸਮੁੰਦਰ ਵਿਚ ਛਾਲ ਮਾਰ ਦਿੱਤੀ ਪਰ ਤਰਨਾ ਨਹੀਂ ਸੀ ਆਉਂਦਾ ਸੋ ਗੋਤੇ ਖਾਣ ਲੱਗੇ। ਸ੍ਰੀ ਸਤਿਗੁਰੂ ਜੀ ਨੇ ਬਚਾ ਕੇ ਕਿਹਾ, "ਜੇ ਤਰਨਾ ਨਹੀਂ ਸੀ ਆਉਂਦਾ ਤਾਂ ਛਾਲ ਕਿਉਂ ਮਾਰੀ।" "ਜੀ, ਆਪ ਦਾ ਬਚਨ ਮੰਨਣ ਲਈ, ਸਮੁੰਦਰ ਤੁਹਾਡੇ ਹੁਕਮ ਵਿਚ ਹੈ ਸੋ ਆਪ ਨੇ ਬਚਾ ਲੈਣਾ ਸੀ।" "ਭੈ ਵਿਚ ਚਲੈ ਲਖ ਦਰੀਆਉ।" ਤੀਜੇ ਪਾਤਸ਼ਾਹ ਜੀ ਨੇ ਸਿੱਖ ਬਾਰੇ ਬਾਣੀ ਵਿਚ ਲਿਖਿਆ ਹੈ:-

ਸੋ ਸਿਖੁ ਸਖਾ ਬੰਧਪੁ ਹੈ ਭਾਈ
ਜਿ ਗੁਰ ਕੇ ਭਾਣੇ ਵਿਚ ਆਵੈ॥
ਆਪਣੈ ਭਾਣੈ ਜੇ ਚਲੈ ਭਾਈ,
ਵਿਛੁੜਿ ਚੋਟਾ ਖਾਵੈ॥

ਸਤਿਗੁਰੂ ਦੇ ਸਿੱਖ ਦੇ ਸਦਾਚਾਰਕ ਗੁਣਾਂ ਬਾਰੇ ਭਾਈ ਮਨੀ ਸਿੰਘ ਨੇ ਭਗਤ ਰਤਨਾਵਲੀ ਵਿਚ ਲਿਖਿਆ ਹੈ;

"ਗੁਰੂ ਕੇ ਸਿੱਖ ਕਾਮ ਨੂੰ ਤਿਆਗਦੇ ਹੈਨ, ਕਿਸੇ ਨਾਲ ਕ੍ਰੋਧ ਨਹੀਂ ਕਰਦੇ, ਕਹਿੰਦੇ ਹਨ ਕ੍ਰੋਧ ਚੰਡਾਲ ਹੈ ਇਸ ਦੇ ਨਾਲ ਛੋਹਿਆ ਨਹੀਂ ਚਾਹੀਦਾ ਜੇ ਕੋਈ ਹੋਰ ਕ੍ਰੋਧ ਕਰਦਾ ਹੈ ਤਾਂ ਸਹਿੰਦੇ ਹਨ ਅੱਗੋਂ ਮਿੱਠਾ ਬੋਲਦੇ ਹਨ ਤੇ ਹੰਕਾਰ ਨਹੀਂ ਕਰਦੇ।"

ਛੇਵੀਂ ਪਾਤਸ਼ਾਹੀ ਦੇ ਸਮੇਂ ਭਾਈ ਚੂਹੜ ਲਖਨਊ ਰਹਿੰਦਾ ਸੀ, ਅੱਠੇ ਪਹਿਰ ਪ੍ਰਭੂ ਦਾ ਸਿਮਰਨ ਕਰਦਾ ਸੀ। ਇਕ ਵਾਰ ਉਸ ਸੱਚੇ ਪਾਤਸ਼ਾਹ ਜੀ ਨੂੰ ਅਰਜ਼ ਕੀਤੀ, "ਜੀ ਸੱਚੇ ਪਾਤਸ਼ਾਹ! ਸਿੱਖੀ ਦਾ ਮੂਲ, ਟਾਸ, ਪਤ੍ਰ, ਫੁਲ, ਫਲ ਕੀ ਹੈਨ?" ਬਚਨ ਹੋਇਆ, "ਮਨ ਨੀਵਾਂ, ਸੇਵਾ ਟਹਲ, ਸਾਧੂ ਸੰਗਤਿ ਦਾ ਸੰਗ ਸ਼ਬਦ ਦਾ ਅਭਿਆਸ ਸਮਝ, ਜਿਸ ਨੇ ਜਗਤ ਕੋ ਝੂਠ ਅਤੇ ਪਰਮਾਤਮਾ ਕੋ ਸੱਤ ਜਾਤਾ ਹੈ ਸੋ ਸਿੱਖ ਹੈ।"

ਸਿੱਖੀ ਦੀ ਰਹੁ ਰੀਤ ਹੈ:-

—ਜੇ ਸੁਖੁ ਦੇਹਿ ਤਾਂ ਤੁਝਹਿ ਅਰਾਧੀ,
ਦੁਖਿ ਭੀ ਤੁਝੈ ਧਿਆਈ॥
ਜੇ ਭੁਖ ਦੇਹਿ ਤਾ ਇਤ ਹੀ ਰਾਜਾ
ਦੁਖ ਵਿਚਿ ਸੂਖ ਮਨਾਈ॥ (ਮਹਲਾ ੪)
—ਜੇ ਗੁਰ ਝਿੜਕੇ ਤਾ ਮੀਠਾ ਲਾਗੈ
ਜੇ ਬਖਸੇ ਤ ਗੁਰ ਵਡਿਆਈ॥ (ਮਹਲਾ ੪)

ਭਾਵੇਂ ਧਰਮ ਗ੍ਰੰਥ ਅਨੁਸਾਰ ਸਿੱਖ ਦੀ ਰਹੁ ਰੀਤ ਵਲ ਧਿਆਨ ਦੇ ਲਈਏ

ਭਾਵੇਂ ਸਤਿਗੁਰੂ ਸਾਹਿਬਾਨ ਨੂੰ ਇਕ ਰੂਪ ਜਾਨ ਲਈਏ ਗੱਲ ਇਕੋ ਹੈ। ਬਾਣੀ ਵਿਚ ਵੀ ਸਤਿਗੁਰੂ ਦਾ ਹੁਕਮ ਮੰਨਣ ਦੀ ਵਡਿਆਈ ਹੈ ਤੇ ਸਤਿਗੁਰੂ ਸਾਹਿਬਾਨ ਨੇ ਸਦਾ ਬਚਨ ਮੰਨਣ ਵਾਲੇ ਨੂੰ ਖ਼ੁਸ਼ੀਆਂ ਬਖ਼ਸ਼ੀਆਂ ਹਨ। ਗੁਰਗੱਦੀ ਤਾਂ ਹਰ ਸਤਿਗੁਰੂ ਨੇ ਸਰਬਪੱਖੀ ਯੋਗਤਾ ਪਰਖ ਕੇ ਹੀ ਦਿੱਤੀ ਹੈ ਪਰ ਕੀ ਅਸੀਂ ਇਸ ਯੋਗ ਹਾਂ ਕਿ ਇਕ ਸਿੱਖ ਦੀ ਪਰਖ ਕਰ ਸਕੀਏ ? ਸਿੱਖ ਤਾਂ ਸਤਿਗੁਰੂ ਦਾ ਸਿੱਖ ਹੈ। ਉਸ ਨੂੰ ਸਤਿਗੁਰੂ ਦੀ ਖ਼ੁਸ਼ੀ ਚਾਹੀਦੀ ਹੈ, ਸਾਡੀ ਨਹੀਂ। ਅਸੀਂ ਐਵੇਂ ਗੁਰੂ ਦੇ ਅਧਿਕਾਰ ਖੇਤਰ ਵਿਚ ਦਖ਼ਲ ਦੇ ਰਹੇ ਹੁੰਦੇ ਹਾਂ ਤੇ ਸਿੱਖ ਨੂੰ ਆਪਣੇ ਸੱਚੇ ਵਿਚ ਫਿਟ ਕਰ ਰਹੇ ਹੁੰਦੇ ਹਾਂ।

ਸਿੱਖੀ ਵਿਚ ਦਾੜ੍ਹੀ ਮੁੰਨਣ, ਤੁੰਨਣ, ਰੰਗਣ, ਭੱਖ-ਅਭੱਖ ਖਾਣ, ਸ਼ਰਾਬ ਪੀਣ ਤੇ ਹੋਰ ਨਸ਼ੇ ਪੱਤੇ ਵਰਤਣ ਦੀ ਇਜਾਜ਼ਤ ਨਹੀਂ। ਅਸੀਂ ਜੇ ਆਤਮ ਵਿਸ਼ਲੇਸ਼ਣ ਕਰੀਏ, ਆਪਣੇ ਆਪ ਜਾਂ ਆਪਣੇ ਘਰ ਪਰਵਾਰ ਨੂੰ ਵੇਖੀਏ ਤਾਂ ਕਿਸੇ ਨੂੰ ਨਾ ਨਿੰਦੀਏ, ਨਾ ਕੋਸੀਏ, ਨਾ ਈਰਖਾ ਦਵੈਤ ਰਖੀਏ। ਆਪ ਵੀ ਸੌਖੇ ਰਹੀਏ, ਦੂਜੇ ਦਾ ਦਿਲ ਵੀ ਖ਼ੁਸ਼ ਰਹੇ ਤਾਂ ਹੀ ਸਿੱਖ ਹਾਂ। ਭਾਈ ਗੁਰਦਾਸ ਨੇ ਇਕ ਕਬਿਤ ਵਿਚ ਸਾਨੂੰ ਸੌਖਾ ਰੱਖਣ ਲਈ, ਪਰਵਾਰ ਵਿਚੋਂ ਸ੍ਰੇਸਟ ਨਿਹਕਪਟ ਮੁਨੀਮ ਸਵਾਮੀਭਗਤ ਸੇਵਕ ਦੇ ਗੁਣ ਦਸਦਿਆਂ ਸਿੱਖ ਬਾਰੇ ਲਿਖਿਆ ਹੈ :-

ਜੋਈ ਕੁਲਾ ਧਰਮ ਕਰਮ ਕੈ ਸੁਚਾਰੂ ਚਾਰ,
ਸੋਈ ਪਰਵਾਰ ਬਿਖੈ ਸ਼੍ਰੇਸ਼ਟ ਬਖਾਨੀਐ।
ਬਨਜ ਬਯੋਹਾਰ ਸਾਚੋ ਸ਼ਾਹ ਸਨਮੁਖ ਸਦਾ
ਸੋਈ ਤੌ ਬਨੌਟਾ ਨਿਹਕਪਟ ਕੈ ਮਾਨੀਐ।
ਸੁਵਾਮੀ ਕਾਮ ਸਾਵਧਾਨ ਮਾਨਤ ਨਰੇਸ਼ ਆਨ,
ਸੋਈ ਸ੍ਵਾਮਿਕਾਰ ਜੀ ਪ੍ਰਸਿੱਧ ਪਹਿਚਾਨੀਐ।
ਗੁਰ ਉਪਦੇਸ਼ ਪ੍ਰਵੇਸ ਰਿਦ ਅੰਤਰਿ ਹੈ
ਸਬਦਿ ਸੁਰਤਿ ਸੋਈ ਸਿਖ ਜਗ ਜਾਨੀਐ।

ਭਾਈ ਕਾਨ੍ਹ ਸਿੰਘ ਜੀ ਗੁਰਸਿੱਖ ਬਾਰੇ ਲਿਖਦੇ ਹਨ :-

ਵਾਦ ਵੈਦ ਈਰਖਾ ਵਿਕਾਰ ਮਨ ਲਾਂਵੈ ਨਾਹਿ
ਪਰ ਹਿਤ ਖੇਦ ਸਹੈ, ਦੇਵੈ ਨ ਕਲੇਸ ਕੋ।
ਸਦਾਚਾਰੀ ਸਾਹਸੀ, ਸੁਹ੍ਰਿਦ ਸਤਜਵ੍ਰਤ ਧਾਰੀ,
ਐਸੇ ਗੁਰੂ ਸਿੱਖ ਸਰਤਾਜ ਹੈ ਦ੍ਵਿਜੇਸ਼ ਕੋ।

ਇਕ ਪਾਸੇ ਕਿਸੇ ਵੀ ਵਿਚਾਰਵਾਨ ਨੂੰ ਇਹ ਸਮਝਣ ਵਿਚ ਭੁਲੇਖਾ ਨਹੀਂ ਰਹਿਣਾ ਚਾਹੀਦਾ ਕਿ ਸਿੱਖ ਕੌਣ ਹੈ, ਕਿਸ ਦਾ ਹੈ ? ਇਸ ਬਾਰੇ ਜਾਂ ਸਿੱਖ ਜਾਣਦਾ ਹੈ ਜਾਂ ਉਸ ਦਾ ਸਤਿਗੁਰੂ ਦੂਜੇ ਪਾਸੇ ਕਿਸੇ ਤੀਜੇ ਵਿਅਕਤੀ ਨੂੰ ਆਪਣੀ ਪੀੜ੍ਹੀ ਹੇਠ ਸੋਟਾ ਮਾਰਨ ਵਿਚ ਕੋਈ ਹਰਜ਼ ਨਹੀਂ ਕਿ ਉਹ ਸਮਝੇ ਕਿ ਉਹ ਆਪ ਕਿੰਨਾ ਕੁ ਸਿੱਖ ਹੈ। ਇਸ ਸੰਬੰਧੀ ਗੁਰ ਇਤਿਹਾਸ ਤੇ ਗੁਰਬਾਣੀ ਸਾਡੀ ਅਗਵਾਈ ਕਰ ਸਕਦੀ ਹੈ।

# ਝੂਠੇ ਸਭਿ ਸਾਕ

ਮਨੁੱਖ ਸੰਸਾਰ ਵਿਚ ਵਿਚਰਦਾ ਹੈ। ਇਸ ਸਮੇਂ ਜਿਨ੍ਹਾਂ ਨਾਲ ਉਸ ਦੀ ਨੇੜਤਾ ਹੁੰਦੀ ਹੈ ਉਹ ਹਨ ਉਸ ਦੇ ਰਿਸ਼ਤੇਦਾਰ, ਅੰਗ-ਸਾਕ ਪਰ ਇਹਨਾਂ ਸਾਕ-ਸੰਬੰਧੀਆਂ ਨਾਲ ਰਿਸ਼ਤਾ ਸਾਵੇਂ ਤੋਲ ਦਾ, ਸੱਚਾ ਨਹੀਂ ਸਗੋਂ ਨਾ-ਮਾਤਰ ਤੇ ਝੂਠਾ ਹੈ।

ਮਨੁੱਖ ਉਂਜ ਕਿਸੇ ਨਾਲੋਂ ਨੇੜੇ ਦਾ ਰਿਸ਼ਤਾ ਮਿੱਤਰਤਾ ਦਾ ਸਮਝਦਾ ਹੈ। ਉਹ ਬੜੇ ਮਾਣ ਨਾਲ ਮਿੱਤਰ ਬਾਰੇ ਦੱਸਦਾ ਹੈ ਕਿ ਉਹ ਮੇਰਾ ਜਿਗਰੀ ਦੋਸਤ ਹੈ। ਯਾਰ ਹੈ, ਮੇਰਾ ਯਾਰ। ਹਰ ਦੁਖ-ਸੁੱਖ ਵਿਚ ਮੇਰੇ ਨਾਲ ਹੈ ਪਰ ਜਦ ਇਹ ਸਾਂਝ ਨਹੀਂ ਨਿਭਦੀ ਤਾਂ ਠੋਕਰ ਵਜਦੀ ਹੈ ਅਤੇ ਅੱਖ ਖੁਲ੍ਹਦੀ ਹੈ। ਉਂਜ ਦੋਸਤ ਵੀ ਉਹੀ ਚੰਗਾ ਲਗਦਾ ਹੈ ਜਿਹੜਾ ਹਾਂ ਵਿਚ ਹਾਂ ਮਿਲਾਵੇ। ਜਿਸ ਨੇ ਸਹੀ ਰਾਇ ਦਿੱਤੀ, ਉਸ ਤੋਂ ਵਿੱਥ ਰੱਖਣੀ ਸ਼ੁਰੂ ਹੋ ਗਈ। ਫਿਰ ਟੁੱਟਦੀ-ਟੁੱਟਦੀ ਟੁੱਟ ਗਈ ਤੇ ਕਈ ਵਾਰ ਦੁਸ਼ਮਣੀ ਵਿਚ ਵੱਟ ਗਈ। ਅਸਲ ਵਿਚ ਦੋਸਤੀ ਦੋ-ਪਾਸੜ ਹੈ। ਜੇ ਇਕ ਪਾਸਿਓਂ ਫਿਕ ਪੈ ਗਿਆ ਤਾਂ ਕਿੰਨਾ ਚਿਰ ਨਿਭੇਗੀ!

ਰਿਸ਼ਤੇਦਾਰੀ ਇਕ-ਪਾਸੜ ਵੀ ਚਲਦੀ ਰਹਿੰਦੀ ਹੈ। ਜੇ ਬੋਲਚਾਲ ਬੰਦ ਹੋਣ ਦੀ ਨੌਬਤ ਵੀ ਆ ਜਾਏ ਤਾਂ ਵੀ ਸੰਸਾਰ ਦੀਆਂ ਨਜ਼ਰਾਂ ਵਿਚ ਰਿਸ਼ਤਾ ਕਾਇਮ ਰਹਿੰਦਾ ਹੈ।

ਕਈ ਵਾਰ ਕਤਲ ਹੋ ਜਾਂਦੇ ਹਨ ਤੇ ਉਹ ਕਤਲ ਅਖ਼ਬਾਰਾਂ ਦੀਆਂ ਵੱਡੀਆਂ ਸੁਰਖੀਆਂ ਵਿਚ ਆਉਂਦੇ ਹਨ ਜੋ ਰਿਸ਼ਤੇਦਾਰੀਆਂ ਵਿਚ ਹੁੰਦੇ ਹਨ। ਇਹਨਾਂ ਵਿਚ ਮਾਂ-ਪੁੱਤਰ, ਪਿਉ-ਪੁੱਤ, ਭਰਾ-ਭਰਾ, ਭੈਣ-ਭਰਾ, ਪਤੀ-ਪਤਨੀ ਆਦਿ ਤਾਂ ਅਤੀ ਨੇੜ ਦੇ ਸਾਕ ਸਮਝੇ ਜਾਂਦੇ ਹਨ। ਇਹਨਾਂ ਵਿਚ ਹੋਏ ਕਤਲਾਂ ਦੇ ਬਾਵਜੂਦ ਰਿਸ਼ਤਾ ਦੱਸ ਕੇ ਖ਼ਬਰ ਲਾਈ ਜਾਂਦੀ ਹੈ। ਭਾਵੇਂ ਕੋਈ ਕਾਤਲ ਤੇ ਮਕਤੂਲ ਹੋਵੇ ਪਰ ਰਿਸ਼ਤਾ ਤਾਂ ਰਿਸ਼ਤਾ ਹੈ। ਸਾਕ-ਸੰਬੰਧ ਤਾਂ ਹੈ ਹੀ, ਉਸ ਨੂੰ ਹੀ ਨਿੰਦਿਆ ਜਾਂਦਾ ਹੈ। ਜੇ ਰਿਸ਼ਤੇ ਸੱਚੇ ਹੁੰਦੇ ਤਾਂ ਕਤਲ ਕਿਉਂ ਹੁੰਦੇ!

ਇਸ ਤੋਂ ਹੇਠਲੇ ਪੱਧਰ ਉਤੇ ਆਪਸ ਵਿਚ ਮੁਕੱਦਮੇਬਾਜ਼ੀ, ਇਕ ਦੂਜੇ ਦੀਆਂ ਜੜ੍ਹਾਂ ਕੱਟਣਾ, ਇਕ ਦੂਜੇ ਦੇ ਖਿਲਾਫ਼ ਭੰਡੀ ਪ੍ਰਚਾਰ ਕਰਨਾ, ਰਿਸ਼ਤਿਆਂ ਨੂੰ ਸੱਚਾ ਸਾਬਤ ਨਹੀਂ ਕਰਦਾ। ਜੇ ਬਹੁਤ ਵੱਡੀ ਇਤਿਹਾਸਕ ਮਿਸਾਲ ਦੇਣੀ ਹੋਵੇ ਤਾਂ ਔਰੰਗਜ਼ੇਬ ਦੀ ਦਿੱਤੀ ਜਾ ਸਕਦੀ ਹੈ। ਉਸ ਨੇ ਆਪਣੇ ਅੱਬਾ ਜਾਨ ਬਾਦਸ਼ਾਹ ਸ਼ਾਹਜਹਾਂ ਨੂੰ ਹੀ ਕੈਦ ਕਰ ਲਿਆ ਅਤੇ ਭਰਾ ਦਾਰਾ ਸ਼ਿਕੋਹ ਨੂੰ ਮਰਵਾ ਦਿੱਤਾ। ਜੇ ਰਿਸ਼ਤੇ ਸੱਚੇ

ਹੁੰਦੇ ਇਕ ਦੂਜੇ ਨੂੰ ਪੀੜ ਹੁੰਦੀ। ਪੀੜ ਤਾਂ ਆਪਣੀ ਹੀ ਹੁੰਦੀ ਹੈ, ਸੇਕ ਵੀ ਆਪਣੇ ਪਿੰਡੇ ਨੂੰ ਹੀ ਲੱਗਦਾ ਹੈ। ਬੰਦਾ ਕੀ ਬਾਂਦਰੀ ਬਾਰੇ ਤਾਂ ਅਖਾਣ ਹੈ ਹੀ ਕਿ ਬਾਂਦਰੀ ਦੇ ਪੈਰ ਸੜੇ ਤਾਂ ਉਸ ਨੇ ਬੱਚੇ ਪੈਰਾਂ ਹੇਠ ਦੇ ਲਏ ਸਨ।

ਸ਼ੁਰੂ ਵਿਚ ਤਾਂ ਸਾਕ-ਸੰਬੰਧ ਮੋਹ ਪਿਆਰ ਦਾ ਹੁੰਦਾ ਹੈ ਤੇ ਹੁੰਦਾ ਵੀ ਇਕ-ਪਾਸੜ ਹੈ। ਕਿਸੇ ਘਰ ਔਲਾਦ ਹੁੰਦੀ ਹੈ। ਮਾਂ ਉਸ ਨੂੰ ਸੁੱਕੇ 'ਤੇ ਸੁਆ ਕੇ ਆਪ ਗਿੱਲੇ 'ਤੇ ਸੌਂਦੀ ਹੈ। ਉਸ ਨੂੰ ਖੁਆਉਣ ਪਿਆਉਣ ਵੇਲੇ ਉਹ ਕਈ ਤਰ੍ਹਾਂ ਦੀਆਂ ਗੱਲਾਂ ਕਰ ਕਰ ਕੇ ਉਸ ਨੂੰ ਖ਼ੁਸ਼ ਕਰਦੀ ਹੈ। ਪਿਤਾ ਵੀ ਲਾਡ ਲਡਾਉਂਦਾ ਹੈ, ਆਪੇ ਉਸ ਦੀ ਖ਼ੁਸ਼ੀ ਲਈ ਖਾਣ ਤੇ ਖੇਡਣ ਵਾਲੀਆਂ ਚੀਜ਼ਾਂ ਲੈ ਦੇਂਦੇ ਹਨ। ਉਹ ਚੀਜ਼ਾਂ ਭੁਕਾਨੇ ਹੋਣ, ਖਿਡੌਣੇ ਹੋਣ, ਕੱਪੜੇ ਹੋਣ ਜਾਂ ਕੁਝ ਹੋਰ ਪਰ ਇਹ ਪਿਆਰ ਜਿੰਨਾ ਮਾਪਿਆਂ ਵਲੋਂ ਬੱਚੇ ਨਾਲ ਹੁੰਦਾ ਹੈ ਓਨਾ ਬੱਚੇ ਵਲੋਂ ਮਾਪਿਆਂ ਨਾਲ ਨਹੀਂ ਹੁੰਦਾ। ਬੱਚਾ ਤਾਂ ਬਸ ਨਿਰਭਰ ਹੈ, ਮਾਪਿਆਂ ਉੱਤੇ। ਉਸ ਨੂੰ ਉਹਨਾਂ ਦਾ ਆਸਰਾ ਹੈ ਸੋ ਰਿਸ਼ਤਾ ਹੈ। ਬੱਚੇ ਇਸ ਰਿਸ਼ਤੇ ਦਾ ਅਰਥ ਤੇ ਮਹੱਤਵ ਤਾਂ ਸਮਝਦੇ ਨਹੀਂ।

ਕੀ ਬੱਚੇ ਤੇ ਮਾਪਿਆਂ ਦੇ ਸੰਬੰਧ ਮਨੁੱਖ ਨੇ ਬਣਾਏ ਹਨ। ਨਹੀਂ ਇਹ ਮਨੁੱਖੀ ਹੋਣ ਦੇ ਬਾਵਜੂਦ ਮਨੁੱਖ ਦੇ ਬਣਾਏ ਹੋਏ ਨਹੀਂ। ਮਨੁੱਖ ਪ੍ਰਾਕ੍ਰਿਤਿਕ ਨਿਯਮਾਂ ਅਨੁਸਾਰ ਦੋਹਾਂ ਜੀਆਂ ਵਾਲੀ ਸਾਂਝ ਰੱਖ ਕੇ ਵੀ ਜ਼ਰੂਰੀ ਨਹੀਂ ਕਿ ਬੱਚੇ ਦੇ ਹੋਣ ਦੀ ਇੱਛਾ ਪੂਰੀ ਕਰ ਸਕੇ। ਜੇ ਇੰਜ ਹੋ ਸਕਦਾ ਤਾਂ ਕੋਈ ਇਸਤਰੀ ਬਾਂਝ ਨਾ ਹੁੰਦੀ, ਕੋਈ ਔਲਾਦ-ਹੀਨ ਨਾ ਹੁੰਦਾ ਤੇ ਇਸ ਤੋਂ ਵੀ ਅੱਗੇ ਕਿ ਹਰ ਕੋਈ ਇੱਛਾ ਅਨੁਸਾਰ ਮੁੰਡਾ ਜਾਂ ਕੁੜੀ ਜਣ ਸਕਦਾ ਪਰ ਨਹੀਂ, ਕਈ ਜਤਨ ਕਰਨ ਦੇ, ਡਾਕਟਰਾਂ, ਵੈਦਾਂ, ਅੰਧ-ਵਿਸ਼ਵਾਸ ਪੈਦਾ ਕਰਨ ਵਾਲੇ ਧਾਗੇ ਤਵੀਤ ਵਾਲਿਆਂ ਕੋਲ ਜਾਣ ਦੇ ਬਾਵਜੂਦ ਵੀ ਕਈ ਬੇਔਲਾਦ ਹੀ ਰਹਿੰਦੇ ਹਨ।

ਅਸਲ ਵਿਚ ਇਹ ਸੰਬੰਧ ਮਨੁੱਖ ਦੇ ਬਣਾਏ ਹੋਏ ਨਹੀਂ, ਅਕਾਲ ਪੁਰਖ ਦੇ ਬਣਾਏ ਹੋਏ ਹਨ। ਚੌਥੇ ਪਾਤਸ਼ਾਹ ਨੇ ਬਾਣੀ ਵਿਚ ਲਿਖਿਆ ਹੈ :-

ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥
ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥ (ਗੁਜਰੀ ਮਹਲਾ ੪)

ਪੰਜਵੇਂ ਪਾਤਸ਼ਾਹ ਨੇ ਹੋਰ ਅੱਗੇ ਬਿੰਦੀ ਰਿਸ਼ਤਿਆਂ ਨੂੰ ਜੋੜ ਕੇ ਲਿਖਿਆ ਹੈ :-

ਮਾਤ ਪਿਤਾ ਬਨਿਤਾ ਸੁਤ ਬੰਧਪ
ਇਸਟ ਮੀਤ ਅਰੁ ਭਾਈ ॥
ਪੂਰਬ ਜਨਮ ਕੇ ਮਿਲੇ ਸੰਜੋਗੀ
ਅੰਤਹਿ ਕੋ ਨ ਸਹਾਈ ॥

ਪੂਰਬ ਜਨਮ ਦੇ ਮਿਲੇ ਹੋਏ ਸੰਸਾਰਕ ਤੌਰ 'ਤੇ ਮਹੱਤਵ ਰੱਖਦੇ ਹਨ। ਇਸ ਕਰ ਕੇ ਇਹਨਾਂ ਦੇ ਸੁਖ ਤੇ ਖ਼ੁਸ਼ੀਆਂ ਦਾ ਧਿਆਨ ਰੱਖਣ ਦੀ ਲੋੜ ਰਹਿੰਦੀ ਹੈ।

ਮਨੂ ਸਿਮ੍ਰਿਤੀ ਵਿਚ ਲਿਖਿਆ ਹੈ :

"ਜਿਸ ਘਰ ਵਿਚ ਪਤਨੀ, ਬਹੂ, ਭੈਣ, ਭਾਣਜੀ ਅਤੇ ਬੇਟੀ ਆਦਿ ਦੁਖੀ ਰਹਿੰਦੀਆਂ ਹਨ ਉਹ ਘਰ ਜਲਦੀ ਹੀ ਨਸ਼ਟ ਹੋ ਜਾਂਦਾ ਹੈ । ਜਿਸ ਘਰ ਵਿਚ ਉਹ ਖ਼ੁਸ਼ ਰਹਿੰਦੀਆਂ ਹਨ ਉਸ ਖ਼ਾਨਦਾਨ ਦੀ ਹਮੇਸ਼ਾਂ ਉਨਤੀ ਹੁੰਦੀ ਹੈ ।" ਸ਼ਾਇਦ ਏਸੇ ਕਰ ਕੇ ਕਿਸੇ ਹੋਰ ਨੇ ਕਿਹਾ ਹੈ, ਮਰਦ ਮਕਾਨ ਬਣਾਉਂਦੇ ਹਨ, ਔਰਤਾਂ ਉਸ ਨੂੰ ਘਰ ਬਣਾਉਂਦੀਆਂ ਹਨ ।

ਪੰਜਾਬੀ ਦੇ ਨਾਵਲਕਾਰ ਜਸਵੰਤ ਸਿੰਘ ਕੰਵਲ ਨੇ ਭੈਣਾਂ ਭਰਾਵਾਂ ਦੇ ਸੁਭਾ ਦੇ ਫ਼ਰਕ ਨੂੰ ਤੇ ਇਕ ਦੂਜੇ ਪ੍ਰਤੀ ਭਾਵਨਾ ਨੂੰ ਪੇਸ਼ ਕਰਦਿਆਂ ਲਿਖਿਆ ਹੈ, "ਭਰਾ ਦੀ ਗ਼ਲਤੀ ਨੂੰ ਭੈਣ ਛੇਤੀ ਮੁਆਫ਼ ਕਰ ਦੇਂਦੀ ਹੈ ਪਰ ਭੈਣ ਦੀ ਮਾਮੂਲੀ ਹਰਕਤ ਤੋਂ ਔਖਾ ਹੋਇਆ ਭਰਾ ਉਸ ਨੂੰ ਕਈ ਵਾਰ ਕਤਲ ਕਰ ਦੇਣ ਦੀ ਮਿਥ ਲੈਂਦਾ ਹੈ ।"

ਭਰਾਵਾਂ ਭਰਾਵਾਂ ਦੇ ਗੁਣਾਂ ਦੇ ਫ਼ਰਕ ਬਾਰੇ ਚਾਣਕਿਆ ਨੀਤੀ ਵਿਚ ਆਇਆ ਹੈ, ਇਕੋ ਮਾਂ ਦੀ ਕੁੱਖੋਂ ਪੈਦਾ ਹੋਣ ਵਾਲੇ ਸਕੇ ਭਰਾਵਾਂ ਦੇ ਵੀ ਗੁਣ ਅਤੇ ਸੁਭਾਅ ਨਹੀਂ ਮਿਲਦੇ ਜਿਵੇਂ ਬੇਰ ਤੇ ਕੰਡਿਆਂ ਵਿਚ ਅੰਤਰ ਹੈ ।

ਕਾਰਨ, ਇਹ ਰਿਸ਼ਤੇ ਝੂਠੇ ਹਨ । ਇਹਨਾਂ ਖ਼ੂਨ ਦੇ ਰਿਸ਼ਤਿਆਂ ਵਿਚ ਸੁਆਰਥ ਅੱਗੇ ਆ ਜਾਂਦਾ ਹੈ । ਜ਼ਿੰਦਗੀ ਦੇ ਮੁੱਢਲੇ ਸਾਲਾਂ ਵਿਚ ਤਾਂ ਮੋਹ ਪਿਆਰ ਦੇ ਬੱਝੇ ਲਾਡਾਂ ਵਿਚ ਪਲਦੇ ਹਨ । ਮਾਪਿਆਂ ਨਾਲ ਭਾਵੁਕ ਸਾਂਝ ਬਣੀ ਰਹਿੰਦੀ ਹੈ ਪਰ ਜਿਉਂ-ਜਿਉਂ ਵੱਡੇ ਹੁੰਦੇ ਹਨ, ਉਹਨਾਂ ਦੀਆਂ ਆਪਣੀਆਂ ਪਰਵਾਰਕ ਇਕਾਈਆਂ ਬਣਦੀਆਂ ਹਨ, ਤਾਂ ਵੱਖ ਪੁੱਤ ਵੀ ਗੁਆਂਢੀਆਂ ਵਰਗਾ ਹੋ ਜਾਂਦਾ ਹੈ । ਗੁਆਂਢ ਚੰਦਰਾ ਵੀ ਹੋ ਸਕਦਾ ਹੈ । ਜਿਹੜੀਆਂ ਮਾਵਾਂ ਠੰਡੀਆਂ ਛਾਵਾਂ ਹੁੰਦੀਆਂ ਹਨ, ਉਹਨਾਂ ਪ੍ਰਤੀ ਰਵੱਈਆ ਬਦਲ ਜਾਂਦਾ ਹੈ । ਉਹ ਨੇੜੇ ਰਹਿੰਦੇ ਪੁੱਤਰ ਦੇ ਬੋਲ ਸੁਣਨ ਨੂੰ ਤਰਸਦੀਆਂ ਰਹਿੰਦੀਆਂ ਹਨ ਪਰ ਕਈ ਚੰਗੇ ਆਗਿਆਕਾਰ ਪੁੱਤਰ ਨੇੜੇ ਬੈਠੇ ਤਾਂ ਸੇਵਾ ਸਤਿਕਾਰ ਕਰਦੇ ਹੀ ਹਨ, ਦੂਰ ਬੈਠੇ ਵੀ ਮਾਪਿਆਂ ਨੂੰ ਨੇੜਤਾ ਦਾ ਅਹਿਸਾਸ ਕਰਵਾਉਂਦੇ ਹਨ । ਉਹ ਟੈਲੀਫ਼ੋਨ ਕਰਦੇ ਹਨ, ਚਿੱਠੀਆਂ ਰਾਹੀਂ ਸਾਂਝ ਕਾਇਮ ਰੱਖਦੇ ਹਨ, ਕੋਈ ਕਾਰਡ, ਤੋਹਫ਼ਾ ਜਾਂ ਮਾਇਆ ਭੇਜਦੇ ਹਨ ਤੇ ਜਦ ਮਿਲਦੇ ਹਨ ਤਾਂ ਸਭ ਭੁੱਖਾਂ ਲਹਿ ਜਾਂਦੀਆਂ ਹਨ । ਜਿਨ੍ਹਾਂ ਅੰਦਰ ਮੋਹ ਪਿਆਰ, ਸਾਂਝ ਸਾਥ ਦਾ ਵਗਦਾ ਦਰਿਆ ਸੁੱਕ ਚੁੱਕ ਹੁੰਦਾ ਹੈ, ਉਹਨਾਂ ਕਾਰਨ ਹੀ ਸਾਕ ਝੂਠੇ ਹਨ ਕਿਉਂਕਿ ਉਹਨਾਂ ਵਿਚੋਂ ਕਈ ਸੁਆਰਥ ਦੀਆਂ ਨਹਿਰਾਂ ਨਿਕਲ ਕੇ ਦਰਿਆ ਨੂੰ ਸੱਖਣਾ ਕਰਦੀਆਂ ਰਹਿੰਦੀਆਂ ਹਨ ਤੇ ਉਹਨਾਂ ਦੇ ਖ਼ੁਦਗਰਜ਼ੀ ਦੇ ਖੇਤ ਨੂੰ ਪਾਣੀ ਪਹੁੰਚਾਉਂਦੀਆਂ ਹਨ । ਇਸ ਸੱਚ ਵਲੋਂ ਪਿੱਠ ਨਹੀਂ ਮੋੜੀ ਜਾ ਸਕਦੀ ਹੈ ਕਿ,

ਜੋ ਸੰਸਾਰੈ ਕੇ ਕੁਟੰਬ
ਮਿਤ੍ਰ ਭਾਈ ਦੀਸਹਿ
ਮਨ ਮੇਰੇ ਤੇ ਸਭਿ ਅਪਨੈ
ਸੁਆਇ ਮਿਲਾਸਾ ॥

ਜਿਤੁ ਦਿਨਿ ਉਨਕਾ ਸੁਆਉ ਹੋਇ ਨ ਆਵੈ
ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥ (ਗੌਂਡ ਮਹਲਾ ੪)

ਏਸੇ ਪ੍ਰਥਾਏ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਲਿਖਿਆ ਹੈ :-

ਨ ਕਿਸ ਦਾ ਪੂਤੁ ਨ ਕਿਸ ਕੀ ਮਾਈ ॥
ਝੂਠੈ ਮੋਹਿ ਭਰਮਿ ਭੁਲਾਈ ॥ (ਆਸਾ ਮਹਲਾ ੧)

ਸਾਕ-ਸੰਬੰਧ ਦਾ ਮਨੁੱਖ ਨੂੰ ਕਦੋਂ ਪਤਾ ਲੱਗਦਾ ਹੈ, ਜਦੋਂ ਸਾਹਮਣੇ ਆ ਜਾਣ। ਜਿਨ੍ਹਾਂ ਨੌਜਵਾਨਾਂ ਤੇ ਮੁਟਿਆਰਾਂ ਦਾ ਅਨੰਦ ਕਾਰਜ ਹੋ ਗਿਆ, ਉਹ ਸੰਸਾਰਕ ਸੁਖ ਭੋਗਣ ਲੱਗ ਪਏ ਤੇ ਜੇ ਧੁਰੋਂ ਸੰਜੋਗ ਹੈ ਤਾਂ ਔਲਾਦ ਵੀ ਹੋ ਗਈ। ਜੇ ਇਹ ਦੋਹਾਂ ਦੇ ਰਿਸ਼ਤੇ ਹੋਰ ਥਾਈਂ ਹੋ ਜਾਣ ਤਾਂ ਉਥੇ ਹੀ ਸੰਸਾਰਕਤਾ ਨਿਭਦੀ ਹੈ।

ਕਈ ਵਾਰ ਟੁੱਟਦੇ-ਟੁੱਟਦੇ ਰਿਸ਼ਤੇ ਜੁੜ ਜਾਂਦੇ ਹਨ ਤੇ ਜੁੜਦੇ-ਜੁੜਦੇ ਟੁੱਟ ਜਾਂਦੇ ਹਨ। ਗੁਰੂ ਅਰਜਨ ਦੇਵ ਜੀ ਇਸ ਪ੍ਰਸ਼ਨ ਰਾਹੀਂ ਮਨੁੱਖ ਨੂੰ ਸਮਝਾਉਂਦੇ ਹਨ ਕਿ ਇਹ ਰਿਸ਼ਤੇ ਕਦੋਂ ਦੇ ਹਨ, ਕਿੰਨੇ ਕੁ ਪੁਰਾਣੇ ਹਨ? ਕਤੰਚ ਹਨ? ਕਿ ਇਹ ਏਥੇ ਹੀ ਆ ਕੇ ਬਣਦੇ ਹਨ ਤੇ ਝੂਠੇ ਸਾਬਤ ਹੁੰਦੇ ਹਨ :-

ਕਤੰਚ ਮਾਤਾ ਕਤੰਚ ਪਿਤਾ
ਕਤੰਚ ਬਨਿਤਾ ਬਿਨੋਦ ਸੁਤਹ ॥
ਕਤੰਚ ਭ੍ਰਾਤ ਮੀਤ ਹਿਤ ਬੰਧਵ
ਕਤੰਚ ਮੋਹ ਕੁਟੰਬ੍ਯ੍ਯਤੇ ॥
(ਸਹਸਕ੍ਰਿਤੀ ਸਲੋਕ ਮਹਲਾ ੫)

ਯਥਾ :-

ਕਾ ਕੀ ਮਾਈ ਕਾ ਕੋ ਬਾਪ ॥
ਨਾਮ ਧਾਰੀਕ ਝੂਠੇ ਸਭਿ ਸਾਕ ॥ (ਗਉੜੀ ਮਹਲਾ ੫)

ਇਹਨਾਂ ਨਾਲ ਨਿੱਘ ਨੇੜ ਰੱਖ ਕੇ ਮਨੁੱਖ ਦੁਨੀਆਦਾਰੀ ਨਿਭਾਉਂਦਾ ਹੈ, ਆਪਣੀ ਜ਼ੁੰਮੇਵਾਰੀ ਨਿਭਾਉਂਦਾ ਹੈ। ਜਿੰਨਾ-ਜਿੰਨਾ ਬਿੰਦੀ ਸਾਕ ਹੁੰਦਾ ਹੈ, ਓਨਾ-ਓਨਾ ਸੇਕ ਵੀ ਲੱਗ ਸਕਦਾ ਹੈ ਪਰ ਇਹਨਾਂ ਵਿਚੋਂ ਅੰਤਹਿ ਕੋ ਨ ਸਹਾਈ। ਜਦੋਂ ਸਾਕ ਭਿ ਭਜਿ ਖਲੇ ਤੇ ਸੰਗ ਸਖਾ ਸਾਰੇ ਸਾਥ ਛੱਡ ਗਏ ਤਾਂ ਉਦੋਂ ਜਿਸ ਨਾਲ ਸੱਚਾ ਰਿਸ਼ਤਾ ਹੁੰਦਾ ਹੈ ਤੇ ਬਣਾ ਕੇ ਬਣਦਾ ਹੈ ਉਸ ਪਾਰਬ੍ਰਹਮ ਦੇ ਚਿਤ ਆਉਣ ਨਾਲ ਜਾਂ ਰਘੁਨਾਥ 'ਤੇ ਟੇਕ ਰੱਖਣ ਨਾਲ ਤੱਤੀ ਵਾ ਨਹੀਂ ਲੱਗਦੀ। ਜਿੱਥੇ ਕੋਈ ਨਹੀਂ ਉੱਥੇ ਸਤਿਗੁਰ ਬੇਲੀ ਹੁੰਦਾ ਹੈ। ਉਦੋਂ ਸਮਝਣ ਵਿਚ ਦੇਰ ਨਹੀਂ ਲੱਗਦੀ :-

ਨਾ ਭੈਣਾ ਭਰਜਾਈਆ
ਨਾ ਸੇ ਸਸੁੜੀਆਹ ॥

ਸਚਾ ਸਾਕੁ ਨ ਤੁਟਈ
ਗੁਰੁ ਮੇਲੇ ਸਹੀਆਹ ॥

ਸੋ ਮਨੁੱਖ ਸਦੀਵਕਾਲੀ ਸੁਖ ਵਾਸਤੇ ਸਾਕ-ਸੰਬੰਧ ਨਾਲ ਬਣਨ ਉੱਤੇ ਬਹੁਤਾ ਖ਼ੁਸ਼ ਨਾ ਹੋਵੇ। ਨਾ ਹੀ ਉਹ ਉਹਨਾਂ ਦੇ ਮੂੰਹ ਫੇਰ ਲੈਣ ਉੱਤੇ ਢੇਰੀ ਢਾਹ ਬਹੇ। ਸਗੋਂ ਇਹ ਮੰਨ ਕੇ ਤੁਰੇ ਕਿ ਇਹ ਸਾਕ ਤਾਂ ਝੂਠੇ ਹਨ ਤੇ ਸੱਚੇ ਸਾਕ ਨਾਲ ਰਿਸ਼ਤਾ ਜੋੜਨਾ ਹੈ। ਜੇ ਮਨੁੱਖ ਸਤਿਗੁਰੂ ਨਾਲ ਸੱਚਾ ਸਾਕ ਬਣਾ ਲਵੇਗਾ, ਉਸ ਦੀ ਕਿਰਪਾ ਨਾਲ ਪ੍ਰਭੂ ਨਾਲ ਜੁੜਨ ਦੀ ਜੁਗਤ ਲੱਭ ਲਵੇਗਾ ਤਾਂ ਉਹ ਸਹਿਜੇ ਹੀ ਸੁਖੀ ਹੂ ਸੁਖ ਸਾਰ ਲੱਭ-ਲੱਭ ਕੇ ਸੁਖੀ ਸੁਹੇਲਾ ਜੀਵਨ ਜੀ ਸਕੇਗਾ।

# ਅਜੁ ਫਰੀਦੈ ਕੂਜੜਾ ਸੈ ਕੋਹਾਂ

ਸੂਫ਼ੀ ਫ਼ਕੀਰ ਸ਼ੇਖ਼ ਫ਼ਰੀਦ ਸੰਸਾਰ ਦੀ ਤਬਦੀਲੀ ਅਤੇ ਮਨੁੱਖੀ ਸਰੀਰਾਂ ਦੀ ਬਦਲਦੀ ਅਵਸਥਾ ਨੂੰ ਅੱਜ ਦੇ ਸੰਦਰਭ ਵਿਚ ਪੇਸ਼ ਕਰਦਿਆਂ ਬੁਢਾਪੇ ਦੇ ਚਿੰਤਨ ਨੂੰ ਸ਼ਬਦ ਰੂਪ ਦਿੰਦਾ ਹੈ। ਉਸ ਲਈ ਵੂਜ਼ੂ (ਪੰਜ ਇਸ਼ਨਾਨਾ) ਕਰਨ ਲਈ ਪਾਣੀ ਵਾਲਾ ਕੁੱਜਾ ਵੀ ਅੱਜ ਸੈਂਕੜੇ ਕੋਹਾਂ ਦੂਰ ਪਿਆ ਲੱਗਦਾ ਹੈ।

ਅੱਜ ਦਾ ਸੰਬੰਧ ਬੁੱਢੇ ਹੋਏ ਸਰੀਰ ਨਾਲ ਹੈ। ਜਿਹੜਾ ਸਰੀਰ ਅੱਜ ਬਿਰਧ ਹੋ ਗਿਆ ਹੈ ਉਸ ਨੂੰ ਕਦੀ ਇਸ ਬਾਰੇ ਚਿੱਤ ਚੇਤਾ ਵੀ ਨਹੀਂ ਸੀ। ਇਹ ਅਟੱਲ ਸਚਾਈ ਹੈ ਅਤੇ ਤਬਦੀਲੀ ਕੁਦਰਤ ਦਾ ਨੇਮ ਹੈ। ਤਬਦੀਲੀ ਆਮ ਤੌਰ ਉੱਤੇ ਚੜ੍ਹਦੇ, ਸਿਖਰ ਦੁਪਹਿਰ ਤੇ ਢਲਦੇ ਸੂਰਜ ਵਰਗੀ ਹੁੰਦੀ ਹੈ। ਚੜ੍ਹਦੇ ਸੂਰਜ ਨੂੰ ਸਲਾਮ ਕਰਨ ਦੀ ਕਹਾਵਤ ਮਸ਼ਹੂਰ ਹੈ। ਕਿਉਂਕਿ ਉਸ ਸੂਰਜ ਨੇ ਆਉਣ ਵਾਲੇ ਸਮੇਂ ਵਿਚ ਆਪਣੇ ਤੇਜ਼ ਨਾਲ ਪ੍ਰਭਾਵਿਤ ਕਰਨਾ ਹੁੰਦਾ ਹੈ। ਢਲਦੀ ਸ਼ਾਮ ਨੇ ਭੁਲੇਖਾ ਪਾਉਣਾ ਹੁੰਦਾ ਹੈ। ਉਹ ਭੁਲੇਖਾ ਸ਼ਾਮ ਸਮੇਂ ਨੂੰ ਆਪਣਾ ਪਰਛਾਵਾਂ ਲੰਮਾ ਹੋਣ ਦਾ ਹੀ ਪੈ ਜਾਂਦਾ ਹੈ ਕਿ ਮੈਂ ਤਾਕਤਵਰ ਹਾਂ, ਮੈਂ ਆਪਣੇ ਆਪ ਨੂੰ ਕਮਜ਼ੋਰ ਕਿਉਂ ਸਮਝਾਂ।

ਬੁਢਾਪੇ ਵਿਚ ਆਪਣੀਆਂ ਮਾਰੀਆਂ ਤੇਗਾਂ ਦਾ ਵੀ ਮਾਣ ਹੁੰਦਾ ਹੈ। ਮਨੁੱਖ ਗਿਣ-ਗਿਣ ਕੇ ਦੱਸਦਾ ਹੈ ਕਿੰਨੀਆਂ ਕਢਾਈਆਂ ਕੱਢੀਆਂ, ਕਿੰਨੀਆਂ ਪੜ੍ਹਾਈਆਂ ਕੀਤੀਆਂ, ਕਿੰਨੇ ਅਖਾੜੇ ਜਿੱਤੇ, ਕਿੰਨਿਆਂ ਨੂੰ ਹਰਾਇਆ, ਕਿੰਨੇ ਲੰਮੇ ਪੈਂਡੇ ਤੁਰ ਕੇ ਕੀਤੇ। ਨਾ ਅੱਕਣਾ, ਨਾ ਥੱਕਣਾ, ਨਾ ਸੁਸਤੀ, ਨਾ ਪ੍ਰੇਸ਼ਾਨੀ।

ਪਰ ਅੱਜ ਜਦੋਂ ਮੰਜੀ ਉੱਤੇ ਪਾਸਾ ਪਰਤਣ ਲੱਗਿਆਂ ਹਾਏ ਨਿਕਲੇ, ਅੱਜ ਜਦੋਂ ਬੈਠਿਆਂ ਉਠਣ ਲੱਗਿਆਂ ਜ਼ਮੀਨ 'ਤੇ ਹੱਥ ਰੱਖਿਆਂ ਵੀ ਕਸੀਸ ਵੱਟਣੀ ਪੈ ਜਾਏ, ਅੱਜ ਜਦੋਂ ਗੋਡੇ ਸਿੱਧੇ ਤੇ ਕਾਹਲਾ ਨਾ ਤੁਰ ਸਕਣ, ਅੱਜ ਜਦੋਂ ਨਾ ਲੂਣ ਹਜ਼ਮ ਹੋਵੇ, ਨਾ ਮਿੱਠਾ, ਨਾ ਥਿੰਦਾ ਤਾਂ ਆਪਣੇ ਆਪ 'ਤੇ ਵੀ ਇਤਬਾਰ ਨਹੀਂ ਹੁੰਦਾ ਕਿ ਕੀ ਇਹ ਮੈਂ ਹੀ ਹਾਂ? ਜੇ ਕਿਸੇ ਨੂੰ ਕੋਈ ਦੱਸੇ ਕਿ ਮੈਂ ਕਮਾਲ ਕਰਦਾ ਰਿਹਾ ਹਾਂ ਤਾਂ ਉਹ ਸਮਝਦੇ ਹਨ ਬੇਬੇ-ਬਾਬੇ ਦੇ ਦਿਮਾਗ਼ ਦਾ ਕੋਈ ਪੇਚ ਢਿੱਲਾ ਹੈ। ਇਹ ਸਮਝਾਉਣਾ ਬੜਾ ਔਖਾ ਹੁੰਦਾ ਹੈ ਕਿ ਕੋਈ ਬੁੱਢਾ ਨਹੀਂ ਜੰਮਦਾ। ਇਹ ਤਾਂ ਸਮਾਂ ਹੈ ਜੋ ਬੰਦੇ ਦੀ ਉਮਰ ਤੇ ਤਾਕਤ ਘਟਾਈ ਜਾਂਦਾ ਹੈ। ਮਾਂ ਤਾਂ ਸ਼ੁਰੂ ਤੋਂ ਹੀ ਭੁਲੇਖੇ ਦਾ ਸ਼ਿਕਾਰ ਰਹਿੰਦੀ ਹੈ ਕਿ ਉਸ ਦਾ ਪੁੱਤ ਵੱਡਾ ਹੋ ਰਿਹਾ ਹੈ ਪਰ ਉਮਰ ਘੱਟ ਰਹੀ ਹੁੰਦੀ ਹੈ। ਭਗਤ ਕਬੀਰ ਜੀ ਲਿਖਦੇ ਹਨ :-

ਜਨਨੀ ਜਾਨਤ ਸੁਤੁ ਬਡਾ ਹੋਤੁ ਹੈ
ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥

ਹਰ ਪਦਾਰਥ ਦੀ ਤੇ ਜੀਵਾਂ ਦੀ ਉਮਰ ਹੁੰਦੀ ਹੈ, ਤੇਜ, ਪ੍ਰਤਾਪ ਘਟਣਾ ਹੀ ਹੁੰਦਾ ਹੈ ਪਰ ਜੁਆਨੀ ਵੇਲੇ ਕੋਈ ਨਹੀਂ ਸੋਚਦਾ। ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਬੰਦੇ ਨੂੰ ਸਿੱਖਿਆ ਦੇਣ ਲਈ ਬਾਣੀ ਵਿਚ ਲਿਖਿਆ ਹੈ ਜਵਾਨੀ ਹੀ ਨਹੀਂ, ਧਨ ਤੇ ਫੁੱਲ ਵੀ ਸਦਾ ਇਕੋ ਰੰਗ ਵਿਚ ਨਹੀਂ ਰਹਿੰਦੇ। ਉਹ ਚਾਰ ਦਿਨ ਦੇ ਪ੍ਰਾਹੁਣੇ ਹਨ।

ਧਨ, ਜੰਮਦਿਆਂ ਥੋੜ੍ਹਾ ਕਿਸੇ ਕੋਲ ਹੁੰਦਾ ਹੈ। ਇਹ ਵੱਖਰੀ ਗੱਲ ਹੈ ਕਿ ਅਮੀਰਾਂ ਦੇ ਬੱਚਿਆਂ ਨੂੰ ਮੂੰਹ ਵਿਚ ਚਾਂਦੀ ਦਾ ਚਿਮਚਾ ਲੈ ਕੇ ਜੰਮਦੇ ਕਿਹਾ ਜਾਂਦਾ ਹੈ ਪਰ ਕਈਆਂ ਨੇ ਹੱਡ ਭੰਨ ਕੇ ਕਮਾਇਆ ਹੁੰਦਾ ਹੈ। ਜੇ ਵੇਖਿਆ ਜਾਏ ਕਿ ਕੌਣ ਮਿਹਨਤ ਨਹੀਂ ਕਰਦਾ। ਮਜ਼ਦੂਰ, ਰਿਕਸ਼ਾ ਖਿੱਚਣ ਵਾਲਾ, ਭਾਰ ਢੋਣ ਵਾਲਾ ਸਭ ਮਿਹਨਤ ਕਰਦੇ ਹਨ ਪਰ ਜਿਨ੍ਹਾਂ ਦੀ ਕਿਸਮਤ ਚੰਗੀ ਹੁੰਦੀ ਹੈ ਜਾਂ ਦਾਅ ਲੱਗ ਜਾਂਦਾ ਹੈ, ਉਹਨਾਂ ਦੇ ਭੁੱਜੇ ਵੀ ਉਗ ਪੈਂਦੇ ਹਨ। ਜਿਨ੍ਹਾਂ ਕੋਲ ਮਾਇਆ ਰਹਿੰਦੀ ਹੈ, ਪੀੜ੍ਹੀਆਂ ਤਕ ਉਸ ਦਾ ਸੁਖ ਨਹੀਂ ਲੈ ਸਕਦੇ ਕਿਉਂਕਿ ਕੋਈ ਗਵਾਉਣ ਵਾਲਾ ਜੰਮ ਹੀ ਪੈਂਦਾ ਹੈ।

ਫੁੱਲ ਦੀ ਉਮਰ ਬਹੁਤ ਥੋੜ੍ਹੀ ਹੈ। ਜੇ ਟਾਹਣੀ ਨਾਲੋਂ ਟੁੱਟ ਜਾਏ ਤਾਂ ਕੁਝ ਸਮੇਂ ਬਾਅਦ ਖ਼ੁਸ਼ਬੋ ਗੁਆ ਬੈਠਦਾ ਹੈ ਤੇ ਕੁਮਲਾ ਵੀ ਜਾਂਦਾ ਹੈ।

ਜਵਾਨੀ ਤਾਂ ਚਾਰ ਦਿਨ ਦੀ ਚਾਨਣੀ ਫੇਰ ਅੰਧਿਆਰੀ ਰਾਤ ਹੈ। ਇਸ ਨੂੰ ਰੋਕਣ ਲਈ ਹੱਥ-ਪੈਰ ਮਾਰੀਦੇ ਹਨ। ਅੱਖਾਂ ਕਮਜ਼ੋਰ ਹੋ ਜਾਣ ਤਾਂ ਐਨਕ ਲਾ ਲਈਦੀ ਹੈ, ਦੰਦ ਜਵਾਬ ਦੇ ਜਾਣ ਤਾਂ ਨਵੇਂ, ਨਕਲੀ ਲੁਆ ਲਈ ਦੇ ਹਨ। ਜੇ ਸੁਣਨਾ ਸੌਖਾ ਨਾ ਰਹੇ ਤਾਂ ਕੰਨਾਂ ਵਿਚ ਮਸ਼ੀਨ ਲੁਆ ਲਈ ਦੀ ਹੈ। ਜੇ ਧੌਲੇ ਆਉਣ ਲੱਗ ਜਾਣ ਤਾਂ ਵਾਲ ਕਾਲੇ ਕਰੀਦੇ ਹਨ, ਏਥੋਂ ਤਕ ਕਿ ਜੇ ਗੋਡੇ ਜੁਆਬ ਦੇ ਜਾਣ ਤਾਂ ਨਵੇਂ ਪੁਆ ਲਈ ਦੇ ਹਨ ਤੇ ਹੋਰ ਕੁਝ ਵੀ ਪਰ ਸਮਾਂ ਰੁਕਦਾ ਨਹੀਂ। ਬਾਣੀ ਵਿਚ ਆਇਆ ਹੈ :-

ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥ (ਮਹਲਾ ੧)

ਮੁੱਖ ਤੌਰ ਉੱਤੇ ਬੁਢਾਪੇ ਲਈ ਦਿਸਦੀ ਨਿਸ਼ਾਨੀ ਕੇਸਾਂ ਦਾ ਬਦਲਦਾ ਰੰਗ ਹੈ। ਸਰੀਰ ਦਾ ਗੋਰਾ ਰੰਗ ਵੀ ਕਾਲੇ ਜਹਿ ਵਿਚ ਵੱਟ ਜਾਂਦਾ ਏ। ਦਸਵੇਂ ਪਾਤਸ਼ਾਹ ਨੇ ਤ੍ਰਿਆ ਚਰਿਤ੍ਰ ਵਿਚ ਲਿਖਿਆ ਹੈ ਜਵਾਨੀ ਜਾਂਦੀ ਦਿਸ ਰਹੀ ਹੈ।

-ਬਿਰਧ ਤਰੁਨਿ ਤੇ ਹ੍ਵੈ ਗਈ ਭਈ ਗੌਰਿ ਤੇ ਸਜਾਮ।
-ਬਿਰਧਪਨੁ ਐ ਹੈ ਤਰਨਾ ਪਰ ਜਾਇ ਹੈ।

ਬਿਰਧ ਦਾ ਅਰਥ ਕੇਵਲ ਬੁੱਢਾ ਹੋਣਾ ਨਹੀਂ। ਇਸ ਦਾ ਅਰਥ ਵਾਧਾ ਹੈ ਬ੍ਰਿਧੀ

ਹੋਣਾ। ਪਰ ਜੁਆਨੀ ਬਾਅਦ ਉਮਰ ਵਧਣ ਨਾਲ ਆਉਂਦੀ ਕਮਜ਼ੋਰੀ ਹੀ ਬੁਢਾਪਾ ਅਖਵਾਉਣ ਲੱਗ ਪੈਂਦੀ ਹੈ। ਚੰਗੇ ਕਰਮਾਂ ਵਾਲੇ ਇਸ ਦਾ ਸੁਖ ਲੈਂਦੇ ਹਨ ਕਿਉਂਕਿ ਸੱਜਣ ਮਿੱਤਰ ਬੈਠਿਆਂ ਨੂੰ ਪੱਕੀ ਪਕਾਈ ਦੇਂਦੇ ਹਨ :-

ਬਿਰਧਿ ਭਇਆ ਊਪਰਿ ਸਾਕ ਸੈਨ ॥
ਮੁਖਿ ਅਪਿਆਉ ਬੈਨ ਕਉ ਦੈਨ ॥ (ਮਹਲਾ੫)

ਗੁਰਬਾਣੀ ਵਿਚ ਦਸ-ਦਸ ਸਾਲਾਂ ਦੀ ਵੰਡ ਕਰ ਕੇ ਬਚਪਨ, ਜੁਆਨੀ, ਸੁਹੱਪਣ, ਜੋਸ਼ ਤੇ ਅਕਲਮੰਦੀ ਨਾਲ ਭਰਪੂਰ ਕਮਜ਼ੋਰੀ ਤੇ ਬੁਢਾਪੇ ਨੂੰ ਸੱਠ ਸਾਲ ਦੀ ਉਮਰ ਤਕ ਇੰਜ ਵੰਡਿਆ ਹੈ :-

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥
ਚਾਲੀਸੀ ਪਰੁ ਹੋਇ ਪਚਾਸੀ ਪਗੁ ਖਿਸੈ
ਸਠੀ ਕੇ ਬੋਢੇਪਾ ਆਵੈ ॥ (ਮਹਲਾ ੧)

ਮੁੱਖ ਸਮਝ ਸੂਝ ਵਾਲੀ ਉਮਰ ਦੀ ਵੰਡ ਜਵਾਨੀ ਤੇ ਬੁਢਾਪਾ ਹੈ। ਸ਼ੇਖ ਫ਼ਰੀਦ ਜੀ ਆਪਣੇ ਇਕ ਸਲੋਕ ਵਿਚ ਜਵਾਨੀ ਸਮੇਂ ਧਰਮ ਦੇ ਪ੍ਰਚਾਰ ਲਈ ਕੀਤੀਆਂ ਯਾਤਰਾਵਾਂ--ਮੈਦਾਨੀ ਤੇ ਪਹਾੜੀ—ਲਈ ਜਿਥੇ ਉਦਮ ਨੂੰ ਨਹੀਂ ਨਕਾਰਦੇ ਉਥੇ ਲੱਤਾਂ ਦਾ ਜ਼ਿਕਰ ਕਰਦੇ ਹਨ। ਜਿਨ੍ਹਾਂ ਦੀ ਮਦਦ ਨਾਲ ਧਰਤੀ ਤੇ ਪਰਬਤ ਫਿਰੇ। ਕਈ ਸੈਲਾਨੀ ਸੈਰ ਕਰਨ ਲਈ ਵੀ ਇਹਨੀਂ ਥਾਈਂ ਜਾਂਦੇ ਹਨ। ਫ਼ਰੀਦ ਜੀ ਦੇ ਸਮੇਂ ਆਵਾਜਾਈ ਦੇ ਸਾਧਨ ਊਠ, ਘੋੜੇ ਆਦਿ ਪਸ਼ੂ ਜਾਂ ਕਿਸੇ ਕੋਲ ਗੱਡੇ, ਬੈਲ ਹੁੰਦੇ ਸੋਚੇ ਜਾ ਸਕਦੇ ਹਨ ਪਰ ਆਮ ਤੌਰ ਉਤੇ ਪੈਦਲ ਤੁਰਨ ਤੋਂ ਗੁਰੇਜ਼ ਨਹੀਂ ਕੀਤਾ ਜਾਂਦਾ ਪਰ ਵਡੇਰੀ ਉਮਰ ਵਿਚ ਬਹੁਤਾ ਤੇ ਤੇਜ਼ ਤੁਰਿਆ ਨਹੀਂ ਜਾ ਸਕਦਾ। ਉਸ ਵੇਲੇ ਹੁਣ ਵਰਗੇ ਹਵਾਈ ਜਹਾਜ਼, ਬੱਸਾਂ, ਗੱਡੀਆਂ, ਕਾਰਾਂ, ਸਕੂਟਰਾਂ ਵਰਗੇ ਆਵਾਜਾਈ ਦੇ ਸਾਧਨ ਤਾਂ ਹੈ ਨਹੀਂ ਸਨ। ਸੋ ਜਦ ਤੁਰਿਆ ਨਾ ਜਾਏ ਤਾਂ ਔਖ ਹੋ ਹੀ ਜਾਣੀ ਸੀ। ਨੇੜੇ ਪਈ ਚੀਜ਼ ਚੁੱਕਣੀ ਵੀ ਔਖੀ ਹੋਣੀ ਸੀ ਤਾਂ ਹੀ ਉਹਨਾਂ ਲਿਖਿਆ ਹੈ :-

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ ॥

ਪਰ ਇਹ ਤਬਦੀਲੀ ਫ਼ਰੀਦ ਨੂੰ ਨਿਰਾਸ਼ਾਵਾਦੀ ਨਹੀਂ ਬਣਾਉਂਦੀ, ਸਗੋਂ ਉਸ ਨੂੰ ਆਉਣ ਵਾਲੇ ਸਮੇਂ ਲਈ ਤਿਆਰ ਕਰਦੀ ਹੈ। ਉਹਨਾਂ ਨੂੰ ਆਪਣੀ ਜ਼ਿੰਦਗੀ ਦੇ ਹੰਢਾਏ ਗਏ ਸਾਲਾਂ ਉੱਤੇ ਤਸੱਲੀ ਹੈ। ਏਸੇ ਕਰ ਕੇ ਉਹਨਾਂ ਲਿਖਿਆ ਹੈ ਕਿ ਅੰਤ ਨੂੰ ਸਰੀਰ ਨੇ ਖਾਕ ਦੀ ਢੇਰੀ ਬਣ ਹੀ ਜਾਣਾ ਹੈ, ਭਾਵ ਮਰ ਕੇ ਮਿੱਟੀ ਵਿਚ ਮਿਲ ਜਾਣਾ ਹੈ ਤਾਂ ਫਿਰ ਵਾਧੂ ਚਿੰਤਾ ਕਿਉਂ ਕਰੀਏ :-

ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ ॥
ਜੇ ਸਉ ਵਰਿਆ ਜੀਵਣਾ ਭੀ ਤਨੁ ਹੋਸੀ ਖੇਹ ॥

ਇਸ ਕੁਦਰਤ ਤੇ ਤਬਦੀਲੀ ਦੇ ਨੇਮ ਦਾ ਕਈ ਤਾਂ ਖਿੜੇ ਮੱਥੇ ਸੁਆਗਤ ਕਰਦੇ ਹਨ ਤੇ ਕਹਿੰਦੇ ਹਨ, ਇਹ ਦੁਖ-ਤਕਲੀਫ਼, ਚਾਲ-ਢਾਲ, ਬੋਲ-ਬਾਣੀ, ਵੇਖਣ-ਸੁਣਨ ਵਿਚ ਫ਼ਰਕ ਬੁਢਾਪੇ ਦੇ ਗਹਿਣੇ ਹਨ। ਕਈ ਨਿਰਾਸ਼ਾਵਾਦੀ ਉਲਾਂਭੇ ਹੀ ਪੱਲੇ ਬੰਨ੍ਹੀ ਫਿਰਦੇ ਹਨ; ਰੱਬ ਨੂੰ ਉਲਾਂਭਾ, ਰਿਸ਼ਤੇਦਾਰਾਂ ਨੂੰ ਉਲਾਂਭਾ, ਡਾਕਟਰਾਂ ਤੇ ਮਿੱਤਰ ਪਿਆਰਿਆ ਨੂੰ ਉਲਾਂਭਾ ਕਿ ਕੋਈ ਉਹਨਾਂ ਦਾ ਧਿਆਨ ਨਹੀਂ ਰੱਖਦਾ। ਉਹਨਾਂ ਲਈ ਸਭ ਮਰ ਗਏ।

ਉਹ ਆਪਣੇ ਆਪ ਨੂੰ ਇਹ ਸੁਆਲ ਨਹੀਂ ਪੁੱਛਣਾ ਚਾਹੁੰਦੇ :-

ਬਿਰਧਿ ਭਇਓ ਸੂਝੈ ਨਹੀ ਕਾਲੁ ਪਹੂਚਿਓ ਆਨਿ ॥
ਕਹੁ ਨਾਨਕ ਨਰ ਬਾਵਰੇ ਕਿਉ ਨ ਭਜੈ ਭਗਵਾਨੁ ॥ (ਮਹਲਾ ੯)

ਉਮਰ ਦੇ ਇਸ ਆਖ਼ਰੀ ਪੜਾਅ ਉੱਤੇ ਵੀ ਉਹ ਭਜਨ ਬੰਦਗੀ ਨਹੀਂ ਕਰਦੇ, ਬਾਣੀ ਨਹੀਂ ਪੜ੍ਹਦੇ, ਮਨ ਨੂੰ ਟਿਕਾਉਣ ਵਾਲੀਆਂ ਕਥਾ ਵਾਰਤਾਵਾਂ ਨਹੀਂ ਸੁਣਦੇ। ਉਹਨਾਂ ਨੂੰ ਇਸ ਗੱਲ ਦਾ ਖ਼ਿਆਲ ਹੀ ਨਹੀਂ ਹੁੰਦਾ ਕਿ ਸਰੀਰ ਨੇ ਤਾਂ ਆਪਣੇ ਭੋਗ ਭੋਗਣੇ ਹਨ। ਕੋਈ ਸਰੀਰਕ ਦੁੱਖ ਤਕਲੀਫ਼ ਨੂੰ ਵੰਡਾ ਨਹੀਂ ਸਕਦਾ, ਬੁਢਾਪਾ ਘੱਟ ਨਹੀਂ ਸਕਦਾ ਪਰ ਭਜਨ ਬੰਦਗੀ ਕਰਿਆਂ ਆਤਮਾ ਜ਼ਰੂਰ ਬਲਵਾਨ ਹੋ ਸਕਦੀ ਹੈ। ਮਨ ਸ਼ਕਤੀਸ਼ਾਲੀ ਹੋ ਸਕਦਾ ਹੈ। ਦੁੱਖ ਕਲੇਸ਼ ਨੂੰ ਸਹਿਣ ਤੇ ਦਲੇਰੀ ਨਾਲ ਉਮਰ ਦੇ ਰਹਿੰਦੇ ਵਰ੍ਹੇ ਜਿਉਣ ਲਈ ਤਾਕਤ ਮਿਲ ਸਕਦੀ ਹੈ। ਫਿਰ ਕੁੱਜਾ ਭਾਵੇਂ ਸੌ ਕੋਹ ਦੂਰ ਲੱਗੇ ਮਨ ਨੂੰ ਡੁਲਾਉਂਦਾ ਨਹੀਂ।

# ਬਿਰਧਿ ਭਇਆ ਤਨੁ ਛੀਜੈ

ਜਗਤ ਦੀ ਹਰ ਵਸਤੂ ਤੇ ਜੀਵ ਜੰਤੂ ਪਰਿਵਰਤਨਸ਼ੀਲ ਹਨ। ਹਰ ਇਕ ਦੀ ਇਕ ਨਿਸਚਿਤ ਉਮਰ ਵੀ ਹੈ। ਪਰਿਵਰਤਨਸ਼ੀਲ ਵਸਤੂਆਂ ਨੇ ਕੁਦਰਤੀ ਹੈ, ਇਕੋ ਜਿਹੀਆਂ ਨਹੀਂ ਰਹਿਣਾ। ਉਹਨਾਂ ਦੇ ਬਣਨ, ਉੱਗਣ, ਪੈਦਾ ਹੋਣ ਤੋਂ ਬਾਅਦ ਉਹਨਾਂ ਵਿਚ ਆਉਂਦੀ ਤਬਦੀਲੀ ਉਹਨਾਂ ਨੂੰ ਨਵੇਂ ਵਰਗਾ ਨਹੀਂ ਰਹਿਣ ਦੇਂਦੀ। ਨਵੇਂ ਰਹਿਣ ਦੀ ਉਮਰ ਵੀ ਲੰਮੀ ਨਹੀਂ ਹੁੰਦੀ—ਨਵਾਂ ਨੌਂ ਦਿਨ ਪੁਰਾਣਾ ਸੌ ਦਿਨ। ਪੁਰਾਣਾ ਹੁੰਦੇ ਦੀ ਉਮਰ ਦੇ ਆਖ਼ਰੀ ਪੜਾਅ 'ਤੇ ਪਹੁੰਚਣ ਦੀ ਅਵਸਥਾ ਬੁਢਾਪਾ ਹੈ। ਮਨੁੱਖ ਨਿੱਤ ਬੁੱਢੇ ਹੁੰਦੇ, ਰੁੱਖ-ਦਰਖ਼ਤ, ਫਲ-ਬੂਟੇ, ਪਸ਼ੂ-ਪੰਛੀ ਵੇਖਦਾ ਹੈ ਅਤੇ ਆਪਣੇ ਪਿੰਡੇ 'ਤੇ ਵੀ ਬੁਢਾਪੇ ਦੇ ਪੈਂਦੇ ਪ੍ਰਭਾਵ ਨੂੰ ਹੰਢਾਉਂਦਾ ਹੈ।

ਮਨੁੱਖ ਆਪਣੇ ਹੱਥੀਂ ਬੀਜੇ ਬੀਜ ਦੀਆਂ ਵਧਦੀਆਂ ਕਰੂੰਬਲਾਂ ਤੋਂ ਬਣਦੇ ਬ੍ਰਿਛ ਬੂਟੇ ਵੇਖਦਾ ਹੈ। ਫਿਰ ਜਿਸ ਪਾਣੀ, ਖਾਦ ਨਾਲ ਉਹਨਾਂ ਦਾ ਵਧਣ ਫੁੱਲਣ ਦਾ ਚੱਕਰ ਚਲਦਾ ਰਹਿੰਦਾ ਹੈ, ਉਸੇ ਨੂੰ ਪਾਉਂਦਿਆਂ-ਪਾਉਂਦਿਆਂ ਉਹਨਾਂ ਦਾ ਵਿਕਾਸ ਰੁਕ ਜਾਂਦਾ ਹੈ, ਉਹ ਖੜ੍ਹੇ ਖੜੋਤੇ ਸੁੱਕ ਜਾਂਦੇ ਹਨ ਤੇ ਆਪਣੀ ਵਾਰੀ ਪੁਗਾ ਜਾਂਦੇ ਹਨ। ਇੰਜ ਹੀ ਘਰ ਪਾਲੇ ਪਸ਼ੂਆਂ ਤੇ ਬਣਾਏ ਮਕਾਨਾਂ ਨੂੰ ਵੀ ਮਨੁੱਖ ਵੇਖਦਾ ਹੈ ਕਿ ਇਕ ਦਿਨ ਉਹ ਬੁੱਢੇ ਹੋ ਜਾਂਦੇ ਹਨ ਤੇ ਖੰਡਰ ਬਣ ਜਾਂਦੇ ਹਨ।

ਮਨੁੱਖ ਜੇ ਕਿਸੇ ਵੇਲੇ ਸੋਚਦਾ ਹੈ ਕਿ ਇਹ ਕਿਉਂ ਤੇ ਕਿਵੇਂ ਹੁੰਦਾ ਹੈ ਤਾਂ ਉਹ ਇਸ ਤੋਂ ਵਧ ਨਿਰਣੇ 'ਤੇ ਨਹੀਂ ਪਹੁੰਚ ਸਕਦਾ ਕਿ ਇਹ ਕੁਦਰਤ ਦਾ ਨੇਮ ਹੈ। ਹਾਂ ਕੁਦਰਤ ਦੀ ਤਬਦੀਲੀ ਨੂੰ ਸਵੀਕਾਰ ਕਰਨ ਵਾਲਾ ਮਨੁੱਖ ਸਹਿਜ ਰਹਿੰਦਾ ਹੈ।

ਬਚਪਨ ਵਿਚ ਤਾਂ ਉਹ ਪ੍ਰਾਧੀਨ ਹੁੰਦਾ ਹੈ ਜਿਵੇਂ ਚਲਾਇਆ ਜਾਂਦਾ ਹੈ, ਚੱਲਦਾ ਹੈ। ਜੋ ਮਿਲਦਾ ਹੈ ਖਾ-ਪੀ, ਪਹਿਣ ਲੈਂਦਾ ਹੈ। ਜਿੱਥੇ ਰੱਖਿਆ ਜਾਂਦਾ ਹੈ ਰਹਿ ਜਾਂਦਾ ਹੈ। ਜਵਾਨੀ ਵੇਲੇ ਉਹ ਬੌਧਿਕ ਵਿਕਾਸ ਕਾਰਨ ਆਪਣੇ ਆਪ ਨੂੰ ਸਿਆਣਾ ਸਮਝਣ ਲੱਗ ਪੈਂਦਾ ਹੈ ਤੇ ਆਪਣੀ ਮਰਜ਼ੀ ਕਰਨਾ ਚਾਹੁੰਦਾ ਹੈ। ਉਹ ਹਵਾਈ ਕਿਲ੍ਹੇ ਉਸਾਰਦਾ ਹੈ ਅਤੇ ਜਿਸ ਸਥਿਤੀ ਤੇ ਪ੍ਰਾਪਤੀ ਬਾਰੇ ਉਸ ਦੀ ਪਹੁੰਚ ਨਹੀਂ ਹੋ ਸਕਦੀ, ਉਸ ਬਾਰੇ ਵੀ ਆਪਣੀ ਹਾਰ ਸਵੀਕਾਰ ਨਹੀਂ ਕਰਦਾ। ਜਦੋਂ ਬੁਢਾਪੇ ਦੀ ਨਿਸ਼ਾਨੀ ਧੌਲੇ ਆ ਕੇ ਦਸਤਕ ਦੇਂਦੇ ਹਨ ਤਾਂ ਉਹਨਾਂ ਦੀ ਆਵਾਜ਼ ਨਹੀਂ ਸੁਣਨਾ ਚਾਹੁੰਦਾ। ਉਹ ਇਸ ਤਬਦੀਲੀ ਨੂੰ ਬਦਲਣ ਦਾ ਰਾਹ ਲੱਭਦਾ ਹੈ। ਉਹ ਉਹਨਾਂ ਨੂੰ ਆਉਣੋਂ ਰੋਕ ਤਾਂ ਨਹੀਂ ਸਕਦਾ ਪਰ ਉਹਨਾਂ ਨੂੰ ਅੱਖੋਂ ਓਹਲੇ ਰੱਖਣਾ ਚਾਹੁੰਦਾ ਹੈ।

ਇੱਕਾ ਦੁੱਕਾ ਨਵੇਂ-ਨਵੇਂ ਆਏ ਧੌਲਿਆਂ ਨੂੰ ਉਹ ਸ਼ੀਸ਼ੇ ਸਾਹਮਣੇ ਬੈਠ ਕੇ ਪੁੱਟਦਾ ਹੈ ਤੇ ਜਦ ਉਹ ਹੜ੍ਹ ਦੇ ਪਾਣੀ ਵਾਂਗ ਆਉਂਦੇ ਹਨ ਤਾਂ ਉਹਨਾਂ ਨੂੰ ਰੰਗਦਾ ਹੈ ਮਹਿੰਦੀ, ਵਸਮੇ ਜਾਂ ਕਿਸੇ ਹੋਰ ਸਾਧਨ ਨਾਲ। ਅਸਲ ਵਿਚ ਉਹ ਵਾਧੂ ਚਿੰਤਾ, ਭੈ ਨੂੰ ਸੱਦਾ ਦੇ ਬੈਠਦਾ ਹੈ ਕਿ ਉਹ ਬੁੱਢਾ ਹੋ ਚੱਲਿਆ ਹੈ ਹੁਣ ਉਸ ਦਾ ਕੀ ਬਣੇਗਾ ? ਉਸ ਦਾ ਜੁਆਨੀ ਦਾ ਪ੍ਰਭਾਵ ਖ਼ਤਮ ਹੋ ਜਾਏਗਾ। ਉਸ ਦਾ ਰੋਅਬ-ਦਾਬ ਕਾਇਮ ਨਹੀਂ ਰਹੇਗਾ, ਉਹ ਪਿਛਾਂਹ ਪੈ ਜਾਏਗਾ ਪਰ ਨਾ ਤਾਂ ਉਸ ਦੇ ਕਰਨ ਨਾਲ ਕੁਦਰਤੀ ਹੋ ਰਹੀ ਤਬਦੀਲੀ ਰੁਕਦੀ ਹੈ ਨਾ ਵਾਲ ਰੰਗਿਆਂ ਕੁਦਰਤੀ ਵਾਲ ਹੋਣ ਦਾ ਪ੍ਰਭਾਵ ਪੈਂਦਾ ਹੈ ਹਾਂ ਫ਼ੋਟੋ ਵਿਚ ਭੁਲੇਖਾ ਪੈ ਸਕਦਾ ਹੈ ਜਾਂ ਉਹ ਵਕਤੀ ਤੌਰ 'ਤੇ ਆਪ ਖ਼ੁਸ਼ ਹੋ ਸਕਦਾ ਹੈ ਕਿ ਮੈਂ ਅਜੇ ਜਵਾਨ ਹਾਂ। ਪਰ ਇਹ ਖ਼ੁਸ਼ੀ ਤੇ ਪਛਾਣ ਵੀ ਉਸ ਦੀ ਉਦੋਂ ਕਾਇਮ ਨਹੀਂ ਰਹਿੰਦੀ ਜਦੋਂ ਉਸ ਦੇ ਆਪਣੇ ਬੱਚੇ ਉਸ ਦੇ ਹਾਣ ਦੇ ਲੱਗਣ ਲੱਗਦੇ ਹਨ। ਉਹਨਾਂ ਨੂੰ ਕਾਰ-ਵਿਹਾਰ ਲਾਉਣ, ਉਹਨਾਂ ਦੇ ਘਰ-ਬਾਰ ਬਣਾਉਣ, ਉਹਨਾਂ ਦਾ ਵਿਆਹ ਕਰਨ ਉਹ ਤੁਰ ਪੈਂਦਾ ਹੈ। ਉਸ ਵੇਲੇ ਉਸ ਤੋਂ ਆਸ ਕੀਤੀ ਜਾਂਦੀ ਹੈ, ਉਹ ਬਜ਼ੁਰਗੀ ਵਿਚ ਪੈਰ ਧਰਨਾ ਸਵੀਕਾਰ ਕਰੇ ਪਰ ਨਹੀਂ ਕਰਦਾ। ਕਰਮ ਇੰਦਰੇ ਵੀ ਉਸ ਨੂੰ ਬੁਢਾਪੇ ਦਾ ਅਹਿਸਾਸ ਕਰਵਾਉਂਦੇ ਹਨ–ਉਸ ਦਾ ਦਿਸਣਾ, ਸੁਣਨਾ ਘੱਟ ਜਾਂਦਾ ਹੈ। ਉਸ ਦੇ ਦੰਦ ਭੁਰਨ ਤੇ ਡਿੱਗਣ ਲੱਗਦੇ ਹਨ। ਉਸ ਦੇ ਗੋਡੇ ਦੱਸਦੇ ਹਨ ਤੁਰਨਾ ਸੌਖਾ ਨਹੀਂ, ਬੋਲ ਥਿੜਕਣ ਲੱਗਦਾ ਹੈ। ਸਰੀਰਕ ਸ਼ਕਤੀ ਵਿਚ ਸਾਫ਼ ਕਮੀ ਆਉਂਦੀ ਨਜ਼ਰ ਪੈਂਦੀ ਹੈ। ਕੋਈ ਸ਼ੇਖ਼ ਫ਼ਰੀਦ ਵਰਗਾ ਇਹ ਮੰਨ ਲੈਂਦਾ ਹੈ :-

ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮਿ ॥
ਅਜੁ ਫਰੀਦੈ ਕੂਜੜਾ ਸੈ ਕੋਹਾਂ ਥੀ ਓਮਿ ॥

ਕੋਈ ਹੋਰ ਕਹਿੰਦਾ ਹੈ ਕਿ ਨਹੀਂ ਐਵੇਂ ਕਮਜ਼ੋਰੀ ਆ ਗਈ ਹੈ। ਡਾਕਟਰਾਂ ਕੋਲ ਗਿਆਂ ਕੋਈ ਲੂਣ ਬੰਦ ਕਰਦਾ ਹੈ, ਕੋਈ ਤੇਲ, ਕੋਈ ਮਿੱਠਾ, ਕੋਈ ਤਲੀਆਂ ਚੀਜ਼ਾਂ ਤੇ ਕੋਈ ਕੁਝ ਹੋਰ ਪਰ ਮੰਨਣ 'ਤੇ ਜੀਅ ਨਹੀਂ ਕਰਦਾ ਕਿ ਸਾਡੀ ਮਸ਼ੀਨਰੀ ਦਾ ਗਰੰਟੀ ਪੀਰੀਅਡ ਮੁੱਕ ਰਿਹਾ ਹੈ। ਨੌਕਰੀ ਕਰਨ ਵਾਲੇ ੫੮-੬੦ ਸਾਲ ਦੀ ਉਮਰ ਵਿਚ ਰਿਟਾਇਰ ਹੋ ਜਾਂਦੇ ਹਨ। ਉਹ ਸਮਝਦੇ ਹਨ ਅਜੇ ਜਵਾਨ ਹਨ ਪਰ ਝੁਰੜੀਆਂ ਦਾ ਕੀ ਕਰਨ। ਬੁਢਾਪਾ ਐਨਾ ਮਾੜਾ ਨਹੀਂ ਕਿ ਉਸ ਤੋਂ ਖ਼ੌਫ਼-ਜ਼ਦਾ ਹੋਇਆ ਜਾਵੇ। ਨਾ ਹੀ ਇਹ ਐਨਾ ਚੰਗਾ ਹੈ ਕਿ ਇਸ ਨੂੰ ਸਭ ਸੁਖਾਂ ਦਾ ਮੂਲ ਸਮਝਿਆ ਜਾਵੇ ਪਰ ਇਹ ਜ਼ਰੂਰ ਹੈ ਕਿ ਜਿਸ ਤਰ੍ਹਾਂ ਦਾ ਮਨੁੱਖ ਇਸ ਬਾਰੇ ਚਿਤਵੇਗਾ ਉਸ ਤਰ੍ਹਾਂ ਦਾ ਸੁਖ ਜਾਂ ਦੁਖ ਇਸ ਦਾ ਨਜ਼ਰ ਆਏਗਾ। ਆਸ਼ਾਵਾਦੀ ਸੋਚੇਗਾ ਅੱਧਾ ਗਲਾਸ ਭਰਿਆ ਹੈ, ਨਿਰਾਸ਼ਾਵਾਦੀ ਸੋਚੇਗਾ ਅੱਧਾ ਗਲਾਸ ਖ਼ਾਲੀ ਹੈ।

ਬੁਢਾਪਾ ਉਂਜ ਬੀਤੇ ਸਮੇਂ ਦਾ ਵਰਤਮਾਨ ਰੂਪ ਹੁੰਦਾ ਹੈ। ਇਹ ਨਹੀਂ ਕਿ ਬੁਢਾਪੇ ਵਿਚ ਹੀ ਕਿਸੇ ਦਾ ਸੁਭਾ ਜ਼ਿੱਦੀ, ਗੁਸੈਲ, ਅੜੀਅਲ, ਕੰਜੂਸ, ਬੜਬੋਲਾ, ਲੜਾਕਾ

ਹੋ ਜਾਂਦਾ ਹੈ। ਉਹ ਜਵਾਨੀ ਵਿਚ ਵੀ ਐਸਾ ਹੀ ਹੁੰਦਾ ਹੈ। ਉਦੋਂ ਵੀ ਉਸ ਦੇ ਭੈੜੇ ਸੁਭਾ ਕਰ ਕੇ ਉਸ ਦੇ ਨੇੜੇ ਕੋਈ ਨਹੀਂ ਆਉਂਦਾ। ਕੋਈ ਉਸ ਨਾਲ ਰਿਸ਼ਤੇਦਾਰੀ ਜਾਂ ਵਿਹਾਰਕ ਸਾਂਝ ਕਾਰਨ ਦੁਆ ਸਲਾਮ ਤਾਂ ਰੱਖ ਲੈਂਦਾ ਹੈ, ਉਸ ਨਾਲ ਅੰਤਰੀਵ ਸਾਂਝ ਨਹੀਂ ਰੱਖਦਾ। ਉਸ ਨੂੰ ਪਤਾ ਹੁੰਦਾ ਹੈ ਐਸੇ ਬਿਰਧ ਵਿਅਕਤੀ ਨਾਲ ਕਿਸੇ ਦੇ ਕੰਮ ਦੀ ਦੁਖ ਸੁੱਖ ਦੀ ਸਾਂਝ ਬਣ ਹੀ ਨਹੀਂ ਸਕਦੀ। ਹਾਂ ਇਹ ਗੱਲ ਵੱਖਰੀ ਹੈ ਕਿ ਐਸੇ ਮਾਤਾ-ਪਿਤਾ, ਅਫ਼ਸਰ, ਆਗੂ ਸਾਹਮਣੇ ਲੋਕ ਬੋਲਦੇ ਵੀ ਨਹੀਂ ਕਿਉਂਕਿ ਉਸ ਦੇ ਉਹ ਅਧੀਨ ਹੁੰਦੇ ਹਨ ਪਰ ਜਦ ਉਹ ਬੁੱਢੇ ਹੁੰਦੇ ਹਨ ਉਹਨਾਂ ਦੀਆਂ ਸ਼ਕਤੀਆਂ ਨਹੀਂ ਰਹਿੰਦੀਆਂ ਤਾਂ ਫਿਰ ਉਹਨਾਂ ਦਾ ਧਿਆਨ ਕੋਈ ਨਹੀਂ ਕਰਦਾ। ਪਰ ਉਹ ਖ਼ੁਦ ਆਪਣੇ ਬੀਤੇ 'ਤੇ ਝਾਤ ਨਹੀਂ ਮਾਰਦੇ ਜਾਂ ਉਸ ਦਾ ਲੇਖਾ-ਜੋਖਾ ਇੰਜ ਕਰਦੇ ਹਨ ਕਿ ਉਹਨਾਂ ਸਦਾ ਕਮਾਲ ਕਰ ਵਿਖਾਇਆ ਹੈ। ਉਹ ਇੰਜ ਵੀ ਸੋਚਣ ਲੱਗਦੇ ਹਨ ਕਿ ਬੁਢਾਪੇ ਵਿਚ ਜੋ ਉਹਨਾਂ ਤੋਂ ਦੂਰ ਗਏ ਹਨ ਉਹ ਗ਼ਲਤ ਹਨ, ਉਹ ਖ਼ੁਦ ਸਹੀ ਹਨ। ਐਸੇ ਬਿਰਧ ਝੁਰਦੇ, ਸੜਦੇ, ਕ੍ਰਿੜਦੇ ਰਹਿੰਦੇ ਹਨ। ਉਹਨਾਂ ਦੇ ਬੋਲ ਤੇ ਪਿਆਰ ਗਿਲੇ-ਸ਼ਿਕਵੇ ਨਾਲ ਭਰੇ ਹੁੰਦੇ ਹਨ। ਉਹਨਾਂ ਨੂੰ ਹੋਰ ਤਾਂ ਹੋਰ ਆਪਣੇ ਪੁੱਤਰ-ਪੋਤਰਿਆਂ, ਨੂੰਹਾਂ, ਧੀਆਂ ਪ੍ਰਤੀ ਵੀ ਸ਼ਿਕਾਇਤ ਹੀ ਰਹਿੰਦੀ ਹੈ ਕਿ ਉਹਨਾਂ ਨੂੰ ਕੋਈ ਨਹੀਂ ਪੁੱਛਦਾ। ਜੇ ਕੋਈ ਸਹਿਜੇ ਵੀ ਉਹਨਾਂ ਨੂੰ ਮਿਲਣ-ਗਿਲਣ ਆਇਆ ਉਹਨਾਂ ਨੂੰ ਪੁੱਛ ਬੈਠੇ, "ਬਾਬਾ ਜੀ ਕੀ ਹਾਲ ਹੈ।" ਤਾਂ ਪਹਿਲਾਂ ਤਾਂ ਉਹ ਆਪਣੇ ਸਰੀਰਕ ਰੋਗਾਂ, ਕਮੀਆਂ-ਕਮਜ਼ੋਰੀਆਂ ਦਾ ਅਕਾ ਦੇਣ ਵਾਲਾ ਬਿਆਨ ਪੇਸ਼ ਕਰਨਗੇ। ਇਸ ਦਾ ਕਾਰਨ ਉਹ ਇਹ ਨਹੀਂ ਸੋਚਣਗੇ ਕਿ ਉਹਨਾਂ ਜਵਾਨੀ ਵਿਚ ਮਨੁੱਖੀ ਸਰੀਰ ਦੇ ਪ੍ਰਤੀਕੂਲ ਭੋਜਨ ਖਾਣ, ਨਸ਼ੇ ਕਰਨੋਂ ਪ੍ਰਹੇਜ਼ ਨਹੀਂ ਕੀਤਾ ਸਗੋਂ ਇਹ ਸੋਚਣਗੇ ਘਰ ਵਿਚ ਉਹਨਾਂ ਦਾ ਧਿਆਨ ਨਹੀਂ ਰੱਖਿਆ ਜਾਂਦਾ। ਕੋਈ ਉਹਨਾਂ ਨੂੰ ਪੁੱਛਦਾ ਨਹੀਂ, ਮਿਲਣ ਨਹੀਂ ਆਉਂਦਾ, ਰੱਜਦੀ ਰੋਟੀ ਨਹੀਂ ਦੇਂਦਾ, ਉਹਨਾਂ ਨੂੰ ਦੁਆ-ਦਾਰੂ ਲਿਆ ਕੇ ਨਹੀਂ ਦੇਂਦਾ ਜਾਂ ਢੁੱਕਵਾਂ ਇਲਾਜ ਨਹੀਂ ਕਰਦਾ। ਸਭ ਆਪਣੇ ਆਪ ਵਿਚ ਮਸਤ ਰਹਿੰਦੇ ਹਨ। ਉਹਨਾਂ ਦੀ ਕੋਈ ਪਰਵਾਹ ਨਹੀਂ ਕਰਦਾ। ਉਹਨਾਂ ਨੂੰ ਕੋਈ ਆਦਰ ਨਹੀਂ ਦੇਂਦਾ। ਦੂਜੇ ਪਾਸੇ ਐਸੇ ਬੁੱਢੇ ਆਪਣੀ ਜਵਾਨੀ ਵੇਲੇ ਦੀਆਂ ਕਥਾ-ਕਹਾਣੀਆਂ ਨੂੰ ਵਧਾ ਚੜ੍ਹਾ ਕੇ ਪੇਸ਼ ਕਰਨਗੇ। ਨਤੀਜਾ ਇਹ ਹੁੰਦਾ ਹੈ ਕਿ ਉਹਨਾਂ ਨੂੰ ਮਿਲਣ ਆਇਆ ਵਿਅਕਤੀ ਕਿਸੇ ਤਰ੍ਹਾਂ ਉਹਨਾਂ ਤੋਂ ਖਹਿੜਾ ਛੁਡਾ ਕੇ ਜਾਂਦਾ ਹੈ ਤੇ ਫਿਰ ਘੱਟ ਹੀ ਮਿਲਣ ਆਉਂਦਾ ਹੈ। ਪਰ ਐਸੇ ਬਿਰਧ ਹੋਰ ਕੁਝ ਦੀ ਥਾਂ, ਮਾਇਆ ਨੂੰ ਵੀ ਜੱਫਾ ਮਾਰਦੇ ਹਨ।

ਖ਼ੁਸ਼ ਤਬੀਅਤ, ਮਿਲਣਸਾਰ, ਸਦਾ ਚੜ੍ਹਦੀਆਂ ਕਲਾ ਵਿਚ ਰਹਿਣ ਵਾਲੇ ਬਜ਼ੁਰਗ ਨੂੰ ਹਰ ਇਕ ਦਾ ਮਿਲਣ ਨੂੰ ਜੀਅ ਕਰਦਾ ਹੈ। ਕਿਉਂਕਿ ਮਿਲਣ ਵਾਲਿਆਂ ਨੂੰ ਪਤਾ ਹੈ ਕਿ ਜਦ ਪੁੱਛਾਂਗੇ, "ਬਾਬਾ ਜੀ ਕੀ ਹਾਲ ਹੈ?" ਉਹਨਾਂ ਅਗੋਂ ਇਹੀ ਆਖਣਾ ਹੈ, "ਬਹੁਤ ਵਧੀਆ ਹੈ, ਨੂੰਹਾਂ-ਪੁੱਤ ਬੜੇ ਚੰਗੇ ਹਨ, ਚੰਗਾ ਖਾਣਾ ਦੇਂਦੇ ਹਨ, ਚੰਗਾ ਧੋਤਾ ਕੱਪੜਾ ਦੇਂਦੇ ਹਨ, ਮੇਰਾ ਬੜਾ ਧਿਆਨ ਰੱਖਦੇ ਹਨ। ਸ਼ੁਕਰ ਹੈ ਅਕਾਲ ਪੁਰਖ

ਦਾ ਮੈਨੂੰ ਐਸੇ ਬੱਚੇ ਮਿਲੇ ਹਨ।"

ਕਈ ਵਾਰ ਤਾਂ ਦਿਸ ਰਿਹਾ ਹੁੰਦਾ ਹੈ ਕਿ ਉਹਨਾਂ ਕੋਲੋਂ ਔਖਾ ਤੁਰਿਆ ਜਾਂਦਾ ਹੈ ਜਾਂ ਉਹ ਮੰਜੀ 'ਤੇ ਨਿਢਾਲ ਪਏ ਹੁੰਦੇ ਹਨ ਪਰ ਉਹਨਾਂ ਦਾ ਬੋਲਾ ਹੋਵੇਗਾ, "ਬੜੇ ਚੰਗੇ ਹਾਂ, ਮੌਜਾਂ ਮਾਣਦੇ ਹਾਂ।"

ਉਹ ਸਰੀਰਕ ਤੌਰ 'ਤੇ ਬੁੱਢੇ, ਬਿਮਾਰ ਤੇ ਕਮਜ਼ੋਰ ਹੁੰਦੇ ਹੋਏ ਵੀ ਮਾਨਸਿਕ ਕਮਜ਼ੋਰੀ, ਬੁਢੇਪੇ ਤੇ ਹੀਣ-ਭਾਵ ਦਾ ਸ਼ਿਕਾਰ ਨਹੀਂ ਹੁੰਦੇ। ਉਹ ਧਨ ਪਦਾਰਥ ਨੂੰ ਵੀ ਜੱਫਾ ਨਹੀਂ ਮਾਰਦੇ। ਉਹ ਕਿਸੇ 'ਤੇ ਬੇਇਤਬਾਰੀ ਵੀ ਨਹੀਂ ਕਰਦੇ, ਉਹ ਲੱਗਦੀ ਵਾਹ ਕੋਈ ਨਾ ਕੋਈ ਕੰਮ ਵੀ ਕਰਦੇ ਰਹਿੰਦੇ ਹਨ। ਜਦੋਂ ਉਹਨਾਂ ਆਪਣੇ ਤਜਰਬੇ ਦੀ ਗੱਲ ਕਹਿਣੀ ਹੈ ਤਾਂ ਪਤੇ ਦੀ ਗੱਲ ਕਹਿਣੀ ਹੈ। ਉਹਨਾਂ ਦਾ ਖਿੜਿਆ ਚਿਹਰਾ ਦੱਸਦਾ ਹੈ ਕਿ ਉਹ ਬੁੱਢੇ ਹੋ ਹੀ ਨਹੀਂ ਸਕਦੇ। ਉਹ ਜ਼ਿੰਦਗੀ ਨੂੰ ਆਖ਼ਰੀ ਪਲ ਤਕ ਜਿਉਂਦੇ ਹਨ।

ਮਨੁੱਖ ਜਾਂ ਮਨੁੱਖ ਦੇ ਪਾਲੇ ਜੀਵ-ਜੰਤੂ ਹੀ ਹਨ ਜਿਹੜੇ ਕੁਦਰਤੀ ਮੌਤ ਨਹੀਂ ਮਰਦੇ, ਕਾਰਨ ਉਹ ਕੁਦਰਤ ਦੇ ਬਣਾਏ ਨੇਮਾਂ ਦੀ ਉਲੰਘਣਾ ਕਰਦੇ ਹਨ। ਨਾ ਉਸ ਅਨੁਸਾਰ ਖਾਂਦੇ ਪੀਂਦੇ ਹਨ, ਨਾ ਰਹਿੰਦੇ ਹਨ। ਮਨੁੱਖ ਮੁਨਾਫ਼ੇ ਲਈ ਗਊਆਂ ਨੂੰ ਵੀ ਮਾਸ ਖੁਆਉਂਦੇ ਨਹੀਂ ਸੰਗਦੇ, ਕਿਸੇ ਨੂੰ ਮਾਰ ਖਾਣਾ ਜਾਂ ਦੂਜੇ ਮਨੁੱਖ ਨੂੰ ਮਾਰ ਦੇਣਾ ਉਸ ਛੱਡਿਆ ਨਹੀਂ। ਹੋਰ ਪ੍ਰਾਣੀ ਤੇ ਰੁੱਖ ਬੂਟੇ ਕੁਦਰਤੀ ਨੇਮਾਂ ਵਿਚ ਰਹਿੰਦੇ ਪੂਰੀ ਉਮਰ ਭੋਗਦੇ ਹਨ। ਜੇ ਕੋਈ ਕੁਦਰਤੀ ਮੁਸੀਬਤ ਆ ਜਾਏ ਤਾਂ ਬੁਢਾਪਾ ਵੀ ਮਨੁੱਖ ਦਾ ਹੀ ਰੁਲ ਸਕਦਾ ਹੈ ਉਸ ਦੀ ਗ਼ਲਤੀ ਕਾਰਨ।

ਮਨੁੱਖ ਸਭ ਤੋਂ ਵੱਧ ਵਿਚਾਰਵਾਨ ਹੈ। ਉਹ ਆਪਣੇ ਬਲ ਬੁੱਧੀ ਦੀ ਜਿਵੇਂ ਵੀ ਚਾਹੇ ਵਰਤੋਂ ਕਰ ਸਕਦਾ ਹੈ। ਫਿਰ ਬੁਢਾਪੇ ਵਿਚ ਬੱਚੇ ਬਲ ਬੁੱਧ ਦੀ ਸਹੀ ਵਰਤੋਂ ਕਿਉਂ ਨਾ ਕਰੇ! ਹੋਰ ਨਹੀਂ ਤਾਂ ਉਹ ਚੰਗਾ ਸੋਚ ਤਾਂ ਸਕਦਾ ਹੈ। ਆਉਣ ਵਾਲਾ ਸਮਾਂ ਨੇੜੇ ਸਮਝ ਮੋਹ ਮਾਇਆ ਨੂੰ ਤਿਆਗ ਕੇ ਭਜਨ ਬੰਦਗੀ ਤਾਂ ਕਰ ਸਕਦਾ ਹੈ ਪਰ ਹੁੰਦਾ ਉਹ ਹੈ :-

ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥
(ਰਾਮਕਲੀ ਮਹਲਾ ੫)

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਲਿਖਦੇ ਹਨ, ਸਰੀਰਕ ਤਬਦੀਲੀਆਂ ਨਜ਼ਰ ਆਉਂਦੀਆਂ ਹਨ ਫਿਰ ਵੀ ਉਹ ਹਿਰਦੇ ਰਾਮ ਨੂੰ ਨਹੀਂ ਵਸਾਉਂਦਾ :-

ਬਿਰਧਿ ਭਇਆ ਜੋਬਨੁ ਤਨੁ ਖਿਸਿਆ,
ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ।
ਚਰਨ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ।
(ਮਾਰੂ ਮਹਲਾ ੧)

ਕੋਈ ਹੋਰ ਸਚਾਈ ਤੋਂ ਸਬੂਤ ਦੀ ਅਣਹੋਂਦ ਜਾਂ ਤਰਕ ਦੀ ਕਮੀ ਕਾਰਨ ਮੁਨਕਰ ਹੋ ਸਕੀਦਾ ਹੈ ਪਰ ਬੁਢਾਪੇ ਤੋਂ ਮੁਨਕਰ ਹੋ ਨਹੀਂ ਸਕੀਦਾ ਹੈ। ਜੇ ਆਪਣੇ ਉੱਤੇ ਨਹੀਂ ਵੀ ਆਇਆ ਤਾਂ ਆਪਣੇ ਘਰ ਆਲੇ-ਦੁਆਲੇ ਤਾਂ ਆਇਆ ਹੀ ਹੈ। ਬੁਢਾਪੇ ਦਾ ਅਗਲਾ ਪੜਾਅ ਤਾਂ ਉਸ ਸਰੀਰ ਦਾ ਅੰਤ ਹੈ। ਉਸ ਨੂੰ ਵੀ ਗੁਜ਼ਰ ਗਏ ਵੱਡੇ-ਵਡੇਰਿਆਂ ਬਾਰੇ ਸੋਚ ਕੇ ਮੰਨਿਆ ਜਾ ਸਕਦਾ ਹੈ। ਗੁਜ਼ਰ ਤਾਂ ਜਾਣਾ ਹੈ ਫਿਰ ਦੇ ਕੇ ਸੰਸਾਰ ਨੂੰ ਕੀ ਜਾਣਾ ਹੈ ? ਛੱਡ ਕੇ ਕੀ ਜਾਣਾ ਹੈ ? ਉਸਾਰੂ ਜਾਂ ਢਾਹੂ ਪੱਖ, ਆਸ਼ਾਵਾਦੀ ਜਾਂ ਨਿਰਾਸ਼ਾਵਾਦੀ ਦ੍ਰਿਸ਼ਟੀਕੋਣ, ਇਹ ਹਰ ਇਕ ਨੇ ਆਪ ਸੋਚਣਾ ਹੈ ਚਰਚਾ ਤਾਂ ਉਸ ਅਨੁਸਾਰ ਹੋਣੀ ਹੀ ਹੈ। ਨਹੀਂ ਤਾਂ ਕੋਈ ਬਿਰਧ ਸੰਸਾਰ ਤੋਂ ਗਿਆ ਮਨਾਂ ਤੋਂ ਵੀ ਵਿੱਸਰ ਜਾਣਾ ਹੈ।

# ਮਉਤੈ ਦਾ ਬੰਨਾ

ਮੌਤ ਦਾ ਕਿਨਾਰਾ ਨਾਪਾਏਦਾਰ ਹੈ। ਇਹ ਕਿਸੇ ਵੇਲੇ ਵੀ ਖੁਰ ਸਕਦਾ ਹੈ, ਟੁੱਟ ਸਕਦਾ ਹੈ। ਮੌਤ ਨੇ ਕੰਢੇ ਤੋੜ ਕੇ ਕਦੋਂ ਪ੍ਰਵੇਸ਼ ਕਰ ਜਾਣਾ ਹੈ, ਕੁਝ ਨਹੀਂ ਸੋਚਿਆ ਜਾ ਸਕਦਾ। ਇਹ ਉਮਰ ਦੇ ਕਿਸੇ ਹਿੱਸੇ ਵਿਚ ਵੀ ਆ ਸਕਦੀ ਹੈ। ਬਾਲ, ਜੁਆਨੀ ਜਾਂ ਬਿਰਧ ਅਵਸਥਾ ਵਿਚ।

ਮਰਨਾ ਸੱਚ ਤੇ ਜਿਉਣਾ ਝੂਠ। ਕੋਈ ਜਨਮ ਲੈ ਲਵੇ ਹੀ, ਇਸ ਬਾਰੇ ਦਾਅਵੇ ਨਾਲ ਨਹੀਂ ਕਿਹਾ ਜਾ ਸਕਦਾ। ਮਨੁੱਖੀ ਆਲੇ-ਦੁਆਲੇ ਵਿਚ ਹੀ ਵੇਖ ਲਿਆ ਜਾਏ। ਕਈ ਇਸਤਰੀਆਂ ਦੀ ਮਾਂ ਬਣਨ ਦੀ ਰੀਝ ਪੂਰੀ ਨਹੀਂ ਹੁੰਦੀ। ਹਾਲਾਂ ਕਿ ਉਹ ਹਰ ਇਲਾਜ ਕਰਵਾਉਂਦੀਆਂ ਹਨ, ਹਰ ਖ਼ਰਚ ਕਰਦੀਆਂ ਹਨ ਤੇ ਕਈ ਜਾਦੂ-ਟੂਣੇ ਕਰਦੀਆਂ ਹਨ। ਉਹਨਾਂ ਦੀ ਕਿਸੇ ਨੂੰ ਜਨਮ ਦੇਣ ਦੀ ਸੰਭਾਵਨਾ ਹੀ ਨਹੀਂ ਹੁੰਦੀ। ਇੰਜ ਹੀ ਬਨਸਪਤੀ ਤੇ ਪਸ਼ੂ ਪੰਛੀਆਂ ਵਿਚ ਵੀ ਹੁੰਦਾ ਹੈ ਪਰ ਜਿਹੜਾ ਪੈਦਾ ਹੋ ਗਿਆ ਉਹ ਸਦੀਵ ਕਾਲ ਰਹੇਗਾ ਇਸ ਤੋਂ ਵੱਡਾ ਝੂਠ ਨਹੀਂ ਕਿਉਂਕਿ :-

ਜੋ ਉਪਜਿਓ ਸੋ ਬਿਨਸਿ ਹੈ
ਪਰੋ ਆਜੁ ਕੈ ਕਾਲ ॥ (ਮਹਲਾ ੯)

ਜੇ ਕੋਈ ਆਖੇ ਕਿ ਮੇਰੇ ਬਿਨਾਂ ਦੁਨੀਆ ਨਹੀਂ ਚਲ ਸਕਦੀ, ਮੇਰੇ ਆਸਰੇ ਹੀ ਸਭ ਚਲਦਾ ਹੈ ਉਹ ਵੀ ਭੁਲੇਖਾ ਹੈ। ਮਹਾਨ ਯੋਧੇ ਨੈਪੋਲੀਅਨ ਬੋਨਾ ਪਾਰਟ ਨੇ ਇਕ ਥਾਂ ਲਿਖਿਆ ਹੈ :

ਕਬਰਾਂ ਉਹਨਾਂ ਲੋਕਾਂ ਨਾਲ ਭਰੀਆਂ ਪਈਆਂ ਹਨ ਜਿਨ੍ਹਾਂ ਬਾਰੇ ਕਿਹਾ ਜਾਂਦਾ ਸੀ ਕਿ ਸੰਸਾਰ ਉਹਨਾਂ ਬਿਨਾਂ ਨਹੀਂ ਚਲ ਸਕਦਾ।

ਸੰਸਾਰ ਉੱਤੇ ਬੜੇ-ਬੜੇ ਹੰਕਾਰੀ, ਆਪਣੇ ਆਪ ਨੂੰ ਖ਼ੁਦਾ ਸਮਝਣ ਵਾਲੇ ਬਾਦਸ਼ਾਹ ਹੋਏ ਹਨ। ਜਿਵੇਂ ਅਰਬ ਦੀ ਆਦ ਕੌਮ ਦਾ ਹੰਕਾਰੀ ਰਾਜਾ ਸ਼ਦਾਦ ਜੋ ਰੱਬ ਅਖਵਾਉਂਦਾ ਸੀ। ਨੈਨਵਾਹ ਦੇਸ਼ ਦਾ ਅਭਿਮਾਨੀ ਰਾਜਾ ਨਮਰੂਦ ਜਿਸ ਬੁੱਤ-ਪ੍ਰਸਤੀ ਦਾ ਰਿਵਾਜ ਤੋਰਿਆ, ਮਿਸਰ ਦਾ ਹੰਕਾਰੀ ਰਾਜਾ ਫਿਰਊਨ ਜਿਸ ਨੇ ਹਜ਼ਰਤ ਮੂਸਾ ਤੇ ਉਸ ਦੀ ਯਹੂਦੀ ਕੌਮ ਦੇ ਨੱਕ ਵਿਚ ਦਮ ਕੀਤਾ ਬਾਦਸ਼ਾਹ ਅਕਬਰ ਜਿਸ ਨਵਾਂ ਧਰਮ, ਦੀਨ ਇਲਾਹੀ ਚਲਾਇਆ। ਉਹਨਾਂ ਦੇ ਅੰਸ਼ ਬੰਸ ਦੇ ਲੋਕ ਅੱਜ ਕਿੱਥੇ ਹਨ, ਕੋਈ ਨਹੀਂ ਜਾਣਦਾ। ਉਹ ਸਭ ਕਾਲ ਨੇ ਖਾ ਲਏ। ਸ਼ਾਹ ਮੁਹੰਮਦ ਲਿਖਦਾ ਹੈ :

ਇਹ ਜਗ ਸਰਾਇ ਮੁਸਾਫਰਾਂ ਦੀ,
ਏਥੇ ਜੋਰ ਵਾਲੇ ਕਈ ਆਇ ਗਏ ।
ਸ਼ਦਾਦ, ਨਮਰੂਦ, ਫਿਰਊਨ ਜੇਹੇ,
ਦਾਵ੍ਹਾ ਬੰਨ ਖ਼ੁਦਾਇ ਕਹਾਇ ਗਏ ।
ਅਕਬਰ ਸ਼ਾਹ ਜਿਹੇ ਵਿਚ ਦਿੱਲੀ ਦੇ ਜੀ,
ਫੇਰੀ ਵਾਂਗ ਵਣਜਾਰਿਆਂ ਪਾਇ ਗਏ ।
ਸ਼ਾਹ ਮੁਹੰਮਦਾ ਰਹੇਗਾ ਰੱਬ ਸੱਚਾ,
ਵਾਜੇ ਕੂੜ ਦੇ ਕਈ ਵਜਾਏ ਗਏ ।

ਕਾਲ ਵੀ ਰੱਬ ਦਾ ਹੀ ਬਣਾਇਆ ਹੋਇਆ ਹੈ । ਰੱਬ ਜਾਣਦਾ ਹੈ ਕਿ ਇਸ ਪਰਿਵਰਤਨਸ਼ੀਲ ਨਾਸ਼ਵਾਨ ਦੁਨੀਆ ਵਿਚ ਸਭ ਚਲਾਏਮਾਨ ਹੈ । ਸੰਸਾਰੀ ਜੀਵ ਸੰਸਾਰਕ ਰੰਗ-ਤਮਾਸ਼ਿਆਂ ਤੇ ਆਪਣੇ ਮੋਹ ਪਿਆਰ ਕਾਰਨ ਠੱਗਿਆ ਜਾਂਦਾ ਹੈ ਤੇ ਇਸ ਸੰਸਾਰ ਨੂੰ ਸੱਚਾ ਮੰਨ ਲੈਂਦਾ ਹੈ । ਨਹੀਂ ਤਾਂ ਕੋਈ ਟਿਕਾਊ ਨਹੀਂ ਸਭ ਬਦਲ ਰਿਹਾ ਹੈ ਤੇ ਚਲਾਏ ਮਾਨ ਹੈ । ਕਵੀ ਸ਼ਾਹ ਮੁਹੰਮਦ ਨੇ ਹੀ ਲਿਖਿਆ ਹੈ :

ਏਥੇ ਆਇਆਂ ਨੂੰ ਦੁਨੀਆ ਮੋਹ ਲੈਂਦੀ,
ਦਗੇਬਾਜ ਦਾ ਧਾਰ ਕੇ ਭੇਸ ਮੀਆਂ ।
ਸਦਾ ਨਹੀਂ ਜਵਾਨੀ ਤੇ ਐਸ਼ ਮਾਪੇ,
ਸਦਾ ਨਹੀਂ ਜੇ ਬਾਲ ਵਰੇਸ ਮੀਆਂ ।
ਸਦਾ ਨਹੀਂ ਜੇ ਦੌਲਤਾਂ ਫੀਲ ਘੋੜੇ,
ਸਦਾ ਨਹੀਂ ਜੇ ਰਾਜਿਆਂ ਦੇਸ ਮੀਆਂ ।
ਸ਼ਾਹ ਮੁਹੰਮਦਾ ਸਦਾ ਨਾ ਰੂਪ ਦੁਨੀਆ,
ਸਦਾ ਰਹਿਣ ਨਾ ਕਾਲੜੇ ਕੇਸ ਮੀਆਂ ।

ਇਸ ਤਬਦੀਲੀ ਨੂੰ ਵਿਗਿਆਨੀ ਮੌਤ ਹੀ ਮੰਨਦੇ ਹਨ । ਪੁਰਾਣੀਆਂ ਚੀਜ਼ਾਂ ਦੀ ਮੌਤ ਤੇ ਨਵੀਆਂ ਦੀ ਉਤਪਤੀ । ਉਂਜ ਹਰ ਦਿਨ, ਹਰ ਪਹਿਰ, ਹਰ ਪਲ, ਹਰ ਘੜੀ ਹਰ ਕੋਈ ਮੌਤ ਵਲ ਵਧ ਰਿਹਾ ਹੈ । ਕਿਹਾ ਤਾਂ ਜਾਂਦਾ ਹੈ ਕਿ ਉਮਰ ਵਧ ਰਹੀ ਹੈ । ਬਚਪਨ ਤੋਂ ਜੁਆਨੀ ਤੇ ਬਿਰਧ ਅਵਸਥਾ ਵਲ ਸਫ਼ਰ ਤੈਅ ਹੋ ਰਿਹਾ ਹੈ । ਅਸਲ ਵਿਚ ਤਾਂ ਮਨੁੱਖ ਮੌਤ ਦੇ ਨੇੜੇ ਹੋ ਰਿਹਾ ਹੈ ।

ਇਹ ਵੀ ਜ਼ਰੂਰੀ ਨਹੀਂ ਕਿ ਮੌਤ ਪੱਕੀ ਉਮਰ ਵਿਚ ਆਵੇ । ਮਨੁੱਖ ਖਾ ਹੰਢਾ ਬੈਠਾ, ਆਪਣੀਆਂ ਜ਼ੁੰਮੇਵਾਰੀਆਂ ਭੁਗਤਾ ਚੁੱਕਾ ਹੋਵੇ ਤਾਂ ਸੰਸਾਰ ਛੱਡੇ । ਕਿਸੇ ਦੀ ਮੌਤ ਕਿਸੇ ਵੇਲੇ ਹੋ ਸਕਦੀ ਹੈ, ਕਿਸੇ ਕਾਰਨ ਹੋ ਸਕਦੀ ਹੈ । ਅੱਜ ਕਲ੍ਹ ਦਿਲ ਦਾ ਦੌਰਾ ਪੈਣਾ ਤਾਂ ਆਮ ਗੱਲ ਹੈ ਤੇ ਕਈ ਵਾਰ ਇਸ ਦੌਰੇ ਦੀ ਮਾਰ ਤੋਂ ਵੱਡੇ ਤੋਂ ਵੱਡੇ ਡਾਕਟਰ ਵੀ ਨਹੀਂ ਬਚਾ ਸਕਦੇ ।

ਭਾਰਤ ਦੇ ਉਪ-ਰਾਸ਼ਟਰਪਤੀ ਸ੍ਰੀ ਕਿਸ਼ਨ ਕਾਂਤ ਨੂੰ ਸਵੇਰੇ ਸਾਢੇ ਕੁ ਸੱਤ ਵਜੇ

ਦਿਲ ਵਿਚ ਤਕਲੀਫ਼ ਹੋਈ। ਮੈਡੀਕਲ ਇੰਸਟੀਚਿਊਟ ਲੈ ਗਏ, ਉੱਥੇ ਵੱਡੇ-ਵੱਡੇ ਡਾਕਟਰਾਂ ਨੇ ਸਾਰੀ ਵਾਹ ਲਾਈ ਪਰ ਘੰਟੇ ਡੇਢ ਘੰਟੇ ਬਾਅਦ ਮ੍ਰਿਤਕ ਸਰੀਰ ਹੀ ਘਰ ਲਿਆਉਣਾ ਪਿਆ। ਜੇ ਮਨੁੱਖ ਦੇ ਵਸ ਹੁੰਦਾ ਤਾਂ ਬਚਾ ਲੈਂਦਾ। ਇੰਜ ਹੀ ਕਿਸੇ ਨਾਲ ਕਿਸੇ ਵੀ ਉਮਰ ਵਿਚ ਹੋ ਸਕਦਾ ਹੈ। ਐਸੀ ਮੌਤ ਅਕਾਲ ਮੌਤ ਹੈ। ਸ਼ਾਸਤਰਾਂ ਅਨੁਸਾਰ ੧੦੧ ਪ੍ਰਕਾਰ ਦੀਆਂ ਮੌਤਾਂ ਲਿਖੀਆਂ ਗਈਆਂ ਹੈ, ਇਸ ਵਿਚੋਂ ੧੦੦ ਮੌਤਾਂ ਅਕਾਲ ਹੀ ਹੁੰਦੀਆਂ ਹਨ, ਸਮੇਂ ਤੋਂ ਪਹਿਲਾਂ—ਕਿਸੇ ਰੋਗ ਕਾਰਨ, ਹੜ੍ਹ ਕਾਰਨ, ਭੂਚਾਲ ਕਾਰਨ, ਭੁੱਖ ਕਾਰਨ, ਕਤਲ ਕਾਰਨ, ਦੁਰਘਟਨਾ ਕਾਰਨ ਜਾਂ ਕਿਸੇ ਹੋਰ ਕਾਰਨ। ਇਕ ਪ੍ਰਕਾਰ ਦੀ ਮੌਤ ਹੀ ਕਾਲ ਮੌਤ ਸਮਝੀ ਜਾਂਦੀ ਹੈ ਉਹ ਹੈ ਪੂਰੀ ਉਮਰ ਭੋਗ ਕੇ ਮਰਨਾ।

ਮੌਤ ਕਦੋਂ ਆ ਜਾਣੀ ਹੈ, ਕੋਈ ਨਹੀਂ ਜਾਣਦਾ। ਏਸੇ ਕਰ ਕੇ ਬਹੁਤੇ ਇਸ ਤੋਂ ਡਰਦੇ ਹਨ। ਵਿਰਲੇ ਹੀ ਹਨ ਜੋ ਮੌਤ ਨੂੰ ਮਖੌਲਾਂ ਕਰਦੇ ਹਨ। ਡਰਨ ਵਾਲਿਆਂ ਬਾਰੇ ਦਾਰਸ਼ਨਿਕ ਸੁਕਰਾਤ ਨੇ ਲਿਖਿਆ ਹੈ :

> "ਮੌਤ ਤੋਂ ਡਰਨਾ ਡਰਪੋਕ ਦਾ ਕੰਮ ਹੈ ਕਿਉਂਕਿ ਵਾਸਤਵਿਕ ਜੀਵਨ ਤਾਂ ਮੌਤ ਹੀ ਹੈ।"

ਅੰਗਰੇਜ਼ੀ ਦੇ ਨਾਟਕਕਾਰ ਤੇ ਕਵੀ ਸ਼ੈਕਸਪੀਅਰ ਨੇ ਮੌਤ ਸਾਹਮਣੇ ਬੁਜ਼ਦਿਲ ਬਣਨ ਦੀ ਥਾਂ ਬਹਾਦਰ ਬਣਨ ਬਾਰੇ ਦੱਸਿਆ ਹੈ :

> "ਬੁਜ਼ਦਿਲ ਆਪਣੀ ਮੌਤ ਤੋਂ ਪਹਿਲਾਂ ਬਹੁਤ ਵਾਰ ਮਰਦੇ ਹਨ, ਬਹਾਦਰ ਕੇਵਲ ਇਕ ਵਾਰ ਹੀ ਮੌਤ ਦਾ ਸੁਆਦ ਚਖਦਾ ਹੈ।"

ਪੰਡਤ ਜਵਾਹਰਲਾਲ ਨਹਿਰੂ ਅਨੁਸਾਰ ਤਾਂ ਮੌਤ ਨਾਲ ਨਵਾਂ ਜੀਵਨ ਮਿਲਦਾ ਹੈ।

ਮੌਤ ਨੂੰ ਕੋਈ ਰਿਸ਼ਵਤ ਦੇ ਕੇ ਨਹੀਂ ਰੋਕਿਆ ਜਾ ਸਕਦਾ ਹੈ। ਮੌਤ ਤਾਂ ਧੋਖਾ ਦੇ ਸਕਦੀ ਹੈ ਪਰ ਕੋਈ ਸਿਆਣੇ ਤੋਂ ਸਿਆਣਾ ਮਨੁੱਖ ਵੀ ਮੌਤ ਨੂੰ ਧੋਖਾ ਨਹੀਂ ਦੇ ਸਕਦਾ। ਕਿਉਂਕਿ ਮੌਤ ਹਰ ਥਾਂ ਹੈ। ਉਹ ਸਦਾ ਕਾਰਜਸ਼ੀਲ ਹੈ। ਉਹ ਸਭ ਪਾਸੇ ਹੈ। ਸਾਨੂੰ ਨਹੀਂ ਪਤਾ ਲਗਦਾ ਕਿ ਕਿਹੜੀ ਮੌਤ ਕਦੋਂ ਜ਼ਿੰਦਗੀ ਨੂੰ ਵਿਆਹ ਕੇ ਲੈ ਗਈ ਹੈ। ਜਿਉਂਦੇ ਤੇ ਮਰੇ ਬੰਦੇ ਦੀ ਸ਼ਕਲ ਸੂਰਤ ਵਿਚ ਬਹੁਤਾ ਫ਼ਰਕ ਨਜ਼ਰ ਨਹੀਂ ਆਉਂਦਾ। ਉਸ ਦਾ ਕੋਈ ਅੰਗ ਨਹੀਂ ਘਟਦਾ ਹੈ, ਨਾ ਟੁਟਦਾ ਹੈ। ਮੋਇਆ ਹੋਇਆ ਪੂਰੇ ਦਾ ਪੂਰਾ ਸਾਡੇ ਸਾਹਮਣੇ ਪਿਆ ਹੁੰਦਾ ਹੈ, ਹਾਂ ਉਸ ਦੀ ਹਰਕਤ ਬੰਦ ਹੋ ਜਾਂਦੀ ਹੈ। ਅਤੇ ਉਹ ਹਰਕਤ ਦੁਬਾਰਾ ਚਾਲੂ ਕਰਨਾ ਕਿਸੇ ਦੇ ਵੱਸ ਦੀ ਗੱਲ ਨਹੀਂ ਹੁੰਦੀ, ਲੁਕਮਾਨ ਵਰਗੇ ਹਕੀਮ ਦੇ ਵਸ ਵੀ ਨਹੀਂ। ਮ੍ਰਿਤਕ ਸਰੀਰ ਨਾਲ ਸਾਡਾ ਮੋਹ ਪਿਆਰ ਵੀ ਏਨਾ ਹੀ ਰਹਿੰਦਾ ਹੈ ਕਿ ਇਸ ਮਿੱਟੀ ਨੂੰ ਬਿਲੇ ਲਾਉਣਾ

ਹੁੰਦਾ ਹੈ, ਕੋਈ ਸਸਕਾਰ ਕਰਦਾ ਹੈ, ਕੋਈ ਜਲ ਪ੍ਰਵਾਹ ਕਰਦਾ ਹੈ, ਕੋਈ ਦਫ਼ਨਾਉਂਦਾ ਹੈ, ਕੋਈ-ਕੋਈ ਹੋਰ ਤਰੀਕਾ ਵਰਤਦਾ ਹੈ ਪਰ ਇਸ ਸੁਆਲ ਦਾ ਜੁਆਬ ਬੌਧਿਕ ਜਗਤ ਵਿਚ ਨਹੀਂ ਮਿਲਦਾ ਕਿ ਬਾਬਾ ਬੋਲਤੇ ਥੇ ਕਹਾਂ ਗਏ ?

ਸ਼ੇਖ ਫ਼ਰੀਦ ਨੇ ਮੌਤ ਨੂੰ ਬੜੇ ਭਿਆਨਕ ਰੂਪ ਵਿਚ ਪੇਸ਼ ਕੀਤਾ ਹੈ ਪਰ ਹੈ ਅਟਲ ਸਚਾਈ। ਉਹਨਾਂ ਅਨੁਸਾਰ ਜੀਵ ਰੂਪੀ ਇਸਤਰੀ ਨੂੰ ਮੌਤ ਰੂਪੀ ਵਰ ਨੇ ਕਦੋਂ ਵਿਆਹ ਲੈ ਜਾਣਾ ਹੈ ਇਹ ਪਹਿਲਾਂ ਹੀ ਮਿਥਿਆ ਹੋਇਆ ਹੈ। ਉਸੇ ਅਨੁਸਾਰ ਇਕ ਦਿਨ ਮੌਤ ਦੇ ਫਰਿਸ਼ਤੇ, ਮਲਕ-ਉਲ-ਮੌਤ ਨੇ ਆ ਵਿਖਾਲੀ ਦੇਣਾ ਹੈ, ਉਸ ਨੇ ਇਸ ਨੂੰ ਵਿਆਹ ਕੇ ਲੈ ਜਾਣਾ ਹੈ ਪਰ ਉਸ ਨੇ ਨਿਮਾਣੀ ਜਿੰਦ ਨੂੰ ਹੱਡਾਂ ਨੂੰ ਕੜਕਾ ਕੇ ਕੱਢਣਾ ਹੈ ਤੇ ਉਸ ਨੇ ਦੋਜ਼ਖ ਦੀ ਅੱਗ ਉੱਤੇ ਬਣੇ ਵਾਲ ਤੋਂ ਵੀ ਬਰੀਕ ਪੁਲਸਰਾਤ ਤੋਂ ਲੈ ਜਾਣਾ ਹੈ ਜਿਹੜਾ ਬੜਾ ਔਖਾ ਹੈ ਤੇ ਡਰਾਵਣਾ ਰਾਹ ਹੈ। ਮੌਤ ਦਾ ਬੰਨਾ ਵੀ ਇੰਜ ਹੈ :-

ਫ਼ਰੀਦਾ ਮਉਤੈ ਦਾ ਬੰਨਾ ਏਵੈ ਦਿਸੈ  
ਜਿਉ ਦਰੀਆਵੈ ਢਾਹਾ ॥  
ਅਗੈ ਦੋਜਕੁ ਤਪਿਆ ਸੁਣੀਐ  
ਹੂਲ ਪਵੈ ਕਾਹਾਹਾ ॥

ਕਾਲ ਤੋਂ ਭੈਅ-ਭੀਤ ਹੋਏ ਕਈ ਇਸ ਤੋਂ ਬਚਣ ਲਈ ਭੱਜਦੇ ਹਨ ਪਰ ਬਚ ਨਹੀਂ ਸਕਦੇ ਤੇ ਬੜੀ ਦਰਦਨਾਕ ਮੌਤੇ ਮਰਦੇ ਹਨ। ਉਂਜ ਜਿਸ ਤੋਂ ਬਚਿਆ ਨਹੀਂ ਜਾ ਸਕਦਾ ਉਸ ਦੀ ਸ਼ਕਤੀ ਪਰਵਾਨ ਕਰ ਕੇ ਉਸ ਦੀ ਸ਼ਰਨ ਗਿਆਂ ਮਾਨਸਿਕ ਬੇਚੈਨੀ ਤੇ ਕਸ਼ਟ ਘਟ ਸਕਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਬਿਚਿਤ੍ਰ ਨਾਟਕ ਵਿਚ ਲਿਖਿਆ ਹੈ :-

ਜੋ ਕਹੂੰ ਕਾਲ ਤੇ ਭਾਜਕੇ ਬਾਚੀਅਤ  
ਤੋ ਕਿਹ ਕੁੰਟ ਕਹੋ ਭਜਿ ਜਈਯੈ ॥  
ਆਗੇ ਹੂੰ ਕਾਲ ਧਰੇ ਅਸਿ ਗਾਜਤ  
ਛਾਜਤ ਹੈ ਜਿਹ ਤੇ ਨਸਿ ਅੱਈਯੈ ॥  
ਐਸੇ ਨ ਕੈ ਗਯੋ ਕੋਈ ਸੁ ਦਾਵ ਰੇ  
ਜਾਹਿ ਉਪਾਵ ਸੋ ਘਾਵ ਬੱਚਈਯੈ ॥  
ਜਾਤੇ ਨ ਛੂਟੀਐ ਮੂੜ ਕਹੂੰ  
ਹਸਿ ਤਾਕੀ ਨ ਕਿਉ ਸ਼ਰਣਾਗਤਿ ਜੱਈਯੈ ॥

ਜਦ ਮਨੁੱਖ ਦੀ ਭਾਵਨਾ ਇਹ ਬਣ ਜਾਏਗੀ ਕਿ ਮੌਤ ਤਾਂ ਅਨੰਦਦਾਇਕ ਹੈ ਤੇ ਪਰਮਾਨੰਦ ਦੀ ਪ੍ਰਾਪਤੀ ਮਰਨ ਤੋਂ ਪਹਿਲਾਂ ਨਹੀਂ ਹੋ ਸਕਦੀ ਤਾਂ ਉਹ ਮੌਤ ਤੋਂ ਨਹੀਂ ਡਰੇਗਾ। ਉਹ ਸਹਿਜ ਜ਼ਿੰਦਗੀ ਜੀਵੇਗਾ। ਉਸ ਨੂੰ ਜਿਹੜੀ ਸਵਾਸਾਂ ਦੀ ਪੂੰਜੀ

ਮਿਲੀ ਹੈ ਉਸ ਦੀ ਦੁਰਵਰਤੋਂ ਨਹੀਂ ਕਰੇਗਾ। ਉਹ ਸਮਝੇਗਾ ਕਿ ਮੈਂ ਕਾਲ ਦੀ ਖੌਫ਼ਨਾਕ ਸ਼ਕਲ ਵੇਖਣੋਂ ਬਚ ਗਿਆ ਹਾਂ।

ਪਰ ਉਸ ਦਾ ਡਰ ਉਸ ਦੀ ਬੌਧਿਕ ਸ਼ਕਤੀ ਨੇ ਤਾਂ ਦੂਰ ਨਹੀ ਕਰਨਾ, ਉਸ ਦੇ ਸੱਚ ਨੂੰ ਪਛਾਣ ਤੇ ਸੱਚੇ ਦਾ ਆਸਾਰਾ ਤਕਾਉਣ ਨੇ ਦੂਰ ਕਰਨਾ ਹੈ। ਸਾਰਾ ਸੰਸਾਰ ਤਾਂ ਪ੍ਰਭੂ ਰੂਪੀ ਕਿਸਾਨ ਦੀ ਬਣਾਈ ਹੋਈ ਖੇਤੀ ਹੈ। ਉਹ ਜਿਵੇਂ ਮਰਜੀ ਹੈ ਵੱਢੇ,

ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥
ਕਚੀ ਪਾਕੀ ਬਾਢਿ ਪਰਾਨੀ ॥ (ਆਸਾ ਮਹਲਾ ੫)

ਇੰਜ ਹੀ ਪ੍ਰਭੂ ਕਰਦਾ ਹੈ।

ਜਿਹੜੇ ਸੰਸਾਰ ਦੀ ਸਚਾਈ ਨੂੰ ਜਾਨਣ ਵਾਲੇ ਇਸ ਤੱਥ ਨੂੰ ਸਮਝ ਗਏ ਹਨ, ਪਹਿਲੇ ਪਾਤਸ਼ਾਹ ਉਹਨਾਂ ਬਾਰੇ ਲਿਖਦੇ ਹਨ :-

ਜੋ ਉਪਜੈ ਸੋ ਕਾਲਿ ਸੰਘਾਰਿਆ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥ ਰਹਾਉ
ਮਾਇਆ ਮੋਹੇ ਦੇਵੀ ਸਭਿ ਦੇਵਾ ॥
ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥ (ਗਉੜੀ ਮਹਲਾ ੧)

ਸਭ ਨੇ ਇਸ ਸੰਸਾਰ ਤੋਂ ਮੌਤ ਦੇ ਮੂੰਹ ਵਿਚ ਪੈ ਜਾਣਾ ਹੈ। ਬੰਦੇ ਦੇ ਸੋਚਿਆਂ, ਚਿੰਤਾ ਫ਼ਿਕਰ ਕਰਿਆਂ ਤੇ ਦਿਮਾਗ਼ ਵਰਤ ਕੇ ਇਸ ਤੋਂ ਬਚਣ ਦਾ ਸਾਧਨ ਲੱਭਿਆਂ ਕੁਝ ਨਹੀਂ ਹੋਣਾ। ਮੌਤ ਨੂੰ ਆਪਣੇ ਪਾਵੇ ਨਾਲ ਬੰਨ੍ਹਣ ਵਾਲੇ, ਮੌਤ ਤੋਂ ਡਰ ਕੇ ਘਰ ਪਰਵਾਰ ਛੱਡਣ ਵਾਲੇ ਵੀ ਕਾਲ ਨੇ ਖਪਾ ਲਏ।

ਮਨੁੱਖ ਸਤਿਗੁਰੂ ਦੀ ਸ਼ਰਨ ਆ ਕੇ ਉਸ ਦਾ ਸ਼ਬਦ ਸੁਣ ਕੇ, ਉਸ ਦੀ ਸੇਵਾ ਕਰ ਕੇ ਤੇ ਉਸ ਦੀ ਦੱਸੀ ਵਿਧੀ ਅਨੁਸਾਰ ਕਾਲ ਤੇ ਜੀਵ ਜੰਤੂ, ਬਨਸਪਤੀ ਸਾਰੇ ਖੰਡਾਂ ਬ੍ਰਹਮੰਡਾਂ ਨੂੰ ਸਿਰਜਣਹਾਰੇ ਅਕਾਲ ਪੁਰਖ ਦਾ ਸਿਮਰਨ ਕਰ ਕੇ ਕਾਲ ਦੇ ਭੈ ਤੋਂ ਮੁਕਤ ਹੋ ਸਕਦਾ ਹੈ। ਉਹ ਆਪਣੇ ਕਿਸੇ ਬਹੁਤ ਹੀ ਅਜੀਜ਼ ਦੀ ਮੌਤ, ਉਹ ਵੀ ਭਾਵੇਂ ਅਕਾਲ ਮਿਰਤੂ ਹੋਵੇ, ਨੂੰ ਕੁਦਰਤ ਦਾ ਕੰਮ ਮੰਨ ਕੇ, ਅਕਾਲ ਪੁਰਖ ਦਾ ਭਾਣਾ ਮੰਨ ਕੇ ਔਖ ਘਟਾ ਸਕਦਾ ਹੈ। ਮਉਤੇ ਦਾ ਬੰਨਾ ਜਦੋਂ ਮਰਜ਼ੀ ਖੁਰ ਜਾਏ ਢਹਿ ਜਾਏ ਉਹ ਅੰਦਰੋਂ ਕਾਇਮ ਰਹਿ ਸਕਦਾ ਹੈ।

# ਦੁਖੁ ਸਬਾਇਐ ਜਗਿ

ਸੰਸਾਰ ਵਿਚ ਜਿਸ ਕੋਲ ਵੀ ਬੈਠਿਆ ਜਾਏ ਉਹ ਆਪਣਾ ਰੋਣਾ ਰੋਂਦਾ ਹੈ। ਉਸ ਦੀਆਂ ਗੱਲਾਂ ਸੁਣ ਕੇ ਇੰਜ ਲੱਗਦਾ ਹੈ ਕਿ ਉਹ ਹੀ ਦੁਨੀਆ 'ਤੇ ਸਭ ਤੋਂ ਦੁਖੀ ਹੈ। ਦਰਅਸਲ ਐਸਾ ਵਿਅਕਤੀ ਜਾਂ ਤਾਂ ਆਪਣੇ ਤੋਂ ਬਾਹਰ ਵੇਖਦਾ ਹੀ ਨਹੀਂ ਜਾਂ ਫਿਰ ਆਪਣਾ ਦੁਖ ਵੱਡਾ ਦੱਸ ਕੇ ਦੂਜਿਆਂ ਦੇ ਧਿਆਨ ਦਾ ਕੇਂਦਰ ਬਣਨਾ ਚਾਹੁੰਦਾ ਹੈ। ਸੱਚ ਤਾਂ ਇਹ ਹੈ, ਇਸ ਜਗਤ ਵਿਚ ਸਾਰੇ ਹੀ ਦੁਖੀ ਹਨ :-

ਸ਼ੇਖ ਫ਼ਰੀਦ ਜੀ ਨੇ ਆਪਣੇ ਇਕ ਸਲੋਕ ਵਿਚ ਇਸ ਸਚਾਈ ਨੂੰ ਪੇਸ਼ ਕੀਤਾ ਹੈ ਕਿ ਕੇਵਲ ਆਪਣੇ ਆਪ ਨੂੰ ਹੀ ਦੁਖੀ ਨਾ ਸਮਝਿਆ ਜਾਏ। ਇਹ ਦੁਖ ਤਕਲੀਫ਼ਾਂ ਦੀ ਅੱਗ ਘਰ-ਘਰ ਲੱਗੀ ਹੋਈ ਹੈ :

ਫਰੀਦਾ ਮੈਂ ਜਾਨਿਆ ਦੁਖੁ ਮੁਝ ਕੂ  
ਦੁਖੁ ਸਬਾਇਐ ਜਗਿ ॥  
ਊਚੇ ਚੜਿ ਕੈ ਦੇਖਿਆ  
ਤਾਂ ਘਰਿ ਘਰਿ ਏਹਾ ਅਗਿ ॥

ਦੁਖ ਕਿਸੇ ਵਸਤੂ, ਕਿਸੇ ਹਾਲਤ ਦੇ ਪ੍ਰਤੀਕੂਲ ਸਥਿਤੀ ਹੋਣ ਕਾਰਨ ਸਮਝਿਆ ਜਾਂਦਾ ਹੈ। ਉਹ ਪ੍ਰਤੀਕੂਲ ਸਥਿਤੀ ਸਰੀਰਕ ਹੋ ਸਕਦੀ ਹੈ, ਮਾਨਸਿਕ ਹੋ ਸਕਦੀ ਹੈ, ਆਤਮਿਕ ਵੀ ਹੋ ਸਕਦੀ ਹੈ।

ਸਰੀਰਕ ਸਥਿਤੀ ਵਿਚ ਵੀ ਪਹਿਲਾਂ ਤੰਦਰੁਸਤੀ ਨੂੰ ਹੀ ਲਿਆ ਜਾ ਸਕਦਾ ਹੈ। ਸਿਆਣਿਆਂ ਦਾ ਕਥਨ ਹੈ ਕਿ ਤੰਦਰੁਸਤੀ ਹਜ਼ਾਰ ਨਿਆਮਤ ਹੈ। ਆਲੇ-ਦੁਆਲੇ ਕਿੰਨੇ ਕੁ ਸਰੀਰਕ ਰੋਗਾਂ ਕਾਰਨ ਦੁਖੀ ਹਨ ਇਸ ਦਾ ਅੰਦਾਜ਼ਾ ਹਸਪਤਾਲਾਂ ਵਿਚ ਵਧ ਰਹੀਆਂ ਭੀੜਾਂ ਤੋਂ ਲਾਇਆ ਜਾ ਸਕਦਾ ਹੈ। ਵਧ ਰਹੀਆਂ ਭੀੜਾਂ ਕਾਰਨ ਹੀ ਕਈ ਮਹਿੰਗੇ ਹਸਪਤਾਲ ਖੋਲ੍ਹੇ ਜਾ ਰਹੇ ਹਨ। ਜਿਸ ਨਾਲ ਪੈਸੇ ਖ਼ਰਚਣ ਵਾਲੇ ਨੂੰ ਤਸੱਲੀ ਹੁੰਦੀ ਹੈ ਕਿ ਮੇਰਾ ਇਲਾਜ ਠੀਕ ਹੋ ਰਿਹਾ ਹੈ, ਹਾਲਾਂ ਕਿ ਸਾਰੇ ਡਾਕਟਰ ਇਕੋ ਜਿਹੇ ਕਾਲਜਾਂ ਤੋਂ ਪੜ੍ਹ ਕੇ ਆਉਂਦੇ ਹਨ ਤੇ ਹਸਪਤਾਲਾਂ ਵਿਚ ਚੈਕ-ਅਪ ਤੇ ਟੈਸਟਾਂ ਲਈ ਮਸ਼ੀਨਾਂ ਵੀ ਇਕੋ ਜਿਹੀਆਂ ਹੁੰਦੀਆਂ ਹਨ ਪਰ ਤਸੱਲੀ ਹੁੰਦੀ ਹੈ ਮਹਿੰਗੇ ਹਸਪਤਾਲਾਂ ਵਿਚ ਜਾ ਕੇ। ਫਿਰ ਵੀ ਕੋਈ ਹਿਰਦੇ ਦਾ ਰੋਗੀ, ਕੋਈ ਕੈਂਸਰ ਦਾ ਮਰੀਜ਼, ਕੋਈ ਗੁਰਦਿਆਂ ਦੀ ਬਿਮਾਰੀ ਕਾਰਨ ਦੁਖੀ, ਕੋਈ ਏਡਜ਼ ਕਾਰਨ ਪ੍ਰੇਸ਼ਾਨ, ਟੀ-ਬੀ

ਕਾਰਨ ਨਿਰਾਸ਼ ਜਾਂ ਕਿਸੇ ਹੋਰ ਅਸਾਧ ਬਿਮਾਰੀ ਕਾਰਨ ਬੇਚੈਨ ਹੈ। ਉਸ ਦਾ ਇਲਾਜ ਵੀ ਔਖਾ ਹੈ। ਉਹ ਰੋਂਦਾ ਹੈ, ਕੁਰਲਾਉਂਦਾ ਹੈ, ਹਾਏ-ਹਾਏ ਕਰਦਾ ਹੈ ਤੇ ਕਈ ਵਾਰ ਮੌਤ ਦੀਆਂ ਘੜੀਆਂ ਗਿਣਦਾ ਹੈ, ਕਈ ਵਾਰ ਤਾਂ ਇਲਾਜ ਦੁਖ ਵਧਾ ਦੇਂਦਾ ਹੈ। ਉਸ ਦੇ ਕਿਸੇ ਮਿੱਤਰ ਪਿਆਰੇ ਦੀ ਹਮਦਰਦੀ ਉਸ ਦਾ ਦੁਖ ਨਹੀਂ ਕੱਟਦੀ, ਉਸ ਦਾ ਧਨ ਪਦਾਰਥ ਤਕਲੀਫ਼ ਘਟਾਉਂਦਾ ਨਹੀਂ।

ਰੋਗੀ ਨੂੰ ਡਰ ਆਉਂਦਾ ਇਲਾਜ ਕਰਵਾਉਂਦਿਆਂ ਵੀ ਕਿ ਡਾਕਟਰ ਉਸ ਦਾ ਰੋਗ ਲੱਭ ਸਕਿਆ ਹੈ ਕਿ ਨਹੀਂ, ਉਸ ਦਾ ਸਹੀ ਇਲਾਜ ਚਲ ਰਿਹਾ ਹੈ ਕਿ ਨਹੀਂ ? ਕਿਉਂਕਿ ਨੀਮ ਹਕੀਮ ਤੋਂ ਜਾਨ ਦਾ ਖ਼ਤਰਾ ਵੀ ਹੋ ਸਕਦਾ ਹੈ। ਦੁਖੀ ਪ੍ਰੇਸ਼ਾਨ ਵਿਅਕਤੀ ਡਾਕਟਰ, ਵੈਦ, ਹਕੀਮ ਬਦਲਦਾ ਹੈ ਤੇ ਹੋਰ ਦੁਖ ਸਹੇੜ ਬੈਠਦਾ ਹੈ ਕਿਉਂਕਿ ਸਭ ਦੀ ਦਵਾ ਵੱਖਰੀ, ਸਭ ਦੇ ਪ੍ਰਹੇਜ਼ ਵੱਖਰੇ ਤੇ ਕਈ ਵਾਰ ਇਕ ਦੂਜੇ ਦੇ ਵਿਰੋਧੀ। ਇਕ ਕਹਿੰਦਾ ਹੈ ਕਿ ਚੀਜ਼ ਖਾਓ, ਦੂਜਾ ਕਹਿੰਦਾ ਹੈ ਕਿ ਤੁਹਾਡੇ ਲਈ ਜ਼ਹਿਰ ਹੈ। ਇੰਜ ਕੋਈ ਦੁਖੀ ਕਿਉਂ ਨਾ ਹੋਵੇ ! ਫਿਰ ਵੀ ਕਿਸੇ ਦੂਜੇ ਮਰੀਜ਼ ਨੂੰ ਆਪਣੇ ਤੋਂ ਵੱਧ ਦੁਖੀ ਵੇਖ ਕੇ ਤਸੱਲੀ ਹੁੰਦੀ ਹੈ ਕਿ ਮੈਂ ਤੇ ਕੁਝ ਠੀਕ ਹਾਂ।

ਦੁਖ ਉਸ ਨੂੰ ਵੀ ਹੈ ਜਿਹੜਾ ਜਨਮ ਤੋਂ ਜਾਂ ਕਿਸੇ ਦੁਰਘਟਨਾ ਕਾਰਨ ਅੰਗਹੀਣ ਹੋ ਗਿਆ ਹੈ। ਉਸ ਦੀਆਂ ਅੱਖਾਂ ਵਿਚ ਜੋਤ ਨਹੀਂ, ਉਸ ਨੂੰ ਲਕਵੇ ਨੇ ਘੇਰ ਲਿਆ ਹੈ, ਉਸ ਦਾ ਕੋਈ ਅੰਗ ਲੱਤ, ਬਾਂਹ ਕੱਟੇ ਗਏ ਹਨ, ਉਹ ਲੂਲਾ ਹੈ ਜਾਂ ਲੰਗੜਾ ਉਸ ਨੂੰ ਵੀ ਸਮਝ ਨਹੀਂ ਆਉਂਦਾ ਕਿ ਕੀ ਕਰੇ। ਬਸ ਹਾਲਾਤ ਨਾਲ ਸਮਝੌਤਾ ਕਰ ਲੈਂਦਾ ਹੈ ਜਾਂ ਸੜਦਾ, ਕੁੜ੍ਹਦਾ-ਕੁਰਿਝਦਾ ਰਹਿੰਦਾ ਹੈ।

ਮਨੁੱਖ ਨੂੰ ਦੁਖ ਆਰਥਕ ਕਮਜ਼ੋਰੀ ਦਾ ਵੀ ਹੁੰਦਾ ਹੈ। ਕੋਈ ਗ਼ਰੀਬ ਵਿਚਾਰਾ ਆਪਣੇ ਪਰਵਾਰ ਨੂੰ ਦੋ ਵੇਲੇ ਦੀ ਰੋਟੀ ਦੇਣ ਤੋਂ ਅਸਮਰੱਥ ਹੁੰਦਾ ਹੈ। ਕਿਸੇ ਦੇ ਨਿੱਕੇ ਨਿਆਣੇ ਭੁੱਖ ਕਾਰਨ ਵਿਲਕਦੇ ਪੂਰੀ ਉਮਰ ਭੋਗਣ ਤੋਂ ਪਹਿਲਾਂ ਹੀ ਸੰਸਾਰ ਛੱਡ ਜਾਂਦੇ ਹਨ।

ਗ਼ਰੀਬ ਵਿਅਕਤੀ ਉਹਨਾਂ ਨੂੰ ਤਨ ਢੱਕਣ ਲਈ ਪੂਰਾ ਕੱਪੜਾ ਵੀ ਨਹੀਂ ਦੇਣ ਜੋਗਾ ਹੁੰਦਾ ਤੇ ਨਾ ਹੀ ਧੁੱਪ, ਹਵਾ, ਮੀਂਹ-ਕਣੀ, ਤੂਫ਼ਾਨ, ਸਰਦੀ, ਗਰਮੀ ਤੋਂ ਬਚਾਉਣ ਲਈ ਖ਼ਰਚ ਕਰ ਸਕਦਾ ਹੈ, ਸੋ ਦੁਖੀ ਹੈ।

ਕਈ ਸਭ ਕੁਝ ਹੁੰਦਿਆਂ ਸੁੰਦਿਆਂ ਦੁਖੀ ਹਨ। ਉਹਨਾਂ ਕੋਲ ਧਨ ਪਦਾਰਥ ਤੇ ਉਹਨਾਂ ਨਾਲ ਖ਼ਰੀਦੇ ਸੁਖਾਂ ਦੀ ਵੀ ਕਮੀ ਨਹੀਂ, ਉਹਨਾਂ ਕੋਲ ਸਰਕਾਰੀ ਮਾਣ-ਸਨਮਾਨ ਦੀ ਕਮੀ ਨਹੀਂ। ਉਹਨਾਂ ਨੂੰ ਨਹੀਂ ਪਤਾ ਕਿ ਉਹਨਾਂ ਦੀ ਕਿੰਨੀ ਜ਼ਮੀਨ ਜਾਇਦਾਦ ਹੈ, ਉਹਨਾਂ ਦੇ ਵਪਾਰ ਦਾ ਖਲਾਰਾ ਹੈ, ਕਾਰਖ਼ਾਨੇ ਹਨ। ਉਹਨਾਂ ਦੇ ਬੈਂਕਾਂ, ਲਾਕਰਾਂ, ਤਜੋਰੀਆਂ ਵਿਚ ਕਿੰਨੀਆਂ ਨੋਟਾਂ ਦੀਆਂ ਗੱਡੀਆਂ ਹਨ। ਕਿਵੇਂ ਕਮਾਈਆਂ ਕੀਤੀਆਂ ਹਨ, ਇਹ ਵੱਖਰੀ ਗੱਲ ਹੈ ਪਰ ਜੋ ਕੁਝ ਹੈ ਉਸ ਨਾਲ ਨਾ ਉਹ ਸੁਖੀ ਹਨ, ਨਾ ਚਿੰਤਾ ਮੁਕਤ।

ਕੁਝ ਦੁਖ ਮਨੁੱਖ ਦੇ ਆਪਣੇ ਸਿਰਜੇ ਹਨ, ਕੁਝ ਹਾਲਾਤ ਦੀ ਦੇਣ ਹਨ, ਕੁਝ

ਪ੍ਰਾਕ੍ਰਿਤਿਕ ਵਿਪਦਾਵਾਂ ਹਨ। ਕੁਝ ਕਈ ਹੋਰਨਾਂ ਕਾਰਨਾਂ ਕਰ ਕੇ ਪਰ ਸਾਰੇ ਸੁਖ ਦੀ ਨੀਂਦ ਨਹੀਂ ਸੌਣ ਦੇਂਦੇ। ਏਸੇ ਕਰ ਕੇ ਸਹਿਜ਼ਾਦਾ ਸਿਧਾਰਥ ਦੁਖਾਂ ਤੋਂ ਛੁਟਕਾਰੇ ਦੀ ਭਾਲ ਕਰਨ ਲਈ ਆਪਣੇ ਪਿਤਾ ਦਾ ਰਾਜ-ਭਾਗ ਛੱਡ ਕੇ, ਆਪਣੀ ਸੁੰਦਰ ਸਲੋਨੀ ਪਤਨੀ ਨੂੰ ਛੱਡ ਕੇ, ਆਪਣੇ ਗੋਭਲੇ-ਗੋਭਲੇ, ਪਿਆਰੇ-ਪਿਆਰੇ ਗੋਰੇ ਚਿੱਟੇ ਸੰਗਮਰਮਰ ਵਰਗੇ ਪੁੱਤਰ ਨੂੰ ਛੱਡ ਕੇ ਚਲਾ ਗਿਆ। ਨਿਰਵਾਣ ਪ੍ਰਾਪਤੀ ਦਾ ਰਾਹ ਭਾਲਦਾ ਉਹ ਬੁੱਧ ਬਣ ਗਿਆ, ਮਹਾਤਮਾ ਬੁੱਧ।

ਭਾਰਤ ਦੇ ਮੁਨੀਆਂ ਦੇ ਰਚੇ ੬ ਸ਼ਾਸਤਰਾਂ ਵਿਚੋਂ ਇਕ ਸ਼ਾਂਖ ਸ਼ਾਸਤਰ ਹੈ। ਉਸ ਦੇ ਕਰਤਾ ਕਪਿਲ ਮੁਨੀ ਹਨ। ਇਸ ਸ਼ਾਸਤਰ ਅਨੁਸਾਰ ਦੁਖ ਤਿੰਨ ਪ੍ਰਕਾਰ ਦੇ ਹਨ:

ਪਹਿਲਾ ਅਧਿਆਤਮਕ ਦੁਖ—ਇਹ ਸਰੀਰ ਤੇ ਮਨ ਦਾ ਹੈ। ਇਸ ਦਾ ਗਿਆਨ ਰੱਖਣ ਵਾਲੇ ਸਮਝਦੇ ਹਨ ਕਿ ਇਸ ਤੋਂ ਛੁਟਕਾਰਾ ਪਾਉਣ ਦਾ ਸਾਧਨ ਅਧਿਆਤਮਕ ਸਾਧਨਾ ਹੈ, ਭਗਤੀ। ਇਸ ਭਗਤੀ ਨਾਲ ਹੀ ਭਗਤ ਰਵਿਦਾਸ ਵਰਗੇ ਸਮਝਦੇ ਹਨ ਕਿ ਆਤਮਾ ਪ੍ਰਮਾਤਮਾ ਦਾ ਮੇਲ ਹੋ ਸਕਦਾ ਹੈ ਤੇ ਵਿਛੋੜੇ ਦਾ ਦੁਖ ਖ਼ਤਮ ਹੋ ਸਕਦਾ ਹੈ ਤਾਂ ਹੀ ਉਹਨਾਂ ਲਿਖਿਆ ਹੈ :-

ਬਹੁਤ ਜਨਮ ਬਿਛੁਰੇ ਥੇ ਮਾਧਉ
ਇਹੁ ਜਨਮੁ ਤੁਮਾਰੇ ਲੇਖੇ॥

ਦੂਸਰਾ ਦੁਖ ਹੈ ਅਧਿਦੈਵਿਕ—ਇਹ ਕਸ਼ਟ ਵੈਰੀ, ਦੁਸ਼ਮਣ ਪਹੁੰਚਾਉਂਦੇ ਹਨ ਜਾਂ ਫਿਰ ਪਸ਼ੂ-ਪੰਛੀ। ਉਹਨਾਂ ਤੋਂ ਸਚੇਤ ਰਿਹਾਂ ਇਸ ਦੁਖ ਤੋਂ ਬਚਿਆ ਜਾ ਸਕਦਾ ਹੈ। ਜਾਂ ਫਿਰ ਆਪਣਾ ਕਿਰਦਾਰ ਐਸਾ ਬਣਾਇਆ ਜਾਏ ਕਿ ਕੋਈ ਵੈਰੀ ਦੁਸ਼ਮਣ ਰਹੇ ਹੀ ਨਾ, ਸਭ ਦੋਸਤ ਬਣ ਜਾਣ। ਐਸੇ ਭੌਤਿਕ ਕਾਰਨ ਹੀ ਨਾ ਰਹਿਣ ਜਿਨ੍ਹਾਂ ਕਰ ਕੇ ਦੁਖੀ ਹੋਣਾ ਪਵੇ।

ਤੀਸਰਾ ਦੁਖ ਹੈ ਆਧਿਦੈਵਿਕ—ਇਹ ਦੁਖ ਦੇਵ-ਨੇਤ ਹੀ ਹੋ ਜਾਂਦਾ ਹੈ। ਪ੍ਰਾਕ੍ਰਿਤਿਕ ਕਾਰਨਾਂ ਕਰ ਕੇ ਇਹ ਆਪਣੇ ਵੱਸ ਤੋਂ ਬਾਹਰ ਹੁੰਦਾ ਹੈ। ਅਚਿੰਤੇ ਬਾਜ ਪਏ ਵਾਲੀ ਅਵਸਥਾ ਹੁੰਦੀ ਹੈ। ਮਨੁੱਖ ਨੂੰ ਨਹੀਂ ਪਤਾ ਕਦੋਂ ਪ੍ਰਾਕ੍ਰਿਤਿਕ ਸ਼ਕਤੀਆਂ ਨੇ ਕੀ ਰੁਖ ਅਖ਼ਤਿਆਰ ਕਰ ਲੈਣਾ ਹੈ, ਕਦੋਂ ਹਨੇਰੀ ਝੱਖੜ ਝੁੱਲ ਪੈਣਾ ਹੈ, ਕਦੋਂ ਬਿਜਲੀ ਡਿੱਗ ਪੈਣੀ ਹੈ, ਕਦੋਂ ਹੜ੍ਹ, ਸਮੁੰਦਰੀ ਤੂਫ਼ਾਨ, ਸੁਨਾਮੀ, ਭੂਚਾਲ ਨੇ ਤਬਾਹੀ ਮਚਾ ਦੇਣੀ ਹੈ ਪਰ ਇਹਨਾਂ ਤੋਂ ਬਚਣ ਲਈ ਅੱਜ ਦੇ ਮਨੁੱਖ ਨੇ ਕੋਸ਼ਿਸ਼ ਕੀਤੀ ਹੈ, ਮੌਸਮ ਦੀ ਜਾਣਕਾਰੀ ਪਹਿਲਾਂ ਪ੍ਰਾਪਤ ਕਰਨ ਦੇ ਤਰੀਕੇ ਲੱਭੇ ਹਨ। ਮੁਸੀਬਤ ਤੋਂ ਬਚਣ ਲਈ ਘਰ-ਘਾਟ, ਲੀੜੇ-ਕੱਪੜੇ ਤੇ ਹੋਰ ਸਾਧਨ ਬਣਾਏ ਹਨ ਪਰ ਜਦ ਦੁਖ ਪਹੁੰਚਦਾ ਹੈ ਤਾਂ ਉਸ ਤੋਂ ਛੁਟਕਾਰੇ ਦਾ ਰਾਹ ਲੱਭਣ ਲਈ ਹੋਰ ਯਤਨ ਕਰਨੇ ਪੈਂਦੇ ਹਨ।

ਦੁਖ ਭਾਵੇਂ ਪ੍ਰਸਥਿਤੀਆਂ ਵਸ ਹੋਵੇ, ਭਾਵੇਂ ਆਪਣੀ ਗ਼ਲਤੀ ਨਾਲ ਹੋਵੇ ਜਾਂ ਆਪਣੀ ਅਣਗਹਿਲੀ ਜਾਂ ਅਗਿਆਨਤਾ ਕਰ ਕੇ, ਦੁਖ ਤਾਂ ਦੁਖ ਹੀ ਹੈ। ਦੁਖ ਦੀ ਇਕ ਗੱਲ ਬੜੀ ਸਪਸ਼ਟ ਹੈ ਕਿ ਉਹ ਹੁੰਦਾ ਤਾਂ ਹੀ ਹੈ ਜਦ ਸਾਡੇ ਸਾਰੇ ਉਪਾਅ ਜਾਂ ਉਸ ਨੂੰ

ਦੂਰ ਕਰਨ ਵਾਲਿਆਂ ਦੇ ਉਪਾਅ ਕਾਰਗਰ ਸਿੱਧ ਨਹੀਂ ਹੁੰਦੇ। ਉਸ ਵੇਲੇ ਵੀ ਜੇ ਮਨ ਬਲਵਾਨ ਹੋ ਜਾਏ ਤਾਂ ਦੁਖ ਦੀ ਤੀਖਣਤਾ ਘੱਟ ਜਾਂਦੀ ਹੈ, ਧਿਆਨ ਇਸ ਪਾਸੇ ਲਾਉਣ ਦੀ ਲੋੜ ਹੈ :-

ਸਗਲੇ ਦੂਖੁ ਅੰਮ੍ਰਿਤੁ ਕਰਿ ਪੀਵੈ
ਬਾਹੁੜਿ ਦੂਖੁ ਨ ਪਾਇਦਾ ॥ (ਮਹਲਾ ੧)

ਇਹ ਸੋਝੀ ਜੇ ਆਪਣੇ ਆਪ ਆ ਜਾਏ ਤਾਂ ਦੁਖ ਹੋਏ ਹੀ ਕਿਉਂ ? ਇਹ ਸੋਚ ਜਿਸ ਤੋਂ ਆਉਂਦੀ ਹੈ ਉਸ ਦੀ ਸਰਨ ਆਇਆਂ ਦੁਖ ਮਿਟ ਸਕਦਾ ਹੈ। ਇਹ ਪੱਕੀ ਗੱਲ ਹੈ ਕਿ :

ਦੂਖ ਮਹਿ ਜਨਮੈ ਦੂਖ ਮਹਿ ਮਰਣਾ ॥
ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ ॥
ਦੂਖੀ ਉਪਜੈ ਦੂਖੀ ਬਿਨਸੈ
ਕਿਆ ਲੈ ਆਇਆ ਕਿਆ ਲੈ ਜਾਹਾ ਹੇ ॥ (ਮਹਲਾ ੧)

ਤੀਜੇ ਪਾਤਸ਼ਾਹ ਨੇ ਲਿਖਿਆ ਹੈ :-

ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥
(ਮਹਲਾ ੩)

ਜੇ ਮਨੁੱਖ ਦੀ ਅਵਸਥਾ ਹੋਰ ਉਚੀ ਹੋ ਜਾਏ। ਉਹ ਸੋਚੇ ਕਿ ਦੁਖ ਸੁੱਖ ਕੱਪੜਿਆਂ ਵਾਂਗ ਹਨ ਜਿਹੜੇ ਉਸ ਨੇ ਪਹਿਨਣੇ ਤੇ ਬਦਲਣੇ ਹਨ। ਜੇ ਉਸ ਦਾ ਸਰੀਰ ਪਹਿਲਾਂ ਵਰਗਾ, ਕੰਚਨ ਵਰਗਾ ਨਹੀਂ ਰਿਹਾ ਤਾਂ ਇਹ ਦੁਖ ਰੋਗ ਵੀ ਨਹੀਂ ਰਹਿਣਾ। ਜਿਸ ਨੇ ਦੁਖ ਦਿੱਤਾ ਹੈ, ਉਸ ਨੇ ਹੀ ਦੁਖ ਕੱਟਣਾ ਹੈ ਤਾਂ ਮਨੁੱਖ ਦੁਖ ਸੁੱਖ ਨੂੰ ਬਰਾਬਰ ਸਮਝ ਕੇ ਕਿਰਪਾ ਲਈ ਅਰਦਾਸ ਕਰ ਸਕਦਾ ਹੈ, ਉਸ ਨੂੰ ਧਿਆ ਸਕਦਾ ਹੈ। ਇਹ ਸੁਮੱਤ ਵੀ ਗੁਰੂ ਹੀ ਦੇਂਦਾ ਹੈ।

ਦੂਖਿ ਸੁਖਿ ਪਿਆਰੇ ਤੁਧੁ ਧਿਆਈ ॥
ਏਹ ਸੁਮਤਿ ਗੁਰੂ ਤੇ ਪਾਈ ॥ (ਮਹਲਾ ੫)

ਜਦ ਇਹ ਸੁਮੱਤ ਆ ਜਾਏ। ਜਦ ਇਸ ਦੀ ਵੀ ਸੋਝੀ ਆ ਜਾਏ ਕਿ ਇਕੱਲਾ ਮੈਂ ਹੀ ਦੁਖੀ ਨਹੀਂ ਦੁਖੁ ਸਬਾਇਐ ਜਗਿ ਤਾਂ ਨਿਰਸੰਦੇਹ ਮਨੁੱਖ ਦੀ ਮਾਨਸਿਕ ਪੀੜ ਘਟੇਗੀ ਜਿਹੜੀ ਸਰੀਰਕ ਕਸ਼ਟ ਨਵਿਰਤ ਕਰਨ ਲਈ ਲਾਹੇਵੰਦ ਸਿੱਧ ਹੋਵੇਗੀ।

# ਜ਼ਿੰਦਗੀ ਲਈ ਜਗਤ ਜੂਠ-ਤਮਾਕੂ ਦਾ ਤਿਆਗ

ਜਗਤ ਜੂਠ ਤਮਾਕੂ ਅੱਜ ਸਾਰੇ ਸੰਸਾਰ ਲਈ ਚਿੰਤਾ ਦਾ ਵਿਸ਼ਾ ਬਣ ਚੁੱਕਿਆ ਹੈ। ਕਦੀ ਤਾਂ ਧਾਰਮਕ ਤੇ ਸਮਾਜਕ ਆਗੂ ਹੀ ਇਸ ਤੋਂ ਦੂਰ ਰਹਿਣ ਲਈ ਸਮਝਾਉਂਦੇ ਰਹੇ ਹਨ ਪਰ ਅੱਜ ਤਾਂ ਔਸ਼ਧੀ ਵਿਗਿਆਨ ਵਾਲਿਆਂ ਨੇ ਵੀ ਇਸ ਰਾਹੀਂ ਹੋਣ ਵਾਲੇ ਜਾਨੀ ਨੁਕਸਾਨ ਉੱਤੇ ਚਿੰਤਾ ਪ੍ਰਗਟ ਕੀਤੀ ਹੈ। ਮਨੁੱਖਾਂ ਦੀ ਸਿਹਤ ਤੇ ਉਮਰ ਲਈ ਹਾਨੀਕਾਰਕ ਤਮਾਕੂ ਦੀ ਵਰਤੋਂ ਬੰਦ ਕਰਨ ਲਈ ਸਭ ਨੂੰ ਸੱਦਾ ਦਿੱਤਾ ਗਿਆ ਹੈ।

੩੧ ਮਈ, ੨੦੦੩ ਨੂੰ ਵਿਸ਼ਵ ਤਮਾਕੂ ਰਹਿਤ ਦਿਨ ਦੇ ਰੂਪ ਵਿਚ ਮਨਾਇਆ ਗਿਆ ਤੇ ਹਰ ਸਾਲ ਮਨਾਇਆ ਜਾਂਦਾ ਹੈ। ਇਸ ਲਈ ਇਕ ਦੇਸ਼ ਜਾਂ ਇਲਾਕਾ ਨਹੀਂ ਬਲਕਿ ਸਾਰੇ ਸੰਸਾਰ ਦੀਆਂ ਸਰਕਾਰਾਂ ਆਪਣੇ-ਆਪਣੇ ਨਾਗਰਿਕਾਂ ਨੂੰ ਤਮਾਕੂ ਵਰਤਣ ਦੀ ਨਾਮੁਰਾਦ ਆਦਤ ਤੋਂ ਬਚਣ ਲਈ ਜਾਗਰੂਕ ਕਰ ਰਹੀਆਂ ਹਨ। ਵਿਸ਼ਵ ਸਿਹਤ ਸੰਸਥਾ (World Health Organisation) ਨੇ ਅੰਕੜਿਆਂ ਰਾਹੀਂ ਦੱਸਿਆ ਹੈ ਕਿ ਤਮਾਕੂ ਦੀ ਵਰਤੋਂ ਕਰਨ ਵਾਲੇ ਮਨੁੱਖ ਆਪਣੇ ਪੈਰੀਂ ਆਪ ਕੁਹਾੜਾ ਮਾਰ ਰਹੇ ਹਨ। ਉਹ ਆਪਣੀ ਸਿਹਤ ਤੇ ਪੈਸੇ ਦਾ ਨੁਕਸਾਨ ਆਪ ਕਰ ਰਹੇ ਹਨ।

ਤਮਾਕੂ ਦੀ ਵਰਤੋਂ ਕਰਨ ਵਾਲੇ ਅੱਲੜ੍ਹ ਉਮਰ ਵਿਚ ਇਸ ਦੀ ਆਦਤ ਸਹੇੜ ਬੈਠਦੇ ਹਨ। ਉਹ ਵੇਖੋ ਵੇਖੀ ਇਸ ਇਲਤ ਨਾਲ, ਸ਼ਾਨ ਨਾਲ, ਟੌਰ੍ਹ ਨਾਲ ਜਾਂ ਇਹ ਆਖ ਕੇ ਕਿ ਮੇਰਾ ਕੁਝ ਨਹੀਂ ਵਿਗੜਦਾ ਇਸ ਨੂੰ ਸ਼ੁਰੂ ਕਰ ਬੈਠਦੇ ਹਨ ਤੇ ਫਿਰ ਜਦੋਂ ਤਲਬ ਲੱਗਦੀ ਹੈ ਤਾਂ ਇਸ ਤੋਂ ਬਚ ਨਹੀਂ ਸਕਦੇ, ਇਸ ਦੀ ਵਰਤੋਂ ਦੇ ਆਦੀ ਹੋ ਜਾਂਦੇ ਹਨ। ਉਹਨਾਂ ਨੂੰ ਰੋਕਣ ਵਾਲਾ ਕੋਈ ਨਹੀਂ। ਬਜ਼ੁਰਗਾਂ ਨੇ ਰੋਕਣਾ ਹੁੰਦਾ ਹੈ, ਉਹ ਆਪ ਸੱਥ ਵਿਚ ਬੈਠ ਕੇ ਹੁੱਕਾ ਪੀਂਦੇ ਹਨ। ਇਕੋ ਹੁੱਕੇ ਦੀ ਨੜੀ ਸਾਰੇ ਮੂੰਹ ਵਿਚ ਪਾ ਕੇ ਹੁੱਕਾ ਖਿੱਚੀ ਜਾਂਦੇ ਹਨ। ਭਲਾ ਇਸ ਵਿਚ ਜੂਠ ਤੇ ਬਿਮਾਰੀ ਤੋਂ ਬਿਨਾਂ ਕੀ ਹੈ ਪਰ ਭਾਈ ਸੰਤੋਖ ਸਿੰਘ ਦੀ ਲਿਖਤ ਅਨੁਸਾਰ ਦਸਵੇਂ ਪਾਤਸ਼ਾਹ ਦਾ ਹੁਕਮ ਹੈ :-

ਜਗਤ ਜੂਠ ਤੇ ਰਹੀਏ ਦੂਰ (ਗੁਰ ਪ੍ਰਤਾਪ ਸੂਰਜ)

ਜਿਹੜੇ ਬਜ਼ੁਰਗ ਬੱਚਿਆਂ ਨੂੰ ਹੁੱਕਾ ਭਰਨ ਲਈ ਆਖਦੇ ਹਨ, ਉਹ ਰੋਕਣ ਕਿਵੇਂ ?

ਸਾਧੂ ਸੰਤਾਂ ਨੇ ਵੀ ਮਨੁੱਖ ਨੂੰ ਮੰਦੇ ਕਰਮ ਕਰਨੋਂ ਮੋੜਨਾ ਹੁੰਦਾ ਹੈ ਪਰ ਕਈ ਭਗਵੇਂ ਕੱਪੜਿਆਂ ਵਾਲੇ, ਜੋਗੀ ਜਾਂ ਸ਼ਿਵ ਭਗਤ ਚਿਲਮ ਨੂੰ ਸੂਟੇ ਲਾਉਂਦੇ ਹੀ ਨਹੀਂ

ਹਟਦੇ, ਉਹ ਕਿਸੇ ਦਾ ਕੀ ਸਵਾਰ ਸਕਦੇ ਹਨ ।

ਕਾਰਖ਼ਾਨੇਦਾਰ ਤੇ ਵਪਾਰੀ ਤਾਂ ਸਿਗਰਟ ਦੀਆਂ ਡੱਬੀਆਂ ਉਤੇ ਇਹ ਲਿਖ ਕੇ ਕਿ ਇਸ ਦੀ ਵਰਤੋਂ ਸਿਹਤ ਲਈ ਹਾਨੀਕਾਰਕ ਹੈ, ਆਪਣੀ ਜ਼ੁੰਮੇਵਾਰੀ ਤੋਂ ਮੁਕਤ ਹੋ ਜਾਂਦੇ ਹਨ । ਉਂਜ ਉਹ ਅਖ਼ਬਾਰਾਂ, ਰਸਾਲਿਆਂ, ਟੀ-ਵੀ ਚੈਨਲਾਂ ਵਿਚ ਇਸ ਨੂੰ ਵੇਚਣ ਲਈ ਰੱਜ ਕੇ ਇਸ਼ਤਿਹਾਰ ਦੇਂਦੇ ਹਨ ਤੇ ਪੈਸਾ ਖਰਚਦੇ ਹਨ । ਛੋਟੇ ਵੱਡੇ ਖੋਖਿਆਂ, ਦੁਕਾਨਾਂ, ਪਟੜੀ ਕੰਢੇ ਬੈਠਿਆਂ ਦਾ ਤਾਂ ਧੰਦਾ ਹੀ ਪਾਨ ਸੁਪਾਰੀ ਤੇ ਤਮਾਕੂ ਵੇਚਣਾ ਹੈ । ਉਹਨਾਂ ਨੂੰ ਨਹੀਂ ਪਤਾ ਤੇ ਪਰਵਾਹ ਕਿ ਇਸ ਨਾਲ ਕੈਂਸਰ ਹੁੰਦਾ ਹੈ, ਦਿਲ ਦੀ ਬਿਮਾਰੀ ਹੁੰਦੀ ਹੈ, ਸਾਹ ਦੀ ਸ਼ਿਕਾਇਤ ਹੁੰਦੀ ਹੈ ਜਾਂ ਕੋਈ ਹੋਰ ਬਿਮਾਰੀ । ਉਹਨਾਂ ਕੋਲੋਂ ਤਮਾਕੂ ਦਾ ਬਣਿਆ ਹਰ ਮਾਲ ਮਿਲਦਾ ਹੈ--ਸਿਗਰਟ, ਬੀੜੀ, ਖੈਣੀ, ਗੁਟਕਾ, ਜਰਦਾ ਆਦਿ ।

ਕੋਈ ਧਿਆਨ ਨਹੀਂ ਰੱਖਦਾ ਕਿ ਭਾਰਤ ਵਿਚ ਹਰ ਸਾਲ ਤਮਾਕੂ ਨਾਲ ਸੰਬੰਧਿਤ ਬਿਮਾਰੀਆਂ ਕਾਰਨ ੮ ਤੋਂ ੧੦ ਲੱਖ ਲੋਕ ਆਪਣੀ ਜਾਨ ਤੋਂ ਹੱਥ ਧੋ ਬੈਠਦੇ ਹਨ । ਉਹਨਾਂ ਨੂੰ ਕਸ਼ ਲਾਉਣ ਕਾਰਨ ਫੇਫੜਿਆਂ, ਗਲੇ, ਮੂੰਹ ਦਾ ਕੈਂਸਰ, ਸਾਹ ਲੈਣ ਵਿਚ ਔਖ ਤੇ ਦਿਲ ਦੀਆਂ ਘਾਤਕ ਬਿਮਾਰੀਆਂ ਹੋ ਸਕਦੀਆਂ ਹਨ । ਸਿਗਰਟਾਂ ਪੀਣ ਵਾਲੀਆਂ ਔਰਤਾਂ ਵਿਚ ਗਰਭਪਾਤ ਦਾ ਖ਼ਤਰਾ ਵੱਧ ਜਾਂਦਾ ਹੈ । ਉਹਨਾਂ ਦੇ ਬੱਚੇ ਘੱਟ ਭਾਰ ਦੇ ਜੰਮਦੇ ਹਨ ਤੇ ਜ਼ਿੰਦਗੀ ਭਰ ਕਮਜ਼ੋਰ ਰਹਿੰਦੇ ਹਨ ।

ਭਾਰਤ ਲਈ ਤਮਾਕੂ ਘਰੋਗੀ ਬੂਟੀ ਨਹੀਂ ਇਹ ਵਿਦੇਸ਼ੀ ਹੈ, ਅਮਰੀਕਾ ਤੇ ਯੂਰਪ ਦੇ ਯਾਤਰੀ ਇਸ ਨੂੰ ਇਸ ਦੇ ਨਾਂ tobaco (ਤਮਾਕੂ) ਸਹਿਤ ਹੋਰ ਦੇਸ਼ਾਂ ਵਿਚ ਲੈ ਕੇ ਗਏ । ਸੰਸਕ੍ਰਿਤ ਵਿਚ ਇਸ ਦਾ ਨਾਂ ਤਾਮ੍ਰਕੂਟ ਤੇ ਕਲੰਜ ਹੈ । ਯੂਰਪ ਵਿਚ ਤਮਾਕੂ ਦਾ ਪ੍ਰਚਾਰ ੧੬ਵੀਂ ਸਦੀ ਦੇ ਦੂਜੇ ਅੱਧ ਵਿਚ ਹੋਇਆ ਅਤੇ ਹਿੰਦੁਸਤਾਨ ਵਿਚ ਇਹ ਮੁਗਲ ਬਾਦਸ਼ਾਹ ਜਹਾਂਗੀਰ ਦੇ ਸਮੇਂ ਵਿਚ, ਪੰਜ ਸੌ ਸਾਲ ਪਹਿਲਾਂ ੧੬੦੫ ਈ: ਵਿਚ ਆਇਆ । ਇਸ ਨੂੰ ਬੀਜ ਸਮੇਤ ਪੁਰਤਗਾਲੀ ਵਪਾਰੀ ਲੈ ਕੇ ਆਏ ਸਨ ਤੇ ਫੈਲਾਅ ਦਿੱਤਾ ਸੀ । ਇਸ ਨੇ ਪੰਜਾਬ ਦਾ ਮਾਲਵਾ ਦੇਸ਼ ਵੀ ਮੱਲ ਲਿਆ ਸੀ । ਉੱਥੇ ਤਮਾਕੂ ਬੀਜਿਆ ਜਾਂਦਾ ਸੀ । ਇਥੋਂ ਤਕ ਕਿ ਸ੍ਰੀ ਭੈਣੀ ਸਾਹਿਬ (ਪੰਜਾਬ) ਵੀ ਕਈ ਨਿਰੰਜਣੇ ਵਰਗੇ ਅੜਬ ਲੋਕ ਤਮਾਕੂ ਬੀਜਣੋਂ ਨਹੀਂ ਮੁੜਦੇ ਸਨ । ਇਹ ਤਾਂ ਸਤਿਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਲਈ ਜਥੇਦਾਰ ਗੁਰਮੁਖ ਸਿੰਘ ਝੱਬਰ ਨੇ ਆਪਣੇ ਜਥੇ ਦੇ ਬਲ ਨਾਲ ਉਸ ਦਾ ਬੀਜਿਆ ਤਮਾਕੂ ਦਾ ਖੇਤ ਵਾਹ ਕੇ ਉਸ ਨੂੰ ਮੱਤ ਦਿੱਤੀ ਸੀ ਕਿ ਇਹ ਭਜਨ ਬੰਦਗੀ ਵਾਲਾ, ਸਤਿਗੁਰੂ ਦਾ ਵਰੋਸਾਇਆ ਧਾਰਮਕ ਕੇਂਦਰ ਹੈ ਏਥੇ ਇਹ ਫਸਲ ਨਹੀਂ ਹੋ ਸਕਦੀ ।

ਭਾਈ ਕਾਨ੍ਹ ਸਿੰਘ ਅਨੁਸਾਰ :

"ਮੁਸਲਮਾਨ ਤਮਾਂਕੂ ਦੇ ਵਰਤਣ ਨੂੰ ਮਕਰੂਹ (ਘਿਰਣਾ ਯੋਗ) ਜਾਣਦੇ ਹਨ ਏਸੇ ਲਈ ਮਸਜਿਦਾਂ ਵਿਚ ਇਸ ਦਾ ਵਰਤਣਾ ਮਨ੍ਹਾਂ ਕੀਤਾ ਹੋਇਆ ਹੈ । ਖ਼ਾਸ ਕਰਕੇ ਵਹਾਬੀ ਮੁਸਲਮਾਨ ਤਮਾਕੂ ਤੋਂ ਬਹੁਤ ਪ੍ਰਹੇਜ਼ ਕਰਦੇ ਹਨ ।"

"ਗੁਰਮਤ ਵਿਚ ਇਸ ਦਾ ਪੂਰਨ ਤਿਆਗ ਹੈ ਪਰ ਇਸ ਦਾ ਨਾਮ ਜਗਤ ਜੂਠ, ਬਿਖਿਆ, ਤਥਾ ਗੰਦਾ ਧੂਮ ਲਿਖਿਆ ਹੈ ।" —ਮਹਾਨ ਕੋਸ਼

ਭਾਈ ਦੇਸਾ ਸਿੰਘ ਦੇ ਰਹਿਤਨਾਮੇ ਵਿਚ ਆਉਂਦਾ ਹੈ,

ਕੁਠਾ ਹੁਕਾ ਚਰਸ ਤਮਾਕੂ ।
ਗਾਂਜਾ ਟੋਪੀ ਤਾੜੀ ਖਾਕੂ ।
ਇਨ ਕੀ ਓਰ ਨ ਕਬਹੂ ਦੇਖੇ ।
ਰਹਤਵੰਦ ਸੋ ਸਿਖ ਵਿਸੇਖੇ ।

ਸੋ ਰਹਿਤ ਮਰਯਾਦਾ ਵਿਚ ਰਹਿਣ ਵਾਲੇ ਸਿੱਖ ਲਈ ਮਾਸ ਖਾਣਾ, ਚਰਸ, ਚਿਲਮ, ਤਾੜੀ (ਸ਼ਰਾਬ) ਤੇ ਚੰਡੂ ਦੀ ਵਰਤੋਂ ਮਨ੍ਹਾਂ ਹੈ ।

ਗੁਰਬਿਲਾਸ ਪਾਤਸ਼ਾਹੀ ਦਸ ਵਿਚ ਇਸ ਨਾਲ ਮੁੰਡਨ ਵੀ ਜੋੜ ਦਿੱਤਾ ਹੈ ਭਾਵ ਕੇਸ ਨਹੀਂ ਮੁਨਾਉਣੇ :

—ਬਿਖਯਾ ਕਿਰਿਆ ਭੱਦਨ ਤਯਾਗੋ (ਅਧਿਆਏ ੧੨)

ਏਸੇ ਦੀ ਪੁਸ਼ਟੀ ਗੁਰ ਪ੍ਰਤਾਪ ਸੂਰਜ ਰਾਹੀਂ ਵੀ ਹੁੰਦੀ ਹੈ :

ਮੰਦਾ ਧੂਮ (ਤਮਾਕੂ ਦਾ ਧੂੰਆਂ) ਵੰਸ ਤੇ ਤਯਾਗੋ ।
ਅਤਿ ਗਿਲਾਨ ਇਸ ਤੇ ਧਰਿ ਭਾਗੋ ।

ਸਿੱਖਾਂ ਵਿਚ ਕੇਸਾਂ ਦਾ ਅਦਬ ਭਾਵੇਂ ਪਹਿਲਾਂ ਵੀ ਸ਼ਾਮਲ ਸੀ ਪਰ ਕੇਸ ਰੱਖਣ ਦੀ ਮਰਯਾਦਾ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤੀ, ਪੰਜ ਕਕਾਰਾਂ ਵਿਚ ਸ਼ਾਮਲ ਕਰ ਕੇ । ਉਹਨਾਂ ਦੇ ਦਰਬਾਰੀ ਕਵੀ ਸੈਨਾਪਤਿ ਉਹਨਾਂ ਦੇ ਬਚਨਾਂ ਨੂੰ ਕਲਮ ਬੰਦ ਕਰਦੇ ਰਹਿੰਦੇ ਸਨ । ਉਹ ਆਪਣੀ ਕਾਵਿ ਰਚਨਾ ਗੁਰੂ ਸੋਭਾ ਵਿਚ ਕੇਸ ਰੱਖਣ ਦੇ ਨਾਲ ਹੀ ਜਗਤ ਜੂਠ ਹੁੱਕੇ ਦੇ ਤਿਆਗ ਬਾਰੇ ਵੀ ਲਿਖਦੇ ਹਨ :

ਸੀਸ ਨ ਮੁੰਡਾਓ ਮੀਤ, ਹੁਕਾ ਤਜ ਭਲੀ ਰੀਤ,
ਪ੍ਰੇਮ ਪ੍ਰੀਤਿ ਮਨ ਕਰ ਸ਼ਬਦ ਕਮਾਈਏ ।

ਮਨ ਕਰ ਕੇ ਗੁਰੂ ਦੇ ਸ਼ਬਦ ਨਾਲ ਜੁੜਨਾ ਤਾਂ ਦੂਰ ਦੀ ਤੇ ਔਖੀ ਗੱਲ ਜਾਪੇ, ਪਰ ਆਪਣੇ ਸਰੀਰ ਦੀ ਸੰਭਾਲ ਤੇ ਇਸ ਦੀ ਰੋਗਾਂ ਤੋਂ ਮੁਕਤੀ ਔਖੀ ਨਹੀਂ ਲੱਗਣੀ ਚਾਹੀਦੀ । ਫਿਰ ਤਮਾਕੂ ਪੀ ਕੇ ਰੋਗ ਸਹੇੜਣ ਲਈ ਆਪ ਜ਼ੁੰਮੇਵਾਰ ਤਾਂ ਕਿਸੇ ਨੂੰ ਨਹੀਂ ਹੋਣਾ ਚਾਹੀਦਾ । ਆਪਣਾ ਸਰੀਰ ਤੇ ਆਪਣੀ ਤੰਦਰੁਸਤੀ ਨੂੰ ਗਹਿਣੇ ਨਹੀਂ ਧਰਨਾ ਚਾਹੀਦਾ । ਇਹ ਗੱਲਾਂ ਅੱਜ ਕਲ੍ਹ ਸਾਡੇ ਅਧਿਆਤਮਕ ਰਹਿਨੁਮਾ ਹੀ ਨਹੀਂ ਸਮਾਜਕ ਆਗੂ, ਡਾਕਟਰ ਤੇ ਸਿਹਤ ਵਿਗਿਆਨ ਦੇ ਖੋਜੀ ਵੀ ਦੱਸਦੇ ਹਨ । ਉਹ ਇਸ ਨਸ਼ੇ ਤੋਂ ਮੁਕਤੀ ਦਾ ਇਲਾਜ ਵੀ ਕਰਦੇ ਹਨ ਤੇ ਉਪਾਅ ਵੀ ਦੱਸਦੇ ਹਨ ।

ਉਂਜ ਤਾਂ ਭਾਰਤ ਨੂੰ ਦੇਵ ਭੂਮੀ ਆਖਿਆ ਗਿਆ ਹੈ ਪਰ ਤਮਾਕੂ ਨੋਸ਼ਾਂ ਨੇ ਇਸ ਨੂੰ ਕਿਸੇ ਹੋਰ ਰੰਗ ਵਿਚ ਰੰਗ ਦਿੱਤਾ ਹੈ। ਇਹ ਹੈਰਾਨੀ ਤੇ ਘਾਟੇਵੰਦੀ ਗੱਲ ਨਹੀਂ ਕਿ ਸੰਸਾਰ ਦੇ ੮੦ ਫੀ ਸਦੀ ਤਮਾਕੂ ਉਤਪਾਦਨ ਦੀ ਖਪਤ ਕੇਵਲ ਭਾਰਤ ਵਿਚ ਹੁੰਦੀ ਹੈ। ਇਥੋਂ ਦੇ ੨੫ ਕਰੋੜ ਲੋਕ ਤਮਾਕੂ ਦੀ ਵਰਤੋਂ ਕਰਦੇ ਹਨ ਜਿਨ੍ਹਾਂ ਵਿਚੋਂ ੧੯ ਕਰੋੜ ੧੫ ਤੋਂ ੨੫ ਸਾਲ ਦੀ ਉਮਰ ਦੇ ਲੋਕ ਹਨ। ਭਾਰਤ ਤੇ ਥਾਈਲੈਂਡ ਵਿਚ ਹਰ ਸਾਲ ੧੦ ਲੱਖ ਤਮਾਕੂ ਨੋਸ਼ਾਂ ਦੀ ਗਿਣਤੀ ਵਧ ਜਾਂਦੀ ਹੈ। ਭਾਵ ਹੋਰ ਆਪਣੇ ਆਪ ਨੂੰ ਮੌਤ ਦੇ ਮੂੰਹ ਵਿਚ ਦੇਣ ਵਾਲੇ ਆ ਜਾਂਦੇ ਹਨ ਕਿਉਂਕਿ ਸਰਵੇਖਣਾਂ ਰਾਹੀਂ ਇਕੱਠੇ ਕੀਤੇ ਅੰਕੜੇ ਦੱਸਦੇ ਹਨ ਕਿ ਇਕ ਸਿਗਰਟ ਪੀਣ ਨਾਲ ੧੧ ਮਿੰਟ ਜ਼ਿੰਦਗੀ ਘੱਟ ਜਾਂਦੀ ਹੈ। ਇਸ ਨਾਲ ਸੁੰਘਣ ਤੇ ਸਵਾਦ ਪਰਖਣ ਦੀ ਸ਼ਕਤੀ ਵੀ ਘੱਟ ਜਾਂਦੀ ਹੈ।

ਤਮਾਕੂ ਨੋਸ਼ਾਂ ਨੂੰ ਇਸ ਦੀ ਮਾਰ ਤਾਂ ਸਹਿਣੀ ਹੀ ਪੈਂਦੀ ਹੈ, ਇਸ ਦੀ ਵਰਤੋਂ ਕਰਨ ਵਾਲੇ ਕੋਲ ਬੈਠਾ ਤਮਾਕੂ ਨਾ ਪੀਣ ਵਾਲਾ ਵੀ ਨੁਕਸਾਨ ਉਠਾਉਂਦਾ ਹੈ। ਤਮਾਕੂ ਦਾ ਧੂੰਆਂ ਉਸ ਨੂੰ ਵੀ ਆਪਣੀ ਮਾਰ ਹੇਠ ਲੈ ਆਉਂਦਾ ਹੈ। ਏਸੇ ਕਰ ਕੇ ਹਵਾਈ ਜਹਾਜ਼ਾਂ, ਗੱਡੀਆਂ, ਬੱਸਾਂ ਤੇ ਹੋਰ ਸਾਂਝੀਆਂ ਥਾਵਾਂ 'ਤੇ ਬੀੜੀ ਸਿਗਰਟ ਪੀਣੀ ਮਨ੍ਹਾਂ ਹੈ। ਇਸ ਦੀ ਵਰਤੋਂ ਵਾਲੇ ਨੂੰ ਸਜ਼ਾ ਹੋ ਸਕਦੀ ਹੈ, ਜੁਰਮਾਨਾ ਹੋ ਸਕਦਾ ਹੈ। ੧੮ ਸਾਲ ਤੋਂ ਛੋਟੇ ਬੱਚੇ ਲਈ ਇਹ ਚੀਜ਼ਾਂ ਵੇਚਣਾ ਕਾਨੂੰਨਣ ਮਨ੍ਹਾਂ ਹੈ।

ਤਮਾਕੂ ਨੋਸ਼ ਤਾਂ ਸਾਡੇ ਕੰਮ ਧੰਦੇ ਦੀ ਤਰੱਕੀ ਦੇ ਰਾਹ ਵਿਚ ਰੋੜਾ ਅਟਕਾ ਸਕਦੇ ਹਨ। ਸੂਬਾ ਹਰਭਜਨ ਸਿੰਘ ਲੁਧਿਆਣਾ ਨੇ ਦੱਸਿਆ ਕਿ ਉਹਨਾਂ ਦੇ ਗਰਮ ਕੱਪੜਿਆਂ ਦੇ ਉਤਪਾਦਨਾਂ ਦੀ ਵਡਿਆਈ ਲਈ ਜਦ ਕੋਈ ਗਲਫ ਦੇਸ਼ਾਂ ਵਿਚ ਗਿਆ ਤਾਂ ਅਗੋਂ ਖਰਵਾ ਜਵਾਬ ਮਿਲਿਆ ਤੇ ਕਿਹਾ ਗਿਆ ਕਿ ਇਹਨਾਂ ਦੇ ਉਤਪਾਦਨਾਂ ਵਿਚ ਗੁਟਕਾ ਜਰਦਾ ਆਦਿ ਨਿਕਲਦਾ ਹੈ ਤੇ ਬੀੜੀਆਂ ਵੀ। ਜਦ ਇਹਨਾਂ ਫ਼ੈਕਟਰੀ ਵਿਚ ਪੁਣਛਾਣ ਕੀਤੀ ਤਾਂ ਪਤਾ ਲੱਗਾ ਕਿ ਕਾਮੇ ਤਮਾਕੂ ਨੋਸ਼ ਹਨ। ਉਹ ਜਦ ਸਾਮਾਨ ਪੈਕ ਕਰਨ ਲੱਗਦੇ ਹਨ ਤਾਂ ਉਹਨਾਂ ਦੇ ਬੋਝਿਆਂ ਵਿਚ ਖੈਣੀ, ਗੁਟਕੇ, ਜਰਦੇ, ਬੀੜੀਆਂ ਦੇ ਪੈਕਟ ਆਦਿ ਗਰਮ ਕੱਪੜਿਆਂ ਦੇ ਪੈਕਟ ਵਿਚ ਡਿਗ ਪੈਂਦੇ ਹਨ ਜੋ ਬਾਹਰ ਦੇ ਦੇਸ਼ਾਂ ਵਿਚ ਵੀ ਚਲੇ ਜਾਂਦੇ ਹਨ। ਉਹਨਾਂ ਨੇ ਫੈਸਲਾ ਕੀਤਾ ਹੈ ਕਿ ਕਿਸੇ ਕਾਮੇ ਨੂੰ ਤਮਾਕੂ ਦਾ ਸਾਮਾਨ ਲੈ ਕੇ ਕੰਮ 'ਤੇ ਨਹੀਂ ਆਉਣ ਦੇਣਗੇ ਤੇ ਉਚੇਚਾ ਸਾਵਧਾਨੀ ਰੱਖਦੇ ਹਨ।

ਤਮਾਕੂ ਨੋਸ਼ਾਂ ਤੋਂ ਦੂਰ ਰਹਿ ਕੇ ਆਪਣਾ ਭਲਾ ਤਾਂ ਕੀਤਾ ਜਾ ਸਕਦਾ ਹੈ ਪਰ ਲੋੜ ਹੈ ਉਹਨਾਂ ਨੂੰ ਸਮਝਾਉਣ ਦੀ ਜਿਹੜੇ ਆਪਣੇ ਅੱਗੇ ਕੰਡੇ ਬੀਜ ਰਹੇ ਹਨ। ਜੇ ਉਹ ਤਮਾਕੂ ਦੀ ਵਰਤੋਂ ਛੱਡ ਦੇਣ ਤਾਂ ਜਿਥੇ ਉਹ ਇਸ ਕਾਰਨ ਹੋਣ ਵਾਲੀਆਂ ਬਿਮਾਰੀਆਂ ਤੋਂ ਬਚ ਸਕਣਗੇ ਉੱਥੇ ਇਸ ਉੱਤੇ ਖਰਚ ਜਾਂਦੇ ਧਨ ਦੀ ਸੁਚੱਜੀ ਵਰਤੋਂ, ਆਪਣੇ ਘਰ ਪਰਵਾਰ ਲਈ ਕੋਈ ਚੰਗੀ ਖੁਰਾਕ ਤੇ ਪੜ੍ਹਾਈ ਉੱਤੇ ਕਰ ਸਕਣਗੇ। ਇਸ ਨਾਲ ਜੇ ਉਹ ਆਪਣੀ ਬਿਰਤੀ ਨੂੰ ਧਾਰਮਕ ਪਾਸੇ ਮੋੜ ਕੇ ਪ੍ਰਭੂ ਸਿਮਰਨ ਵਿਚ ਲੱਗ ਜਾਣ ਤਾਂ ਉਹਨਾਂ ਦਾ ਆਪਣਾ ਤੇ ਹੋਰਨਾਂ ਦਾ ਵੀ ਭਲਾ ਹੋ ਸਕੇਗਾ।

# ਮੈਂ ਫੇਰ ਕਰੂੰਗਾ ਖ਼ਾਲਸਾ

ਨਾਮਧਾਰੀ ਸਿੱਖਾਂ ਦੇ ਪਹਿਲੇ ਜਥੇਦਾਰ, ਦਿਵਾਨਾਂ ਵਿਚ ਕਈ ਵਾਰ ਪੜ੍ਹਦੇ ਸਨ, ਮੈਂ ਫੇਰ ਕਰੂੰਗਾ ਖ਼ਾਲਸਾ, ਵੱਸੇ ਵਿਚ ਪੰਜਾਬ। ਦੱਸਿਆ ਜਾਂਦਾ ਹੈ ਇਹ ਦਸਮ ਪਾਤਸ਼ਾਹ ਦੀ ਭਵਿਖਤ ਬਾਣੀ ਹੈ ਕਿ ਬਾਰ੍ਹਵੇਂ ਜਾਮੇ ਵਿਚ ਆਵਾਂਗਾ ਤਾਂ ਦੁਬਾਰਾ ਖ਼ਾਲਸਾ ਪੰਥ ਦੀ ਸਿਰਜਣਾ ਕਰਾਂਗਾ। ਭਾਵ ਕਿ ਗੁਰੂ ਗੋਬਿੰਦ ਸਿੰਘ, ਗੁਰੂ ਰਾਮ ਸਿੰਘ ਦੇ ਰੂਪ ਵਿਚ ਆ ਕੇ ਮੁਰਝਾਈ ਹੋਈ ਸਿੱਖੀ ਨੂੰ ਸੁਰਜੀਤ ਕਰਨਗੇ। ਇਸ ਬਾਰੇ ਭਾਈ ਸੰਤੋਖ ਸਿੰਘ ਨੇ ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ :

ਪੰਥ ਖ਼ਾਲਸਾ ਖੇਤੀ ਮੇਰੀ
ਕਰੋ ਸੰਭਾਲਨ ਮੈਂ ਤਿਸ ਬੇਰੀ।

ਕੁਝ ਸਿੱਖ ਸਰੂਪ ਵਿਚ ਵਿਚਰਦੇ, ਬਰਤਾਨਵੀ ਰਾਜ ਦੇ ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ, ਦੀ ਦੁਆ ਮੰਗਣ ਵਾਲੇ ਸਰਕਾਰ ਭਗਤਾਂ ਨੇ ਸਤਿਗੁਰੂ ਰਾਮ ਸਿੰਘ ਦੇ ਦਿੱਤੇ ਨਾਮ ਨੂੰ ਕਲਾਮ ਕਹਿ ਕੇ ਸਿੱਖਾਂ ਨੂੰ ਭਟਕਾਉਣ ਦੀ ਨਾਕਾਮਯਾਬ ਕੋਸ਼ਿਸ਼ ਕੀਤੀ ਪਰ ਸਿੱਖਾਂ ਉੱਤੇ ਸਤਿਗੁਰੂ ਜੀ ਦੇ ਉਪਦੇਸ਼ ਦਾ ਬੜਾ ਚੰਗਾ ਅਸਰ ਪਿਆ। ਉਹ ਫੇਰ ਘਰ ਮੁੜ ਆਏ। ਨਹੀਂ ਤਾਂ ਸਿੱਖੀ ਦਾ ਹਾਲ ਵੀ ਬੁੱਧ ਧਰਮ ਵਾਲਾ ਹੋਣਾ ਸੀ। ਮਹਾਤਮਾ ਬੁੱਧ ਭਾਰਤ ਵਿਚ ਹੋਏ। ਬੋਧੀਆਂ ਦਾ ਮਹਾਨ ਤੀਰਥ ਗਯਾ ਵੀ ਭਾਰਤ ਵਿਚ ਹੈ ਪਰ ਬੁੱਧ ਧਰਮ ਦੇ ਬਹੁਤੇ ਪੈਰੋਕਾਰ ਥਾਈਲੈਂਡ, ਜਪਾਨ, ਚੀਨ ਆਦਿ ਦੇਸ਼ਾਂ ਵਿਚ ਹਨ। ਨਾਮਧਾਰੀ ਦਿਵਾਨਾਂ ਵਿਚ ਪੜ੍ਹੀ ਜਾਂਦੀ ਇਹ ਧਾਰਨਾ ਸਾਰਥਕ ਹੈ :

ਨਹੀਂ ਤਾਂ ਖ਼ਾਲਸੇ ਦੀ ਰੀਤ ਮਿਟ ਜਾਂਦੀ
ਰੱਖੀ ਗੁਰੂ ਰਾਮ ਸਿੰਘ ਨੇ।

ਨੌਂ ਸਤਿਗੁਰੂ ਸਾਹਿਬਾਨ ਦੀ ਘਾਲਣਾ ਤੇ ਦਸਵੇਂ ਪਾਤਸ਼ਾਹ ਦੇ ੩੩ ਸਾਲ ਸੰਸਾਰ ਵਿਚ ਵਿਚਰਨ ਤੋਂ ਬਾਅਦ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਗਈ। ਉਸ ਤੋਂ ਪਹਿਲਾਂ ਭਜਨ ਬੰਦਗੀ, ਦਸਾਂ ਨਹੁੰਆਂ ਦੀ ਕਿਰਤ, ਜੰਗਾਂ ਯੁੱਧਾਂ ਤੇ ਕੁਰਬਾਨੀਆਂ ਦਾ ਦੌਰ ਚੱਲਿਆ ਪਰ ੧੬੯੯ ਈ: ਦੀ ਵਿਸਾਖੀ ਸਿੱਖਾਂ ਲਈ ਪ੍ਰੀਖਿਆ ਦੀ ਘੜੀ ਸੀ ਜਦੋਂ ਕਲਗੀਧਰ ਪਾਤਸ਼ਾਹ ਨੇ ਸਿੱਖਾਂ ਤੋਂ ਸੀਸ ਮੰਗੇ। ਇਹ ਤਾਂ ਪੰਜਾਂ ਸਿੱਖਾਂ ਨੇ ਸਾਰੇ

ਪੰਥ ਦੀ ਲਾਜ ਰੱਖ ਲਈ ਨਹੀਂ ਤਾਂ ਸਹਿਜੇ ਸੀਸ ਦੇਣ ਦਾ ਹੁਕਮ ਨਹੀਂ ਮੰਨਿਆ ਗਿਆ। ਉਹ ਪੰਜ ਵੀ ਦੂਰ-ਦੁਰਾਡੇ ਦੇ ਇਲਾਕਿਆਂ ਦੇ ਸਨ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਪੰਜ ਪਿਆਰਿਆਂ ਵਿਚੋਂ ਦਇਆ ਸਿੰਘ ਲਾਹੌਰ ਪੰਜਾਬ ਦਾ, ਧਰਮ ਸਿੰਘ ਹਸਤਨਾਪੁਰ ਯੂਪੀ ਦਾ, ਮੁਹਕਮ ਸਿੰਘ ਦਵਾਰਕਾ ਗੁਜਰਾਤ ਦਾ, ਸਾਹਿਬ ਸਿੰਘ ਬਿਦਰ ਕਰਨਾਟਕ ਦਾ ਅਤੇ ਹਿੰਮਤ ਸਿੰਘ ਜਗਨਨਾਥਪੁਰੀ ਉੜੀਸਾ ਦਾ ਸੀ। ਇਹਨਾਂ ਤੋਂ ਹੀ ਸ੍ਰੀ ਸਤਿਗੁਰੂ ਜੀ ਨੇ ਸਿੱਖੀ ਬਾਗ਼ ਹਰਿਆ ਭਰਿਆ ਕੀਤਾ ਪਰ ਜਦ ਕਲਗੀਧਰ ਪਾਤਸ਼ਾਹ ੧੭੦੮ ਈ: ਵਿਚ ਗੁਪਤ ਵਿਚਰਨ ਦਾ ਕੌਤਕ ਕਰ ਗਏ ਤਾਂ ਸਿੱਖੀ ਦੀ ਹਾਲਤ ਬੜੀ ਪਤਲੀ ਹੋ ਗਈ। ਸਿਰ 'ਤੇ ਨਹੀਂ ਕੁੰਡਾ ਹਾਥੀ ਫਿਰੇ ਲੁੰਡਾ। ਉਹਨਾਂ ਗੁਰਮਤ ਤਿਆਗ ਕੇ ਮਨਮਤ ਧਾਰਨ ਕਰ ਲਈ। ਉਹ ਵਹਿਮਾਂ-ਭਰਮਾਂ, ਧਾਗੇ-ਤਵੀਤ, ਜਾਦੂ-ਟੂਣਿਆਂ ਵਿਚ ਫਸ ਗਏ। ਉਹਨਾਂ ਨਾਮ ਜਪਣਾ, ਗੁਰਬਾਣੀ ਦਾ ਪਾਠ ਕਰਨਾ ਤੇ ਸਤਿਗੁਰ ਦਾ ਆਸਰਾ ਲੈਣਾ ਛੱਡ ਦਿੱਤਾ ਤੇ ਉਹਨਾਂ ਕੁਰਹਿਤਾਂ ਦੇ ਧਾਰਨੀ ਬਣ ਗਏ ਜਿਨ੍ਹਾਂ ਤੋਂ ਗੁਰੂ ਜੀ ਨੇ ਵਰਜਿਆ ਸੀ। ਉਹਨਾਂ ਦਾ ਸਿੱਖੀ ਸਰੂਪ, ਬਾਣਾ, ਖਾਣ-ਪੀਣ ਸਭ ਦੂਸ਼ਿਤ ਹੋ ਗਿਆ। ਗਿਆਨੀ ਗਿਆਨ ਸਿੰਘ ਨੇ ਸਿੱਖਾਂ ਦੀ ਦੁਰਦਸ਼ਾ ਨੂੰ ਆਪਣੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਕੁਝ ਇੰਜ ਅੰਕਿਤ ਕੀਤਾ ਹੈ :-

ਔਰੇਂ ਰੀਤ ਔਰੇਂ ਮੀਤ ਔਰੌਂ ਪ੍ਰਤੀਤ ਪ੍ਰੀਤ,
ਖਾਨ ਪਹਿਰਾਨ, ਗਯਾਨ ਮਾਨ ਔਰੇਂ ਜਨਕੈ।
ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇ,
ਕੱਛੇਂ ਤਜ ਗਏ ਧੋਤੀ ਸੁਥੁ ਸੰਗ ਤਨ ਕੈ।
ਧਾਰੇ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ
ਜਿਨੇ ਦੇਖ ਸਿਖੀ ਗਊ ਕੰਬੇ ਤੁਰਕ ਗਨਕੈ।
ਸਿਖੀ ਦਸਮੇਸ ਕੀ ਸੁ ਕੀ ਅਪਰ ਦੇਸ ਕੀ,
ਅਸਿਖੀ ਪਰੀ ਪੇਸ਼ਗੀ ਛਿਨਾਰ ਬਨ ਠਨ ਕੈ।
ਏਕੀ ਬਾਲ ਪਾਰੈਂ ਓਚੈ ਨਾਕ ਨੋਚੈ ਮੋਚਨੇ ਲੈ
ਕੋਊ ਖੋਚੈਂ ਲਤਨ ਸੋਂ ਸੋਚੈਂ ਨ ਲਖਾਇ ਹੈਂ।
ਕੋਊ ਦਾੜ੍ਹੇ ਹੀ ਉਖਾੜੈਂ ਮੂਛੈਂ ਪਾੜੈਂ ਝਾੜਨ ਜਿਉਂ
ਪੂੰਛੈਂ ਸੇਤ ਛਾੜੇਂ ਕੋਊ ਸਾੜੈਂ ਦਵਾ ਲਾਇ ਹੈਂ।
ਬਗਲੈਂ ਉਪਾਰੈਂ ਕੋਊ ਭੌਹੈਂ ਸੌਹੈਂ ਕੀ ਉਖਾਰੈਂ
ਨਾਸਕਾ ਕੋ ਛਰ ਹਾਥ ਮਾਥ ਪੈ ਚਲਾਇ ਹੈਂ।
ਸਿੱਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ,
ਹਾਏ ਵੇ ਕਸਾਈ ਰਹੇ ਸਿਖੀ ਗਊ ਘਾਇ ਹੈ।

ਏਸੇ ਸਮੇਂ ਵਿਚ ਸਿੱਖ ਜ਼ੁਲਮ ਨਾਲ ਟਾਕਰਾ ਕਰਦੇ ਮੁਗ਼ਲ ਸਲਤਨਤ ਨਾਲ ਲੋਹਾ ਲੈਂਦੇ, ਟੋਲਿਆਂ ਵਿਚ ਵਿਚਰਦੇ, ੧੨ ਮਿਸਲਾਂ ਦੇ ਰੂਪ ਵਿਚ ਸ਼ਕਤੀ ਨੂੰ ਸੰਗਠਿਤ

ਕਰਨ ਵਿਚ ਕਾਮਯਾਬ ਹੋ ਗਏ। ਫਿਰ ੧੭੯੯ ਵਿਚ ਸਿੱਖ ਰਾਜ ਵੀ ਸਥਾਪਤ ਹੋ ਗਿਆ ਪਰ ਧਰਮ ਤਾਂ ਦਿਸਦਾ ਨਹੀਂ ਸੀ ਬਸ ਸਰੂਪ ਹੀ ਸਿੱਖੀ ਵਾਲਾ ਸੀ। ਇਸ ਕਰ ਕੇ ਰਾਜ ਭਾਗ ਵੀ ਅੱਧੀ ਸਦੀ ਪਿੱਛੋਂ ਗੋਰੇ ਹਾਕਮਾਂ ਦੀ ਝੋਲੀ ਪਾ ਦਿੱਤਾ ਗਿਆ। ਗਿਆਨੀ ਕਰਤਾਰ ਸਿੰਘ ਹੈਡਗ੍ਰੰਥੀ ਦਰਬਾਰ ਸਾਹਿਬ ਨੇ ਲਿਖਿਆ ਹੈ :-

ਸਮੇਂ ਦੀ ਕੁਚਾਲ ਨੇ ਭੂਚਾਲ ਆਂਦਾ ਦੇਸ ਵਿਚ
ਸਿੰਘ ਨਾ ਸੰਭਾਲ ਸਕੇ ਰਾਜ ਸਾਜ ਭਾਰੀ ਸੀ।
ਭਾਰਾ ਹੈ ਸੀ ਰੋਗ ਸੋਗ ਫੁਟ ਮਾਰੇ ਕੁੱਟ ਕੁੱਟ
ਪੁਟ ਪੁਟ ਬਾਗ਼ ਸਤਿਲੁਜ ਬੀਚ ਡਾਰ ਸੀ।
ਡਾਰਾ ਸੀ ਗੁਆਂਢੀਆਂ ਨੇ ਜਲ ਆ ਬਿਸਾਲ ਸਾਰੇ
ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ
ਸਾਰਾ ਸੀ ਕਰਤਾਰ ਸਿੰਘਾ ਕਿਸੇ ਵੀ ਨਾ ਕਾਜ ਕੋਈ
ਚਲ ਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।

ਐਸੇ ਸਮੇਂ ਸਿੱਖੀ ਰਹੁ ਰੀਤ ਨੂੰ ਛਿੱਕੇ ਟੰਗ ਦਿੱਤਾ ਗਿਆ। ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਪ੍ਰਕਾਸ਼ ਕਰਨ, ਉਸ ਦਾ ਅਦਬ ਕਰਨ ਦੀ ਥਾਂ ਉਸ ਨੂੰ ਆਲੇ ਅਲਮਾਰੀਆਂ ਵਿਚ ਬੰਦ ਕਰ ਕੇ ਰੱਖ ਦਿੱਤਾ ਗਿਆ। ਮਹੰਤਾਂ ਤੇ ਸਾਹਿਬਜ਼ਾਦਿਆਂ ਨੇ ਆਪਣੀ ਪੂਜਾ ਕਰਵਾਉਣੀ ਸ਼ੁਰੂ ਕੀਤੀ ਤਾਂ ਗਿਆਨੀ ਕਰਤਾਰ ਸਿੰਘ ਜੀ ਲਿਖਦੇ ਹਨ :-

ਕਲਾ ਵਰਤਾਈ, ਮਹਾਰਾਜ ਨੇ ਜਗਾਈ ਜੋਤਿ
ਭੈਣੀ ਪਿੰਡ ਬੀਚ ਭਇਓ ਭਾਨ ਉਜਿਆਰਾ ਸੀ।

ਭਾਈ ਕਾਨ੍ਹ ਸਿੰਘ ਜੀ ਨੇ ਲਿਖਿਆ ਹੈ :-

ਸਿਖੀ ਬਾਗ ਖਿਜ਼ਾ ਜਦ ਗ੍ਰਸਿਆ
ਭਯੋ ਪਤ੍ਰ ਬਿਨ ਸਾਯਾ।
ਰੂਪ ਵਸੰਤ ਧਾਰ ਕੇ ਬਾਬਾ,
ਦਿਨ ਵਸੰਤ ਦੇ ਆਯਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਬਸੰਤ ਪੰਚਮੀ ਦੇ ਦਿਨ ੧੮੭੨ ਬਿ: (੧੮੧੬ ਈ:) ਨੂੰ ਰਾਈਆਂ ਵਿਖੇ ਬਾਬਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਘਰ ਪ੍ਰਗਟ ਹੋਏ। ਕਿਉਂਕਿ ਆਪ ਨੇ ਜਵਾਨੀ ਦੇ ਕੁਝ ਵਰ੍ਹੇ ਖ਼ਾਲਸਾ ਫ਼ੌਜ ਵਿਚ ਨੌਕਰੀ ਕੀਤੀ (੧੮੩੭-੪੫ ਈ:) ਸੋ ਜਨ-ਸਾਧਾਰਨ ਹੀ ਨਹੀਂ ਰੁਤਬਿਆਂ ਵਾਲੇ ਸਿੱਖ ਸਰਦਾਰਾਂ ਅੰਦਰ ਵੀ ਕਿੰਨੀ ਕੁ ਸਿੱਖੀ ਸੀ, ਆਪ ਜੀ ਨੂੰ ਭੁੱਲੀ ਹੋਈ ਨਹੀਂ ਸੀ। ਆਪ ਜੀ ਨੇ ਸ੍ਰੀ ਭੈਣੀ ਸਾਹਿਬ ਅਕਾਲ ਬੁੰਗੇ ਬੈਠ ਕੇ ਚਿੰਤਨ ਕੀਤਾ। ਆਪ ਜੀ ਨੇ ਭਜਨ ਬੰਦਗੀ ਕੀਤੀ ਤੇ ਦਸਵੇਂ ਪਾਤਸ਼ਾਹ ਦੀ ਸਿੱਖੀ ਨੂੰ ਮੁੜ ਸੁਰਜੀਤ ਕੀਤਾ। ਗੁਲਾਮਭੀਖ ਜਲੰਧਰੀ ਨੇ ਆਪਣੀ ਪੁਸਤਕ ਤਾਰੀਖ ਵਾਕਰੀ ਵਿਚ ਲਿਖਿਆ, "ਮੈਂ ਖ਼ੁਦ ਭੈਣੀ ਗਿਆ

ਔਰ ਦੇਖਾ। ਕੂਕਿਓਂ (ਨਾਮਧਾਰੀ ਸਿੱਖ) ਨੇ ਜੋ ਤਰੀਕਾ ਅਖ਼ਤਿਆਰ ਕੀਤਾ ਹੈ ਵੁਹ ਔਰ ਕੁਛ ਨਹੀਂ ਹੈ ਵੁਹ ਅਸਲ ਮਜ਼ਹਬ ਸਿਖੋਂ ਕਾ ਹੀ ਹੈ। ਔਰ ਉਸੇ ਉਨਹੋਂ ਨੇ ਦੋਬਾਰਾ ਰੌਨਕ ਦੀ ਹੈ। ਯਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕੇ ਪਰ ਚਲਤੇ ਹੈਂ।" ਅੰਗਰੇਜ਼ ਹਾਕਮਾਂ ਨੇ ੧੮੬੩ ਈ: ਤੋਂ ਸ੍ਰੀ ਸਤਿਗੁਰੂ ਜੀ ਤੇ ਨਾਮਧਾਰੀ ਸਿੱਖਾਂ ਦੀਆਂ ਸਰਗਰਮੀਆਂ ਦੀ ਘੋਖ ਪੜਤਾਲ ਕਰ ਕੇ ਕਲਮ-ਬੰਦ ਕਰਨੀ ਸ਼ੁਰੂ ਕੀਤੀ। ਉਹਨਾਂ ਨੂੰ ਗੁਰੂ ਰਾਮ ਸਿੰਘ ਪਹਿਲਾਂ ਗੁਰੂ ਨਾਨਕ ਦਾ ਅਵਤਾਰ ਲੱਗਾ ਤੇ ਫਿਰ ਸੂਰਬੀਰ ਗੁਰੂ ਗੋਬਿੰਦ ਸਿੰਘ ਦਾ ਜਾਂਨਸ਼ੀਨ ਲੱਗਾ : I see in the earlier that Ram Singh was looked upon as a successor or actual embodiment of Guru Nanak the saint. He is now the repressentative of Gobind, the warriar.

-J.W.Macnab
officiating commissioner Ambala
Nov. 1871.

ਮਾਸਟਰ ਤਾਰਾ ਸਿੰਘ ਨੇ ਸਿੱਖੀ ਦੇ ਢਹਿੰਦੀ ਕਲਾ ਵਲ ਜਾਣ ਬਾਰੇ ਲਿਖਿਆ ਹੈ,

ਜਿਸ ਵੇਲੇ ਸਿੱਖ ਰਾਜ ਗਿਆ ਤੇ ਸਿੱਖਾਂ ਨੂੰ ਸਖ਼ਤੀ ਨਾਲ ਦਬਾਇਆ ਗਿਆ, ਉਸ ਸਮੇਂ ਲਖਾਂ ਸਿੱਖ ਪਤਿਤ ਹੋ ਗਏ ਸਨ ਤੇ ਸਿੱਖਾਂ ਵਿਚ ਬਹੁਤ ਉਦਾਸੀ ਛਾ ਗਈ ਸੀ। ਇਉਂ ਪ੍ਰਤੀਤ ਹੋਣ ਲੱਗ ਪਿਆ ਕਿ ਸਿੱਖੀ ਆਖ਼ਰੀ ਦਮਾਂ 'ਤੇ ਹੈ। ਸਿੱਖ ਧਰਮ ਨੂੰ ਕਾਇਮ ਰੱਖਣ ਲਈ ਸਿੱਖੀ ਜਜ਼ਬਾ, ਸਿੱਖੀ ਅਣਖ ਤੇ ਸਿੱਖੀ ਧਰਮ ਉੱਤੇ ਨਿਸਚਾ ਹੋਣਾ ਜ਼ਰੂਰੀ ਹੈ। ਇਹ ਗੱਲਾਂ ਸਿੱਖ ਰਾਜ ਮਗਰੋਂ ਛੇਤੀ ਹੀ ਘੱਟ ਰਹੀਆਂ ਸਨ ਤੇ ਸਿੱਖ ਧਰਮ ਡਾਵੇਂ ਖ਼ਤਰੇ ਵਿਚ ਸੀ। ਸਿੱਖ ਮਹਾਤਮਾ ਪ੍ਰਚਾਰ ਕਰਦੇ ਸਨ ਪਰ ਉਹ ਸਿੱਖੀ ਨੂੰ ਸੁਰਜੀਤ ਨਹੀਂ ਕਰ ਸਕੇ। ਬਾਬਾ ਰਾਮ ਸਿੰਘ ਨੇ ਉਹ ਸਿੱਖੀ ਸ਼ੁਰੂ ਕੀਤੀ ਜਿਸ ਨੇ ਸਾਰੇ ਪੰਜਾਬ ਵਿਚ ਮੁੜ ਉਤਸ਼ਾਹ ਪੈਦਾ ਕੀਤਾ।"

ਇਸ ਦਾ ਪ੍ਰਭਾਵ ਐਨਾ ਪਿਆ ਕਿ ਪਿੰਡਾਂ ਦੇ ਪਿੰਡ ਸਿੱਖ ਬਣ ਗਏ। ਉਹਨਾਂ ਭਜਨ ਲੈ ਲਿਆ, ਅੰਮ੍ਰਿਤ ਛਕ ਲਿਆ। ਉਹ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਪਾਣੀ ਕਰ ਕੇ ਨਾਮ ਸਿਮਰਨ ਕਰਨ ਲੱਗੇ। ਮਾਸ ਸ਼ਰਾਬ ਵਲੋਂ ਉਹਨਾਂ ਪਿੱਠ ਕੀਤੀ। ਉਹਨਾਂ ਕੁੜੀਆਂ ਮਾਰਨ, ਵੇਚਣ, ਵੱਟਾ ਕਰਨ ਵਰਗੀਆਂ ਬੁਰਾਈਆਂ ਦਾ ਤਿਆਗ ਕੀਤਾ।

ਉਹਨਾਂ ਉਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਨੂੰ ਜੀ ਆਇਆਂ ਕਿਹਾ। ਉਹਨਾਂ ਨੇ ਅੰਗਰੇਜ਼ਾਂ ਦੀ ਗੁਲਾਮੀ ਵਿਰੁੱਧ ਕਮਰ-ਕੱਸੇ ਕਰ ਲਏ। ਉਹਨਾਂ ਨੇ ਗਊ ਗ਼ਰੀਬ ਦੀ ਰਾਖੀ ਲਈ ਲੱਕ ਬੰਨ੍ਹ ਲਿਆ। ਪ੍ਰਸਿੱਧ ਸਿੱਖ ਵਿਦਵਾਨ ਡਾਕਟਰ ਸ਼ੇਰ ਸਿੰਘ ਐਮ-ਏ, ਪੀ-ਐਚਡੀ ਸਿੱਖੀ ਤੋਂ ਦੂਰ ਜਾ ਚੁੱਕੇ ਇਕ ਪਿੰਡ ਦੀ ਮਿਸਾਲ ਦੇਂਦੇ ਹਨ ਕਿ ਉਸ ਵਿਚ ਕਿਵੇਂ ਤਬਦੀਲੀ ਆਈ :-

ਬਿਲਾਸਪੁਰ ਫ਼ਿਰੋਜ਼ਪੁਰ ਜ਼ਿਲੇ ਦਾ ਇਕ ਨਿਰੋਲ ਸਿੱਖੀ ਦੀ ਵਸੋਂ ਵਾਲਾ ਪਿੰਡ

ਹੈ। ਇਹ ਇਲਾਕਾ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੇ ਛੂਹ ਨਾਲ ਪਵਿੱਤਰ ਵੀ ਹੋ ਚੁੱਕਾ ਹੈ। ਪਤਾ ਨਹੀਂ ਕਿਨ੍ਹਾਂ ਕਾਰਨਾਂ ਕਰ ਕੇ ਸ੍ਰੀ ਗੁਰੂ ਸਾਹਿਬ ਦੇ ਸਮੇਂ ਤੋਂ ਪਿੱਛੋਂ ਸਿੱਖੀ ਵਲੋਂ ਇਹ ਇਲਾਕਾ ਸੌਂ ਗਿਆ ਸੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਵੀ ਉਥੋਂ ਤਕ ਕਾਇਮ ਨਹੀਂ ਸੀ ਰਿਹਾ। ਬਾਬਾ ਵਡਭਾਗ ਸਿੰਘ ਤੇ ਹੋਰ, ਬੇਦੀ ਬਾਵਿਆਂ ਦੇ ਪ੍ਰਚਾਰ ਤੋਂ ਵੀ ਇਹ ਦੁਰਾਡੇ ਹੀ ਸੀ। ਕਹਿੰਦੇ ਹਨ ਕਿ ਸਮਾਂ ਪਾ ਕੇ ਰੂੜੀ ਦੀ ਵੀ ਸੁਣੀ ਜਾਂਦੀ ਹੈ। ਹਿੰਦੂ ਅਸਰ ਹੇਠ ਆ ਕੇ ਜਦ ਲੋਕੀਂ ਸਿੱਖ ਅਖਵਾਣ ਦੀ ਥਾਂ ਆਪਣੇ ਆਪ ਨੂੰ ਜੱਟ ਹੀ ਸੱਦਦੇ ਸਨ, ਅਨੰਦ ਕਾਰਜ ਤਾਂ ਸੁਪਨੇ ਵਿਚ ਵੀ ਯਾਦ ਨਹੀਂ ਸੀ ਆਉਂਦਾ। ਭਜਨ ਬਾਣੀ ਵਲੋਂ ਤਾਂ ਬਿਲਕੁਲ ਅਵੇਸਲੇ ਹੋ ਗਏ ਸਨ। ਅਜਿਹੀ ਹਾਲਤ ਵਿਚ ਕਲਗੀਆਂ ਵਾਲੇ ਨੇ ਇਹਨਾਂ ਲੋਕਾਂ ਦੀ ਸਾਰ ਆਪਣੇ ਇਕ ਉੱਚੇ ਸਿੱਖ ਧਰਮ ਮਹਾਂਪੁਰਸ਼ ਮਹਾਰਾਜਾ ਬਾਬਾ ਰਾਮ ਸਿੰਘ ਜੀ ਰਾਹੀਂ ਲਈ। ਉਕਤ ਪਿੰਡ ਵਿਚ ਵੀ ਇਹਨਾਂ ਚਰਨ ਪਾਏ। ਮੇਰੇ ਪੜਦਾਦਾ ਜੀ ਉਹਨਾਂ ਵਡਭਾਗਿਆਂ ਵਿਚੋਂ ਸਨ ਜਿਨ੍ਹਾਂ ਇਸ ਪਿੰਡ ਵਿਚੋਂ ਬਾਬਾ ਰਾਮ ਸਿੰਘ ਜੀ ਦੇ ਜਥੇ ਵਿਚੋਂ ਅੰਮ੍ਰਿਤ ਪਾਨ ਕੀਤਾ ਤੇ ਸਿੰਘ ਸਜ ਕੇ ਜਹਾਜ਼ੇ ਚੜ੍ਹੇ। ਉਹਨਾਂ ਦੇ ਪੁੱਤਰ ਪੋਤਰਿਆਂ ਉੱਤੇ ਵੀ ਮਿਹਰ ਹੋਈ। ਉਧਰੋਂ ਮੇਰੇ ਮਾਤਾ ਪਿਤਾ ਦੇ ਭਰਾਵਾਂ ਨੇ ਇਹਨਾਂ ਹੀ ਮਹਾਂਪੁਰਸ਼ਾਂ ਤੋਂ ਅੰਮ੍ਰਿਤ ਪਾਨ ਕੀਤਾ ਸੀ।

ਡਾਕਟਰ ਪ੍ਰਦੁਮਨ ਸਿੰਘ ਨੇ ਉਸ ਸਮੇਂ ਨਾਮਧਾਰੀ ਸਿੱਖਾਂ ਦੀ ਗਿਣਤੀ ਦੱਸ ਲੱਖ ਲਿਖੀ ਹੈ। ਕੋਈ ਸੱਤ ਲੱਖ ਲਿਖਦਾ ਹੈ। ਇਹ ਗਿਣਤੀ-ਮਿਣਤੀ ਇਹ ਭੁਲੇਖਾ ਨਹੀਂ ਰਹਿਣ ਦਿੰਦੀ ਕਿ ਸਤਿਗੁਰੂ ਰਾਮ ਸਿੰਘ ਨੇ ਸਤਿਗੁਰੂ ਗੋਬਿੰਦ ਸਿੰਘ ਦੀ ਮੁਰਝਾ ਚੁੱਕੀ ਸਿੱਖੀ ਫੁਲਵਾੜੀ 'ਤੇ ਮੁੜ ਬਹਾਰ ਆਂਦੀ।

ਆਪ ਜੀ ਨੇ ਸਿੱਖਾਂ ਵਿਚ ਗੁਰਮਤਿ ਦੇ ਸੋਮੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਆਦਰ ਸਤਿਕਾਰ ਕਰਨਾ ਹੀ ਨਹੀਂ ਉਸ ਦਾ ਪਾਠ ਕਰਨਾ ਵੀ ਸਿਖਾਇਆ। ਸਿੱਖਾਂ ਨੂੰ ਹੁਕਮ ਕੀਤਾ ਕਿ ਆਪਣੇ ਬੱਚੀ ਬੱਚਿਆਂ ਨੂੰ ਗੁਰਮੁਖੀ ਅੱਖਰ ਪੜ੍ਹਾਉਣ ਹੋਸ਼ ਆਉਣ ਦੇ ਨਾਲ। ਆਪ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਪਹਿਲੀ ਵਾਰ ਛਪਾਈ ਲਈ ਆਫਤਾਬ ਪ੍ਰੈਸ ਦੇ ਮਾਲਕ ਸਰਦਾਰ ਬੂਟਾ ਸਿੰਘ ਨੂੰ ਟੁੰਬਿਆ ਤੇ ਉਸ ਦੀ ਮਦਦ ਕੀਤੀ। ਆਪ ਜੀ ਦੇ ਅਰੰਭੇ ਸਿੱਖੀ ਪ੍ਰਚਾਰ ਦੇ ਅਸਰ ਕਾਰਨ ਆਪ ਜੀ ਨੂੰ ਇਸ ਤਰ੍ਹਾਂ ਸਮਝਿਆ :-

ਵਿਸਯ ਆਗਨਿ ਕਰ ਤਪਤ ਰਿਦੇ
ਜਿਨ ਨਾਮਾਮ੍ਰਿਤ ਦੇ ਠਾਰੇ।
ਗੁਰੁ ਮਤ ਦੇ ਅਨੁਰਾਗੀ ਕੀਤੇ
ਪਾਮਰ ਪਾਪੀ ਭਾਰੇ।
ਭੰਗ ਸ਼ਰਾਬ ਅਫੀਮ ਛੁਡਾ ਕੇ
ਨਸ਼ਾ ਪ੍ਰੇਮ ਦਾ ਦਿੱਤਾ।
ਮੰਗ ਖਾਣ ਨੂੰ ਖੰਡਣ ਕੀਤਾ

ਦੱਸ ਧਰਮ ਦਾ ਕਿੱਤਾ ।
ਛੁਟ ਈਰਖਾ ਵੈਰ ਭਾਵ
ਅਰ ਨਫ਼ਰਤ ਮਨੋ ਹਟਾਈ ।
ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ
ਕਰ ਸਿੱਖਾਂ ਚਿਤ ਵਸਾਈ ।
ਬਾਲ ਅਵਸਥਾ ਵਿਚ ਵ੍ਰਿਜੇਸ਼ ਨੇ
ਅਦਭੁਤ ਮੂਰਤ ਕੀਨੀ ,
ਸਿਰ ਤੇ ਖੰਡਾ ਹਥ ਸਿਮਰਨੀ
ਚੜ੍ਹਿਆ ਬਾਂਕੀ ਚੀਨੀ ।

(ਭਾਈ ਕਾਨ੍ਹ ਸਿੰਘ ਨਾਭਾ)

ਸੋ ਸਿੱਖ, ਹਿੰਦੂ, ਮੁਸਲਮਾਨ ਤੇ ਇਸਾਈ ਵਿਦਵਾਨਾਂ ਦੀਆਂ ਰਾਵਾਂ ਪੜ੍ਹ ਕੇ, ਉਸ ਸਮੇਂ ਦੇ ਸਿੱਖਾਂ ਦੀ ਜੀਵਨ-ਜਾਚ ਨੂੰ ਨਾਮਧਾਰੀ ਸਿੱਖਾਂ ਵਿਚ ਅੱਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਛਤਰ-ਛਾਇਆ ਹੇਠ ਰੂਪਮਾਨ ਹੋਇਆ ਵੇਖ ਕੇ ਇਹ ਸਮਝਣਾ ਕੋਈ ਔਖਾ ਨਹੀਂ ਲਗਦਾ ਕਿ ਅੱਜ ਦੀ ਸਿੱਖੀ ਵਾਲੀ ਰੀਤ ਸ੍ਰੀ ਸਤਿਗੁਰੂ ਰਾਮ ਸਿੰਘ ਦੀ ਬਚਾਈ ਤੇ ਪ੍ਰਚਾਰੀ ਪ੍ਰਸਾਰੀ ਸਿੱਖੀ ਹੈ । ਭਾਵੇਂ ਅੱਜ ਸਾਰੇ ਸਿੱਖਾਂ ਦਾ ਬਾਣਾ ਤੇ ਮਰਿਆਦਾ ਉਹਨਾਂ ਅਨੁਕੂਲ ਨਹੀਂ ਰਹੀ ਪਰ ਫੁਲਵਾੜੀ ਉਹਨਾਂ ਦੀ ਹੀ ਹੈ ।

# ਸਤਿਗੁਰੂ ਰਾਮ ਸਿੰਘ ਦਾ ਸਿੱਖਿਆ ਦਰਸ਼ਨ

ਸਿੱਖਿਆ ਮਨੁੱਖ ਨੂੰ ਚੰਗੇ ਬਣਾਉਣ ਵਿਚ ਸਹਾਈ ਹੁੰਦੀ ਹੈ। ਦਰਸ਼ਨ ਸਿੱਖਿਆ ਨੂੰ ਸੇਧ ਦੇਣ ਲਈ ਸਿਧਾਂਤ ਪੇਸ਼ ਕਰਦਾ ਹੈ। ਸਰਕਾਰਾਂ ਸਿੱਖਿਆ ਸਿਧਾਂਤਾਂ ਨੂੰ ਆਪਣੇ ਲਾਭ ਹਿਤ ਘੜਦੀਆਂ ਹਨ ਤੇ ਲਾਗੂ ਕਰਦੀਆਂ ਹਨ। ਅੰਗਰੇਜ਼ਾਂ ਨੇ ਜਿਸ ਤਰ੍ਹਾਂ ਲੋਕਾਂ ਨੂੰ ਸਿੱਖਿਆ ਦੇਣੀ ਚਾਹੀ, ਉਸ ਬਾਰੇ ਸ੍ਰੀ ਸਤਿਗੁਰੁ ਰਾਮ ਸਿੰਘ ਜੀ ਨੂੰ ਕੋਈ ਭੁਲੇਖਾ ਨਹੀਂ ਸੀ। ਸੋ ਉਹਨਾਂ ਉੱਚਾ ਸੁੱਚਾ ਮਨੁੱਖ ਸਿਰਜਣ ਲਈ ਸਿੱਖਿਆ ਦਰਸ਼ਨ ਦਿੱਤਾ।

ਭਾਰਤੀ ਦਰਸ਼ਨ ਮਨੁੱਖ ਨੂੰ ਅਧਿਆਤਮਕ ਜ਼ਿੰਦਗੀ ਦੀਆਂ ਸਿੱਖ਼ਰਾਂ ਛੋਹਣ ਲਈ ਦਾਰਸ਼ਨਿਕ ਸੂਝ ਦੇਂਦਾ ਹੈ। ਭਾਰਤੀ ਸਿੱਖਿਆ ਸਿਧਾਂਤ ਉਸੇ ਅਨੁਸਾਰ ਜੀਵਨ ਜਿਉਣ ਦੀਆਂ ਜੁਗਤਾਂ ਦੱਸਦੇ ਹਨ। ਮੁਸਲਮਾਨਾਂ ਨੇ ਆਪਣੇ ਰਾਜ ਸਮੇਂ ਮਕਤਬ ਤੇ ਮਦਰੱਸੇ ਖੋਲ੍ਹ ਕੇ ਆਪਣੇ ਤਰੀਕੇ ਦੀ ਧਾਰਮਿਕਤਾ ਦ੍ਰਿੜ੍ਹਾਉਣੀ ਸ਼ੁਰੂ ਕੀਤੀ।

ਅੰਗਰੇਜ਼ਾਂ ਨੇ ਭਾਰਤ ਉੱਤੇ ਸ਼ਾਸਨ ਕਰਨਾ ਸ਼ੁਰੂ ਕੀਤਾ ਤਾਂ ਪਹਿਲਾਂ ਪਹਿਲ ਸੀਮਿਤ ਪੱਧਰ ਉੱਤੇ ਪੜ੍ਹਾਈ ਦਾ ਪ੍ਰਬੰਧ ਕੀਤਾ। ੧੮੧੩ ਈ: ਵਿਚ ਈਸਟ ਇੰਡੀਆ ਕੰਪਨੀ (ਜੋ ਅੰਗਰੇਜ਼ਾਂ ਦੀ ਸੀ ਤੇ ਰਾਜ ਕਰਦੀ ਸੀ) ਨੇ ਇਸ ਉੱਤੇ ਪੁਨਰ ਵਿਚਾਰ ਕੀਤੀ ਅਤੇ ਭਾਰਤੀਆਂ ਨੂੰ ਸਿੱਖਿਆ ਦੇਣ ਦੀ ਸਰਕਾਰ ਦੀ ਜ਼ੁੰਮੇਵਾਰੀ ਸਮਝੀ।

ਇਸ ਬਾਰੇ ੧੮੩੫ ਈ: ਵਿਚ ਪੂਰਬੀ ਤੇ ਪੱਛਮੀ ਵਿਚਾਰਵਾਨਾਂ ਨੇ, ਲਾਰਡ ਮੈਕਾਲੇ ਜੋ ਕਿ ਕਾਨੂੰਨੀ ਮਾਹਿਰ ਮੈਂਬਰ ਸੀ, ਦੀ ਹਾਜ਼ਰੀ ਵਿਚ ਇਕ ਬੈਠਕ ਵਿਚ ਫੈਸਲੇ ਲਏ ਕਿ ਕੀ ਪੜ੍ਹਾਇਆ ਜਾਏ, ਅੰਗਰੇਜ਼ੀ, ਅਰਬੀ ਜਾਂ ਸੰਸਕ੍ਰਿਤ ? ਲਾਰਡ ਮੈਕਾਲੇ ਨੇ ਪੜ੍ਹਾਈ ਸੰਬੰਧੀ ੨ ਫ਼ਰਵਰੀ, ੧੮੩੫ ਨੂੰ ਆਪਣੀਆਂ ਦਲੀਲਾਂ ਦਿੱਤੀਆਂ ਕਿ ਕੇ ਵਲ ਅੰਗਰੇਜ਼ੀ ਨੂੰ ਮਹਾਨਤਾ ਦਿੱਤੀ ਜਾਏ। ਇਸ ਦੇ ਹੱਕ ਵਿਚ ਉਸ ਦੀ ਦਲੀਲ ਸੀ ਕਿ ਪੜ੍ਹਾਈ ਰਾਹੀਂ ਲੋਕਾਂ ਦੀ ਇਕ ਐਸੀ ਜਮਾਤ ਤਿਆਰ ਹੋਵੇ ਜਿਹੜੀ ਖ਼ੂਨ ਤੇ ਰੰਗ-ਨਸਲ ਵਲੋਂ ਭਾਰਤੀ ਹੋਵੇ ਪਰ ਉਸ ਦੇ ਸੁਹਜ, ਸੁਆਦ, ਰਾਵਾਂ, ਚਰਿੱਤਰ ਤੇ ਸੂਝ ਸਮਝ ਅੰਗਰੇਜ਼ੀ ਹੋਵੇ। ਇਸ ਦਾ ਇਹ ਮਤਲਬ ਸੀ ਕਿ ਉਹ ਅੰਗਰੇਜ਼ ਰਾਜ ਦੀ ਵਫ਼ਾਦਾਰ ਅੰਗਰੇਜ਼ ਭਗਤ ਭਾਰਤੀਆਂ ਦੀ ਜਮਾਤ ਤਿਆਰ ਕਰਨਾ ਚਾਹੁੰਦਾ ਸੀ। ਤਦ ਵਕਤੀ ਗਵਰਨਰ ਜਨਰਲ ਲਾਰਡ ਵਿਲਿਅਮ ਬੈਂਟਿੰਕ ਨੇ ੧੮੩੫ ਈ: ਵਿਚ ਹੀ ਮੈਕਾਲੇ ਦੇ ਕਹੇ ਨੂੰ ਪ੍ਰਵਾਨਗੀ ਦੇ ਦਿੱਤੀ ਅਤੇ ਅੰਗਰੇਜ਼ਾਂ ਨੇ ਆਪਣੀ ਮਰਜ਼ੀ ਦੀ ਪੜ੍ਹਾਈ ਲਈ ਸਕੂਲ ਖੋਲ੍ਹੇ। ਇੰਜ ਉਹਨਾਂ ਦੀ ਅੰਗਰੇਜ਼ੀ ਪੜ੍ਹੇ ਲਿਖੇ, ਭਾਰਤੀ

ਨੌਕਰਾਂ ਦੀ ਲੋੜ ਪੂਰੀ ਹੋਣ ਲੱਗੀ ।

ਇਹ ਸਿਰਫ਼ ਭਾਰਤੀਆਂ ਨੂੰ ਅੰਗਰੇਜ਼ੀ ਭਾਸ਼ਾ ਪੜ੍ਹਾ ਕੇ ਅਮੀਰ, ਸਮਝਦਾਰ ਬਣਾਉਣ ਲਈ ਨਹੀਂ ਕੀਤਾ ਗਿਆ ਸਗੋਂ ਜ਼ਿਹਨੀ ਗ਼ੁਲਾਮ ਬਣਾਉਣ ਲਈ ਕੀਤਾ ਗਿਆ । ਏਸੇ ਕਾਰਨ ਲਾਰਡ ਮੈਕਾਲੇ ਨੇ ੧੮੩੬ ਈ: ਵਿਚ ਆਪਣੇ ਪਿਤਾ ਨੂੰ ਇਕ ਚਿੱਠੀ ਵਿਚ ਲਿਖਿਆ ਕਿ ਮੈਂ ਨਵੇਂ ਸਿੱਖਿਆ ਸਿਧਾਂਤ ਦੇ ਕੇ ਇਸਾਈਅਤ ਲਈ ਐਡਾ ਵੱਡਾ ਕੰਮ ਕੀਤਾ ਹੈ ਜੋ ਕਈ ਵਰ੍ਹਿਆਂ ਵਿਚ ਨਾ ਚਰਚ ਤੇ ਨਾ ਮਿਸ਼ਨਰੀਆਂ ਕਰ ਸਕਣਗੀਆਂ ।

ਸੋ ਅੰਗਰੇਜ਼ੀ ਸਰਕਾਰ ਦੀ ਸੋਚ ਦਾ ਹਮਲਾ ਕੇਵਲ ਭਾਸ਼ਾ ਉੱਤੇ ਹੀ ਨਹੀਂ ਸੀ ਸਗੋਂ ਅਸਿੱਧੇ ਤੌਰ ਉੱਤੇ ਧਰਮ ਅਤੇ ਸਭਿਆਚਾਰ ਉਤੇ ਵੀ ਸੀ । ਉਹ ਤਾਂ ਪੜ੍ਹਾ ਲਿਖਾ ਕੇ ਕਾਲੇ ਅੰਗਰੇਜ਼ ਤੇ ਇਸਾਈ ਬਣਾਉਣਾ ਚਾਹੁੰਦੇ ਸਨ, ਜਿਸ ਵਿਚ ਉਹ ਕਾਮਯਾਬ ਹੋ ਗਏ । ਜਦ ਪੰਜਾਬ ਉੱਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਗਿਆ ਤਾਂ ਉਹਨਾਂ ਏਥੇ ਵੀ ਉਸੇ ਨੀਤੀ ਨਾਲ ਕੰਮ ਕੀਤਾ । ਸਤਿਗੁਰੂ ਰਾਮ ਸਿੰਘ ਜੀ ਨੇ ਉਹਨਾਂ ਦੀ ਅਸਿੱਧੀ ਮਾਰ ਨੂੰ ਪਛਾਣ ਲਿਆ ਅਤੇ ਆਪਣਾ ਸਿੱਖਿਆ ਦਰਸ਼ਨ ਦਿੱਤਾ ਜਿਹੜਾ ਆਪਣੇ ਸ਼ਾਨਾਮੱਤੇ ਪਿਛੋਕੜ ਨਾਲ ਜੋੜਦਾ ਸੀ ।

ਇਸ ਤਰ੍ਹਾਂ ਦਾ ਹਮਲਾ ਹਰ ਹਮਲਾਵਰ ਕਰਦਾ ਰਿਹਾ ਹੈ । ਸਾਡੇ ਧਰਮ, ਭਾਸ਼ਾ, ਸਭਿਆਚਾਰ ਉੱਤੇ ਹਮਲਾ । ਏਸੇ ਹਮਲੇ ਦਾ ਭਾਰਤ ਦੀ ਜਨਤਾ 'ਤੇ ਪ੍ਰਭਾਵ ਪਹਿਲੇ ਪਾਤਸ਼ਾਹ ਸਤਿਗੁਰੂ ਨਾਨਕ ਦੇਵ ਜੀ ਨੇ ਵੀ ਵੇਖਿਆ ਸੀ । ਉਹਨਾਂ ਨੂੰ ਸਾਫ਼ ਨਜ਼ਰ ਆ ਰਿਹਾ ਸੀ :-

ਖ੍ਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ।
ਸ੍ਰਿਸਟਿ ਸਭ ਇਕ ਵਰਨ ਹੋਈ
ਧਰਮ ਕੀ ਗਤਿ ਰਹੀ ।　　　　(ਮਹਲਾ ੧)

ਜਿਨ੍ਹਾਂ ਦੀ ਇੱਜ਼ਤ ਅਣਖ ਦੇ ਸੋਹਿਲੇ ਕਿਸੇ ਗਾਉਣੇ ਸਨ ਉਹਨਾਂ ਨੇ ਤਾਂ ਆਪ ਮੁਸਲਮਾਨ ਹਾਕਮਾਂ ਦੀ ਬੋਲੀ ਤੇ ਵੇਸਭੂਸ਼ਾ ਅਪਣਾ ਲਈ ਸੀ । ਉਹਨਾਂ ਨੀਲੇ ਕੱਪੜੇ ਪਾਉਣੇ ਸ਼ੁਰੂ ਕਰ ਦਿੱਤੇ ਸਨ । ਤੁਰਕਾਂ ਤੇ ਪਠਾਣਾਂ ਵਾਂਗ ਰਹਿਣਾ ਸ਼ੁਰੂ ਕਰ ਦਿੱਤਾ ਸੀ । ਘਰ-ਘਰ ਵਿਚ ਮੀਆਂ-ਮੀਆਂ ਕਹਿਣ ਦਾ ਰਿਵਾਜ ਸ਼ੁਰੂ ਹੋ ਗਿਆ ਸੀ । ਭਾਰਤੀ ਭਾਸ਼ਾਵਾਂ ਹਿੰਦੀ, ਪੰਜਾਬੀ, ਸੰਸਕ੍ਰਿਤ ਆਦਿ ਅਪਣਾਉਣ ਦੀ ਥਾਂ ਬੇਗਾਨੀ ਭਾਸ਼ਾ ਅਰਬੀ, ਫਾਰਸੀ ਪੜ੍ਹਨੀ ਸ਼ੁਰੂ ਕਰ ਦਿੱਤੀ ਸੀ । ਉਹਨਾਂ ਆਪਣੇ ਆਸ਼ਰਮਾਂ ਦੀ ਥਾਂ ਮਕਤਬ ਤੇ ਮਦਰੱਸਿਆਂ ਵਲ ਮੂੰਹ ਕਰ ਲਿਆ ਸੀ । ਤਾਂ ਹੀ ਪਹਿਲੇ ਪਾਤਸ਼ਾਹ ਨੇ ਆਪਣੀ ਬਾਣੀ ਵਿਚ ਲਿਖਿਆ :-

ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ।
ਘਰਿ ਘਰਿ ਮੀਆ ਸਭਨਾਂ ਜੀਆਂ
ਬੋਲੀ ਅਵਰ ਤੁਮਾਰੀ ।

ਆਪ ਜੀ ਨੇ ਧਰਤਿ ਲੁਕਾਈ ਨੂੰ ਸੋਧਣ ਲਈ ਉਦਾਸੀਆਂ ਕੀਤੀਆਂ। ਇਥੋਂ ਦੇ ਅਧਿਆਤਮਕ ਆਗੂਆਂ ਨੂੰ ਲੋਕਾਂ ਵਿਚ ਵਿਚਰ ਕੇ, ਨਿਰਭੈ ਹੋ ਕੇ ਹੱਕ ਸਚ ਦਾ ਸੰਦੇਸ਼ ਦੇਣ ਲਈ ਪ੍ਰੇਰਨਾ ਦਿੱਤੀ।

ਸਤਿਗੁਰੂ ਰਾਮ ਸਿੰਘ ਜੀ ਪਾਤਸ਼ਾਹੀ ਬਾਰ੍ਹਵੀਂ ਨੇ ਅੰਗਰੇਜ਼ ਰਾਜ ਸਮੇਂ ਜਿਥੇ ਉਹਨਾਂ ਦੇ ਰਾਜਨੀਤਕ ਮਨਸੂਬੇ ਤਹਿਸ-ਨਹਿਸ ਕਰਨ ਲਈ ਭਾਰਤੀਆਂ ਨੂੰ ਸੁਸਿਖਿਅਤ ਤੇ ਸੰਗਠਿਤ ਕੀਤਾ, ਉੱਥੇ ਇਹਨਾਂ ਨੂੰ ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਕਰਨ ਦਾ ਹੁਕਮ ਕੀਤਾ। ਇਹ ਬਾਈਕਾਟ ਸਿੱਖਿਆ ਦਾ ਬਾਈਕਾਟ ਨਹੀਂ ਸੀ। ਪੜ੍ਹਨ ਲਈ ਤਾਂ ਉਹਨਾਂ ਵਾਰ-ਵਾਰ ਹੁਕਮ ਕੀਤਾ। ਉਹਨਾਂ ਨੇ ਅਨਪੜ੍ਹਤਾ ਦੇ ਖਿਲਾਫ਼ ਭਾਵਨਾ ਭਰੀ। ਉਹਨਾਂ ਨੇ ਬਾਣੀ ਪੜ੍ਹਨ ਦਾ ਹੁਕਮ ਕੀਤਾ। ਆਪ ਜੀ ਦੇ ੧੮੬੩ ਈ: ਦੇ ਰਹਿਤਨਾਮੇ ਵਿਚ ਲਿਖਿਆ ਹੈ :

"ਬਾਣੀ ਪੜ੍ਹਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ।"

ਇਸ ਵਿਚੋਂ ਦੋ ਵਿਚਾਰ ਨਿਕਲਦੇ ਹਨ। ਇਕ ਤਾਂ ਇਹ ਕਿ ਪੜ੍ਹਨ ਦਾ ਹੁਕਮ ਹੈ ਕੇਵਲ ਸੁਣ ਕੇ ਹੀ ਨਹੀਂ ਸਾਰ ਲੈਣਾ। ਦੂਜਾ ਕੇਵਲ ਪੁਰਸ਼ਾਂ ਲਈ ਹੀ ਇਹ ਹੁਕਮ ਨਹੀਂ ਬੀਬੀਆਂ ਨੂੰ ਵੀ ਪੜ੍ਹਨ ਲਈ ਹੁਕਮ ਹੈ। ਪੁਰਸ਼ਾਂ ਨੇ ਜੋ ਬਾਹਰ ਆਪਣੇ ਜੀਵਨ ਨੂੰ ਬਾਣੀ ਅਨੁਸਾਰ ਢਾਲ ਕੇ ਆਪਣਾ ਕਿਰਦਾਰ ਉਚਾ ਕਰਨਾ ਹੈ ਤਾਂ ਬੀਬੀਆਂ ਨੇ ਸਿੱਖੀ ਦੇ ਭਵਿੱਖਤ ਨੂੰ ਸੇਧ ਦੇਣੀ ਹੈ। ਬੱਚਿਆਂ ਨੂੰ ਉਹਨਾਂ ਨੇ ਕੁੱਛੜ ਬਿਠਾ ਕੇ, ਬਾਣੀ ਸੁਣਾ ਕੇ ਚੰਗਿਆਈ ਦਾ ਮੁੱਢ ਬੰਨ੍ਹਣਾ ਹੈ। ਤੇ ਕੁਝ ਵੱਡੇ ਹੋ ਕੇ ਉਹਨਾਂ ਬੱਚਿਆਂ ਹੀ ਧਰਤੀ ਉੱਤੇ ਸੁਆਹ ਖਿਲਾਰ ਕੇ ਪੈਂਤੀ ਅੱਖਰੀ ਲਿਖਣੀ ਸ਼ੁਰੂ ਕਰਨੀ ਹੈ ਤੇ ਫੇਰ ਤਖ਼ਤੀ ਉਤੇ ਪੂਰਨਿਆਂ ਉੱਤੇ ਲਿਖਣਾ ਹੈ। ਇਕ ਪੜ੍ਹੀ ਲਿਖੀ ਬੀਬੀ ਸਾਰੇ ਪਰਵਾਰ ਨੂੰ ਚੰਗਾ ਬਣਾ ਸਕਦੀ ਹੈ। ਚੰਗਾ ਮਨੁੱਖ ਸਿਰਜਣਾ ਸ੍ਰੀ ਸਤਿਗੁਰੂ ਜੀ ਦੇ ਸਿੱਖਿਆ ਦਰਸ਼ਨ ਦਾ ਮੂਲ ਹਿੱਸਾ ਸੀ।

ਆਪ ਜੀ ਨੂੰ ੧੮੭੨ ਈ: ਵਿਚ ਅੰਗਰੇਜ਼ ਹਾਕਮ ਪ੍ਰਦੇਸ਼ ਲੈ ਗਏ। ਉਥੋਂ ਆਪ ਨੇ ਆਪਣੀ ਸਾਧ ਸੰਗਤ ਤੇ ਹਰ ਭਾਰਤੀ ਦੇ ਭਲੇ ਲਈ ਹੁਕਮਨਾਮੇ ਲਿਖੇ। ਉਹਨਾਂ ਵਿਚ ਥਾਂ ਪਰ ਥਾਂ ਆਪ ਨੇ ਪੜ੍ਹਨ ਲਈ ਪ੍ਰੇਰਨਾ ਦਿੱਤੀ। ਆਪ ਨੇ ਲਿਖਿਆ :

—ਸਭ ਨੂੰ ਕੁੜੀ ਮੁੰਡੇ ਨੂੰ ਅਖਰ ਪੜਾਇ ਦੇਣੇ ਗੁਰਮੁਖੀ।

—ਹੋਰ ਇਕ ਸਿੰਘ ਨੇ ਐਸਾ ਲਿਖਾ ਹੈ ਮੇਰੇ ਤੇ ਬਾਣੀ ਕੰਠ ਨਹੀਂ ਹੁੰਦੀ। ਗੁਰੂ ਜੀ ਨੇ ਬੀ ਹੁਕਮ ਦਿੱਤਾ ਸੀ ਅਖਰ ਪੜਨੇ ਦਾ। ਸੋ ਇਕ ਸਿੱਖ ਨੇ ਅਰਜ਼ ਕੀਤੀ ਗੁਰੂ ਜੀ ਮੇਰੇ ਤੋਂ ਅਖਰ ਨਹੀਂ ਪੜ੍ਹ ਹੁੰਦੇ, ਮੈਨੂੰ ਆਉਂਦੇ ਨਹੀਂ। ਗੁਰੂ ਜੀ ਨੇ ਕਹਾ ਅਛਾ ਸਿੱਖਾ! ਤੂ ਏਸ ਜਗ੍ਹਾ ਇਕ ਪਥਰ ਹਮੇਸਾਂ ਸਿਟ ਜਾਇਆ ਕਰ ਤਾਂ ਉਹ ਸਿਖ ਲਗਾ ਇਕ ਪਥਰ ਹਮੇਸ਼ਾ ਸਿਟਣ ਤਾਂ ਪਥਰ ਦਾ ਢੇਰ ਲਗ ਗਇਆ ਤਾਂ ਗੁਰੂ ਜੀ ਨੇ ਕਿਹਾ ਇਕ ਇਕ ਅੱਖਰ ਸਿੱਖੇ ਜੇ ਹਮੇਸ਼ਾਂ ਤਾਂ ਅਖਰ ਸਿੱਖੇ। ਪਥਰਾਂ ਦੇ ਸਿਟਣ ਤੇ ਐਡਾ ਢੇਰ ਲਗਾਇਆ ਸੋ ਅਖਰ ਪੜ੍ਹ ਗਇਆ। ਸੋ ਖਾਲਸਾ ਜੀ ਜੇ ਇਕ ਦੁਇ

ਤੁਕਾ ਨਿਤ ਕੰਠ ਕਰਨਗੇ। ਬਹੁਤ ਬਾਣੀ ਕੰਠ ਹੋਇ ਜਾਊਗੀ।

ਜਦੋਂ ਬਾਣੀ ਕੰਠ ਹੋ ਜਾਊਗੀ ਤਾਂ ਉਹ ਮਨਾਂ ਵਿਚ ਵੀ ਵਸ ਜਾਏਗੀ। ਮਨਾਂ ਵਿਚ ਵਸ ਜਾਏਗੀ ਤਾਂ ਸਭ ਦੇ ਬੋਲ ਮਧੁਰ ਬਚਨ ਬਣ ਜਾਣਗੇ ਕੋਈ ਮੰਦਾ ਫਿੱਕਾ ਨਹੀਂ ਬੋਲੇਗਾ। ਸਗੋਂ ਮਨ ਐਸਾ ਬਣ ਜਾਏਗਾ ਕਿ ਹੋਰਾਂ ਦੇ ਬੋਲ ਕਬੋਲ ਸਹਿਣਾ ਉਸ ਨੂੰ ਦੁਖੀ ਨਹੀਂ ਕਰੇਗਾ, ਉਹ ਆਪ ਖ਼ੁਦ ਮਨ, ਬਚਨ ਹੀ ਨਹੀਂ ਕਰਮ ਵੀ ਸ਼ੁਭ ਕਰੇਗਾ।

ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਿਆ ਦਰਸ਼ਨ ਨੇ ਐਸੀ ਜੁਗਤੀ ਦਿੱਤੀ ਜਿਹੜੀ ਨਾ ਭੈ ਦੇਂਦੀ ਹੈ, ਨਾ ਭੈ ਮੰਨਦੀ ਹੈ। ਉਹਨਾਂ ਦੀ ਸਿੱਖਿਆ ਦਾ ਇਕ ਸਿਰਾ ਸੰਸਾਰਕ ਸ਼ੁੱਧਤਾ ਨਾਲ ਜੁੜਦਾ ਹੈ ਦੂਜਾ ਮਨ ਨੂੰ ਮਲੀਨ ਹੋਣ ਤੋਂ ਬਚਾਉਂਦਾ ਹੈ। ਆਤਮਕ ਸ਼ੁੱਧੀ ਵਲ ਕਦਮ ਵਧਾਉਂਦਾ ਹੈ।

ਸਰੀਰਕ ਸ਼ੁੱਧਤਾ ਲਈ ਅੰਮ੍ਰਿਤ ਵੇਲੇ ਉਠ ਕੇ ਜੰਗਲ ਮੈਦਾਨ ਜਾ ਕੇ, ਦਾਤਨ ਕਰ ਕੇ, ਸਣੇਕੇਸੀ ਇਸ਼ਨਾਨ ਕਰਨਾ ਹੈ। ਇਸ ਨਾਲ ਸੁਸਤੀ ਦੂਰ ਹੁੰਦੀ ਹੈ ਤੇ ਚੁਸਤੀ ਆਉਂਦੀ ਹੈ ਪਰ ਉਦਮ ਕਰਨਾ ਹੀ ਇਸ ਨੂੰ ਅੱਗੇ ਤੋਰਦਾ ਹੈ। ਫਿਰ ਸ਼ੁਧਤਾ ਖਾਣ ਵਿਚ ਵੀ ਹੈ। ਆਪ ਨੇ ਨਾਮਧਾਰੀ ਸਿੱਖਾਂ ਨੂੰ ਅਫੀਮ, ਭੰਗ, ਪੋਸਤ, ਸ਼ਰਾਬ, ਮਾਸ ਨਾ ਖਾਣ ਪੀਣ ਦੀ ਸਿੱਖਿਆ ਦਿੱਤੀ। ਉਂਜ ਵੀ ਸੁੱਚ ਸੋਧ ਰੱਖਣ ਦੀ ਸਿੱਖਿਆ ਉਦਮ, ਝੂਠ ਤੇ ਅਲਮਲ ਖਾਣ ਤੋਂ ਬਚਣ ਨਾਲ ਜੁੜੀ ਹੋਈ ਹੈ।

ਆਤਮਕ ਸ਼ੁਧੀ ਲਈ ਨਾਮ ਜਪਣਾ ਹੀ ਸਹਾਈ ਹੁੰਦਾ ਹੈ। ਸ੍ਰੀ ਸਤਿਗੁਰੂ ਜੀ ਦਾ ਬਾਣੀ ਕੰਠ ਕਰਨੀ, ਪੜ੍ਹਨੀ ਅਸਿੱਧੇ ਰੂਪ ਵਿਚ ਨਾਮ ਜਪਣ ਲਈ ਪ੍ਰੇਰਨਾ ਹੀ ਹੈ। ਬਾਣੀ ਐਸਾ ਮਿਸ਼ਰੀ ਦਾ ਪਹਾੜ ਹੈ, ਅੰਮ੍ਰਿਤ ਦਾ ਸਾਗਰ ਹੈ ਜਿਸ ਦਾ ਸੁਆਦ ਚੱਖਿਆਂ ਸੁਆਦ-ਸੁਆਦ ਹੋ ਜਾਈਦਾ ਹੈ। ਚੌਥੇ ਪਦ ਨੂੰ ਪ੍ਰਾਪਤ ਕਰਨ ਵਾਲਾ ਸਿਧ ਸਾਧਕ ਦੂਜਿਆਂ ਦੀਆਂ ਮਨੋਕਾਮਨਾਵਾਂ ਤਾਂ ਪੂਰੀਆਂ ਕਰ ਹੀ ਸਕਦਾ ਹੈ। ਉਸ ਦੇ ਅੰਦਰ ਦੀ ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ। ਉਹ ਪ੍ਰਭੂ ਦੇ ਰੰਗ ਵਿਚ ਰਾਜ਼ੀ ਰਹਿੰਦਾ ਹੈ। ਉਸ ਦੀ ਆਤਮਾ ਬਲਵਾਨ ਹੋ ਜਾਂਦੀ ਹੈ। ਉਸ ਨੂੰ ਮੌਤ ਤੋਂ ਭੈ ਨਹੀਂ ਆਉਂਦਾ। ਉਸ ਨੂੰ ਕਾਮ ਸਤਾਉਂਦਾ ਨਹੀਂ। ਉਹ ਕਿਸੇ ਉੱਤੇ ਕ੍ਰੋਧ ਨਹੀਂ ਕਰਦਾ। ਉਸ ਨੂੰ ਸੰਸਾਰ ਦੀ ਕਿਸੇ ਵਸਤੂ, ਰਿਸ਼ਤੇ ਨਾਲ ਕੀ ਮੋਹ ਹੋਣਾ ਹੈ। ਆਪਣੀ ਜ਼ਿੰਦਗੀ ਨਾਲ ਵੀ ਮੋਹ ਨਹੀਂ ਰਹਿੰਦਾ। ਏਸੇ ਕਰ ਕੇ ਉਹ ਕਿਸੇ ਚੀਜ਼ ਨੂੰ ਪ੍ਰਾਪਤ ਕਰਨ ਲਈ ਕਿਸੇ ਲੋਭ ਲਾਲਚ ਦਾ ਸ਼ਿਕਾਰ ਨਹੀਂ ਹੁੰਦਾ ਪਰ ਇਹ ਵੀ ਨਹੀਂ ਹੁੰਦਾ ਕਿ ਸਤਿਗੁਰੂ ਦੇ ਜਿਹੜੇ ਸਿੱਖਾਂ ਨੇ ਕਾਮ, ਕ੍ਰੋਧ, ਲੋਭ, ਮੋਹ ਨੂੰ ਵਸ ਵਿਚ ਕਰ ਲਿਆ ਹੋਵੇ, ਉਹ ਹੰਕਾਰ ਦੀਆਂ ਬੇੜੀਆਂ ਵਿਚ ਜਕੜੇ ਗਏ ਹੋਣ ਕਿਉਂਕਿ ਸਤਿਗੁਰੂ ਜੀ ਦੇ ਸਿਰਜੇ ਸਿੱਖਿਆ ਦਰਸ਼ਨ ਉੱਤੇ ਅਮਲ ਕਰਨ ਨਾਲ ਉਸ ਨੂੰ ਸੋਝੀ ਆ ਚੁੱਕੀ ਹੁੰਦੀ ਹੈ ਕਿ ਹੰਕਾਰ ਚੰਗੇ ਹੋਣ ਦਾ ਵੀ ਹੋ ਸਕਦਾ ਹੈ, ਇਸ ਤੋਂ ਵੀ ਬਚਣ ਦੀ ਲੋੜ ਹੈ। ਸੋ ਪੰਜੇ ਉਸ ਦੇ ਵਸ ਹੋ ਜਾਂਦੇ ਹਨ। ਐਸੇ ਵਿਅਕਤੀ ਨੂੰ ਝੂਠ ਬੋਲਣ ਦੀ ਲੋੜ ਰਹਿ ਹੀ ਨਹੀਂ ਜਾਂਦੀ।

ਸਮਾਜਕ ਤੌਰ ਉੱਤੇ ਦਕਿਆਨੂਸੀ ਰਸਮਾਂ-ਰਿਵਾਜਾਂ ਤੋਂ ਪੱਲਾ ਛੁਡਾਉਣਾ ਸਤਿਗੁਰੂ ਜੀ ਦੀ ਸਿੱਖਿਆ ਦਾ ਹੀ ਹਿੱਸਾ ਹੈ। ਮਨੁੱਖੀ ਸਮਾਜ ਵਿਚ ਇਸਤਰੀ ਵਿਚਾਰੀ ਹੀ ਸਮਝੀ ਜਾਂਦੀ ਸੀ। ਉਹ ਐਨੀ ਸੁੱਧ ਬੁੱਧ ਭੁੱਲ ਚੁੱਕੀ ਸੀ ਕਿ ਉਹ ਇਸਤਰੀ ਆਪਣੇ ਆਪ ਨੂੰ, ਆਪਣੇ ਵਰਗੀਆਂ ਨੂੰ ਨਫ਼ਰਤ ਕਰਦੀ ਸੀ। ਸਮਾਜ ਵਿਚ ਉਹ ਸੰਪਤੀ ਤੇ ਜਿਨਸ ਬਣ ਗਈ ਸੀ, ਜੇ ਕੁੜੀ ਜੰਮੇ, ਉਸ ਨੂੰ ਜੰਮਦੀ ਨੂੰ ਮਾਰ ਦਿੱਤਾ ਜਾਏ, ਵੇਚਿਆ ਜਾਏ, ਵੱਟਾ ਕੀਤਾ ਜਾਏ ਜਾਂ ਉਹ ਵਿਧਵਾ ਦਾ ਜੀਵਨ ਗੁਜ਼ਾਰੇ। ਇਸਤਰੀ ਨੂੰ ਵੀ ਉਸ ਦੀ ਪੀੜ ਨਹੀਂ ਸੀ ਹੁੰਦੀ ਪਰ ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਥੋਦੇ ਰਸਮਾਂ-ਰਿਵਾਜਾਂ ਵਿਚੋਂ ਕੱਢਿਆ। ਕੁੜੀਆਂ ਮਾਰਨ, ਵੇਚਣ, ਵੱਟਾ ਕਰਨ ਤੇ ਦਾਜ ਲੈਣ ਦੇਣ ਵਿਰੁੱਧ ਸਿੱਖਿਆ ਦਿੱਤੀ। ਵਿਧਵਾ ਵਿਆਹ ਦੀ ਰੀਤ ਤੋਰੀ। ਇਸਤਰੀ ਸਿੱਖਿਆ ਉੱਤੇ ਜ਼ੋਰ ਦਿੱਤਾ। ਪਹਿਲੀ ਵਾਰ ਉਸ ਨੂੰ ਅੰਮ੍ਰਿਤ ਛਕਾ ਕੇ ਅਹਿਸਾਸ ਕਰਾਇਆ ਕਿ ਉਹ ਵੀ ਮਨੁੱਖ ਨਾਲ ਸਹਿਯੋਗ ਕਰ ਕੇ, ਮਨੁੱਖ ਨੂੰ ਚੰਗੇ ਬਣਾਉਣ ਵਿਚ ਸਹਾਈ ਹੋ ਸਕਦੀ ਹੈ।

ਮਨੁੱਖੀ ਕਦਰਾਂ-ਕੀਮਤਾਂ ਦਾ ਗਿਆਨ ਸਹਿਜੇ ਹੀ ਜਾਂਦਾ ਹੈ। ਜਦੋਂ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਚਿੰਤਨ ਵਿਚ ਆਏ ਸਿੱਖਿਆ ਦਰਸ਼ਨ ਦਾ ਘੋਖਵੀਂ ਨਜ਼ਰ ਨਾਲ ਅਧਿਐਨ ਕੀਤਾ ਜਾਂਦਾ ਹੈ, ਉਸ ਉੱਤੇ ਅਮਲ ਕਰਨ ਨਾਲ ਉਸ ਚੰਗੇ ਮਨੁੱਖ ਦੀ ਸਿਰਜਨਾ ਹੋ ਜਾਂਦੀ ਹੈ ਜੋ ਦੂਜਿਆਂ ਲਈ ਮਿਸਾਲ ਬਣਦਾ ਹੈ। ਐਸੀ ਮਿਸਾਲ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਿਆ ਦਰਸ਼ਨ ਉੱਤੇ ਅਮਲ ਕਰਨ ਵਾਲੇ ਨਾਮਧਾਰੀ ਸਿੱਖ ਸਨ ਤੇ ਅੱਜ ਵੀ ਹਨ।

# ਕੰਤ ਮਿਲਿਓ ਮੇਰੋ ਸਭੁ ਦੁਖ ਜੋਹਿਓ

ਭਾਰਤੀ ਸਮਾਜਕ ਢਾਂਚੇ ਅਨੁਸਾਰ ਇਸਤਰੀ ਪਰਾਇਆ ਧਨ ਹੈ । ਉਹ ਧਨ ਜਿੰਨਾ ਚਿਰ ਮਾਪਿਆਂ ਦੇ ਘਰ ਰਹਿੰਦਾ ਹੈ, ਉਹਨਾਂ ਨੂੰ ਫ਼ਿਕਰ-ਚਿੰਤਾ ਬਣੀ ਰਹਿੰਦੀ ਹੈ। ਮਾਪੇ ਉਸ ਨੂੰ, ਉਸ ਦੇ ਸੁਆਮੀ ਘਰ ਭੇਜ ਕੇ ਸੁਰਖਰੂ ਹੋ ਜਾਂਦੇ ਹਨ। ਇਸਤਰੀ ਵੀ ਆਪਣੇ ਆਪ ਨੂੰ ਆਪਣੇ ਸੁਆਮੀ-ਪਤੀ ਨੂੰ ਪ੍ਰਾਪਤ ਕਰ ਕੇ ਸੁਖੀ ਮਹਿਸੂਸ ਕਰਦੀ ਹੈ । ਗੁਰੂ ਅਰਜਨ ਦੇਵ ਜੀ ਦੀ ਬਾਣੀ ਅਨੁਸਾਰ ਉਸ ਦੀ ਭਾਵਨਾ ਹੁੰਦੀ ਹੈ :-

ਕੰਤੁ ਮਿਲਿਓ ਮੇਰੋ ਸਭੁ ਦੁਖੁ ਜੋਹਿਓ ।  (ਮਹਲਾ ੫)

ਕੰਤ ਨੂੰ ਮਿਲਿਆਂ ਨਾਰ ਤਾਂ ਨਿਸਚਿੰਤ ਹੋ ਸਕਦੀ ਹੈ ਪਰ ਭਤਾਰ ਦੀ ਜ਼ੁੰਮੇਵਾਰੀ ਵਧ ਜਾਂਦੀ ਹੈ। ਉਸ ਨੇ ਹੀ ਅਹਿਸਾਸ ਕਰਨਾ ਹੁੰਦਾ ਹੈ ਕਿ ਉਸ ਦੀ ਜੀਵਨ-ਸਾਥਣ ਭਰੇ ਪੂਰੇ ਪਰਵਾਰ ਨੂੰ ਛੱਡ ਕੇ ਆਈ ਹੈ। ਉਥੇ ਉਸ ਨੂੰ ਅਮਿਣਵਾਂ ਪਿਆਰ ਮਿਲਿਆ ਹੋਵੇਗਾ । ਉਹ ਮਾਪਿਆਂ ਦੀ ਲਾਡਲੀ ਰਹੀ ਹੋਵੇਗੀ । ਉਹ ਸਖੀਆਂ ਸਹੇਲੀਆਂ ਦੀ ਗਰਬ ਸਹੇਲੀ ਹੋ ਸਕਦੀ ਹੈ । ਸੁਆਮੀ ਕੋਲ ਆ ਕੇ ਉਸ ਨੂੰ ਦੁਖ ਤਕਲੀਫ਼ ਨਾ ਹੋਵੇ । ਆਪਣੇਪਨ ਦੀ ਘਾਟ ਮਹਿਸੂਸ ਨਾ ਹੋਵੇ ।

ਉਸ ਦੇ ਮਾਪਿਆਂ ਨੇ ਉਸ ਨੂੰ ਦੂਜੇ ਨੰਬਰ 'ਤੇ ਰੱਖਿਆ ਹੋ ਸਕਦਾ ਹੈ। ਉਹਨਾਂ ਦੀ ਭਾਵਨਾ ਹੋ ਸਕਦੀ ਹੈ ਕਿ ਉਸ ਨੇ ਸਹੁਰੇ ਚਲੀ ਜਾਣਾ ਹੈ, ਨਾ ਕਮਾ ਕੇ ਖੁਆਉਣਾ ਹੈ, ਨਾ ਪਕਾ ਕੇ। ਸੋ ਉਹ ਪੁੱਤਰਾਂ ਵਲ ਵੱਧ ਧਿਆਨ ਦੇ ਸਕਦੇ ਹਨ। ਉਹ ਪੁੱਤਰਾਂ ਨੂੰ ਚੰਗੀ ਖੁਰਾਕ ਦੇਂਦੇ ਹੋਣਗੇ । ਉਹਨਾਂ ਰਾਹੀਂ ਉਹਨਾਂ ਦੀ ਪੜ੍ਹਾਈ ਉੱਤੇ ਰੱਜਵਾਂ ਖ਼ਰਚਾ ਕੀਤਾ ਜਾਂਦਾ ਹੋਵੇਗਾ। ਸਲਾਹ ਵੀ ਉਹਨਾਂ ਨਾਲ ਹੀ ਕੀਤੀ ਜਾਂਦੀ ਹੋ ਸਕਦੀ ਹੈ। ਇਸ ਨੂੰ ਕਿਤੇ ਹੱਸਣ-ਖੇਡਣ ਉਤੇ, ਕਿਸੇ ਨਾਲ ਗੱਲਬਾਤ ਕਰਨ ਉੱਤੇ ਭਰਾਵਾਂ ਦੀ ਡਾਂਟ-ਡਪਟ ਵੀ ਸਹਿਣੀ ਪੈਂਦੀ ਹੋ ਸਕਦੀ ਹੈ। ਹੋ ਸਕਦਾ ਹੈ ਉੱਥੇ ਇਹ ਨਿੱਤ ਦੀ ਟੋਕਾ-ਟਾਕੀ ਕਰ ਕੇ ਵਿਚਾਰੀ ਜਿਹੀ ਬੁਝੀ-ਬੁਝੀ, ਉਦਾਸ, ਪ੍ਰੇਸ਼ਾਨ ਰਹੀ ਹੋਵੇ । ਉਹ ਕੇਵਲ ਕੰਤ ਘਰ ਜਾ ਕੇ ਸੁਖ ਮਾਣਨ ਦੇ ਸੁਪਨੇ ਲੈਂਦੀ, ਇਹ ਸੋਚਦੀ ਰਹੀ ਹੋਵੇ ਕਿ ਉਸ ਦਾ ਛੇਤੀ ਵਿਆਹ ਕੀਤਾ ਜਾਏ ਤਾਂ ਕਿ ਉਹ ਏਦੂੰ ਚੰਗੀ ਜ਼ਿੰਦਗੀ ਜੀਅ ਸਕੇ ਪਰ ਇਹ ਚੰਗਾ ਤਾਂ ਕੰਤ ਨੇ ਹੀ ਰੱਖਣਾ ਹੈ। ਉਸ ਨੇ ਹੀ ਉਸ ਦੀਆਂ ਆਸਾਂ ਦੇ ਬੂਟੇ ਨੂੰ ਪਾਣੀ ਦੇਣਾ ਹੈ ਤਾਂ ਕਿ ਉਸ ਦੇ ਫੁੱਲ ਅਣਖਿੜੇ, ਅੱਧ-ਖਿੜੇ, ਮਹਿਕ-ਵਿਹੂਣੇ ਨਾ ਰਹਿਣ ।

ਉਹ ਕਿਸੇ ਭਰੇ-ਭੁਕੰਨੇ, ਰੱਜੇ-ਪੁੱਜੇ ਪਰਵਾਰ ਵਿਚੋਂ ਵੀ ਆਈ ਹੋ ਸਕਦੀ ਹੈ। ਜਿੱਥੇ ਉਸ ਨੂੰ ਹੱਥੀਂ ਛਾਵਾਂ ਹੁੰਦੀਆਂ ਰਹੀਆਂ ਹੋਣ। ਜਿੱਥੇ ਉਹ ਕੋਠੀਆਂ ਵਿਚ ਰਹਿੰਦੀ ਤੇ ਕਾਰਾਂ ਵਿਚ ਸੈਰ ਕਰਦੀ ਰਹੀ ਹੋਵੇ। ਉਸ ਦੇ ਹੁਕਮ ਵਿਚ ਨੌਕਰਾਂ-ਚਾਕਰਾਂ ਦਾ ਅਮਲਾ ਫੈਲਾ ਰਿਹਾ ਹੋਵੇ। ਘਰ ਉਹਨਾਂ ਸੁਵਿਧਾਵਾਂ ਦੀ ਮਿਕਦਾਰ ਘੱਟ ਵੀ ਹੋ ਸਕਦੀ ਹੈ ਪਰ ਜੇ ਉਸ ਨੂੰ ਰੱਜਵਾਂ ਪਿਆਰ ਮਿਲੇ ਤਾਂ ਉਹ ਸੁਖੀ ਰਹਿ ਸਕਦੀ ਹੈ, ਉਹ ਉਹ ਭਾਵਨਾ ਰੱਖ ਸਕਦੀ ਹੈ, 'ਹਭੇ ਸਾਕ ਕੂੜਾਵੇ ਡਿਠੇ ਹਉ ਪਲੈ ਤੈਡੈ ਲਾਗੀ' (ਮਹਲਾ ੫)

ਉਹ ਆਪਣੇ ਪੇਕੇ ਘਰ ਕੁਝ ਵੀ ਹੋਵੇ, ਰਾਣੀ ਸਹੁਰੇ ਘਰ ਆ ਕੇ ਆਪਣੇ ਕੰਤ ਦੀ ਹੀ ਕਹਾਏਗੀ। ਉਹ ਇਹ ਕਹਿ ਸਕਦੀ ਹੈ ਕਿ 'ਕੰਤ ਪਕਰਿ ਹਮ ਕੀਨੀ ਰਾਣੀ' (ਗੁਰੂ ਅਰਜਨ)। ਇਹ ਕੰਤ ਨੇ ਧਿਆਨ ਰੱਖਣਾ ਹੈ ਕਿ ਉਹ ਪਰਜਾ ਨਾ ਬਣੇ, ਨਾ ਨੌਕਰਾਣੀ ਬਣੇ ਸਗੋਂ ਰਾਣੀ ਹੀ ਰਹੇ।

ਪਤੀ, ਪਤਨੀ ਨੂੰ ਵਸਤੂ ਨਾ ਸਮਝੇ, ਭੋਗ ਦੀ ਵਸਤੂ। ਉਹ ਉਸ ਨੂੰ ਜਿਉਂਦੀ ਜਾਗਦੀ ਜੀਵਨ ਸਾਥਣ ਸਮਝੇ। ਉਹ ਸਮਝੇ ਕਿ ਉਹ ਆਪ ਦੁਖ ਦਰਦ ਨੂੰ ਮਹਿਸੂਸ ਕਰਦੀ ਹੈ ਤੇ ਉਸ ਦਾ ਦੁਖ ਦਰਦ ਵੰਡਾ ਸਕਦੀ ਹੈ। ਉਸ ਦੀਆਂ ਜ਼ੁੰਮੇਵਾਰੀਆਂ ਦੀ ਸਾਂਝੀਦਾਰ ਹੋ ਸਕਦੀ ਹੈ।

ਪਤੀ ਕੋਲ ਆ ਕੇ ਵੀ ਕਈ ਵਾਰ ਪਤਨੀ ਨੂੰ ਉਸ ਦਾ ਬਣਦਾ ਹੱਕ ਨਹੀਂ ਮਿਲਦਾ। ਉਹ ਸੜਦੀ ਕ੍ਰਿਝਦੀ ਰਹਿੰਦੀ ਹੈ, ਦੁਖੀ ਪ੍ਰੇਸ਼ਾਨ ਰਹਿੰਦੀ ਹੈ। ਜਦ ਉਹ ਆਪਣਾ ਕੋਈ ਨਹੀਂ ਸਮਝਦੀ ਜਿਸ ਨੂੰ ਆਪਣੀ ਦੁਖ ਭਰੀ ਵਿਥਿਆ ਸੁਣਾ ਸਕੇ ਤਾਂ ਉਹ ਜਾਂ ਤਾਂ ਆਪ ਵਿਗੜ ਜਾਂਦੀ ਹੈ ਜਾਂ ਆਤਮ-ਘਾਤ ਕਰ ਲੈਂਦੀ ਹੈ ਜਾਂ ਫਿਰ ਇਕੱਲੀ ਪਹਾੜ ਵਰਗੀ ਜ਼ਿੰਦਗੀ ਕੱਟਣ ਲਈ ਮਜਬੂਰ ਹੋ ਜਾਂਦੀ ਹੈ।

ਵਿਗੜੀ ਹੋਈ ਔਰਤ ਨਾ ਘਰ ਚਾਰ ਦੀਵਾਰੀ ਦੀ ਕੈਦ ਵਿਚ ਰਹਿੰਦੀ ਹੈ, ਨਾ ਮਾਣ ਮਰਯਾਦਾ ਦੀ। ਉਸ ਲਈ ਖਾਣ ਪੀਣ ਦਾ ਪ੍ਰਹੇਜ਼ ਨਹੀਂ ਰਹਿੰਦਾ, ਉਹ ਸ਼ਰਾਬ, ਸਿਗਰਟ ਅਤੇ ਹੋਰ ਨਸ਼ਿਆਂ ਵਿਚ ਗਲਤਾਨ ਰਹਿੰਦੀ ਹੈ। ਕਲੱਬਾਂ ਦੇ ਅਜ਼ਾਦ ਖ਼ਿਆਲ ਲੋਕ ਉਸ ਦੇ ਸੰਗੀ-ਸਾਥੀ ਬਣਦੇ ਹਨ। ਓਪਰੇ ਮਰਦ ਉਸ ਨੂੰ ਸੁਖਾਉਂਦੇ ਹਨ। ਇਹ ਕੰਮ ਉਹ ਮੱਤ-ਬੁੱਧ ਸੰਭਾਲ ਚੁਕੇ ਆਪਣੇ ਬੱਚਿਆਂ ਨੂੰ ਘਰ ਛੱਡ ਕੇ ਵੀ ਕਰਦੀ ਹੈ ਪਰ ਕੀ ਇਸ ਦੇ ਪਿੱਛੇ ਅਚੇਤ ਵਿਚ ਦਿੱਤੇ ਉਸ ਦੇ ਓਸ ਕੰਤ ਦਾ ਤਾਂ ਹੱਥ ਨਹੀਂ ਜਿਸ ਨੇ ਉਸ ਨੂੰ ਅਜ਼ਾਦੀ ਦਿੱਤੀ ਹੈ। ਜਾਂ ਜਿਸ ਨੇ ਉਸ ਨੂੰ ਆਪਣੇ ਨਵੇਂ ਰੰਗ-ਢੰਗ ਦੀ ਸੰਗਤ ਲਈ ਤਿਆਰ ਕਰਨ ਲਈ ਸਾਊ, ਸਰੀਫ਼, ਸ਼ੁਧ ਸ਼ਾਕਾਹਾਰੀ ਪਰਵਾਰ ਵਿਚੋਂ ਆਈ ਨੂੰ ਮਾਸ, ਮੱਛੀ, ਆਂਡੇ ਰਿੰਨ੍ਹਣ-ਬਣਾਉਣ ਲਈ ਮਜਬੂਰ ਕੀਤਾ ਹੈ ਜਾਂ ਉਸ ਨੂੰ ਸ਼ਰਾਬ ਪਿਆਉਣ ਲਈ ਤਿਆਰ ਕੀਤਾ ਹੈ ਜਾਂ ਫਿਰ ਆਪ ਉਸ ਨੂੰ ਕਲੱਬਾਂ ਵਿਚ ਲੈ ਕੇ ਗਿਆ ਹੈ ਤੇ ਫਿਰ ਉਸ ਦੇ ਸਾਹਮਣੇ ਬੇਗਾਨੀ ਔਰਤ ਨਾਲ ਨੇੜ ਪੈਦਾ ਕੀਤਾ ਹੈ। ਉਦੋਂ ਭਾਵੇਂ ਉਸ ਨੇ ਆਪਣਾ ਟੌਹਰ ਵਿਖਾਉਣ ਲਈ ਕੀਤਾ ਹੋਵੇ ਪਰ ਹੁਣ ਤਾਂ ਸਿਰੋਂ ਪਾਣੀ ਲੰਘ ਗਿਆ ਹੈ ਤੇ ਦਰਿਆਵਾਂ ਦੇ

ਵਹਿਣ ਬਦਲ ਗਏ ਹਨ ।

ਇਸ ਤਰ੍ਹਾਂ ਦੀ ਵਿਗੜੀ ਹੋਈ ਔਰਤ ਤਾਂ ਸ਼ਾਇਦ ਦੁਨੀਆ ਨੂੰ ਸ਼ਰਮਸਾਰ ਕਰਨਾ ਚਾਹੁੰਦੀ ਹੋਵੇ ਪਰ ਆਪ ਲੱਜ ਸ਼ਰਮ ਦੀ ਮਾਰੀ ਔਰਤ ਆਪਣੇ ਆਪ ਨੂੰ ਖ਼ਤਮ ਕਰ ਬੈਠਦੀ ਹੈ । ਉਹ ਲੱਭਦੀ ਹੈ ਇਕਾਂਤ ਭਾਵੇਂ ਪਲ ਭਰ ਦੀ ਹੀ ਮਿਲੇ । ਘਰਦਿਆਂ ਨੂੰ ਪਤਾ ਓਦੋਂ ਲੱਗਦਾ ਹੈ ਜਦ ਉਹਨਾਂ ਦੇ ਸਾਹਮਣੇ ਜਿਉਂਦਾ ਸਿਵਾ ਬਲਦਾ ਹੈ। ਤੇਲ ਪਾ ਕੇ ਸੜਨ ਅਤੇ ਡੁੱਬ ਮਰਨ ਦੀਆਂ ਦੁਰਘਟਨਾਵਾਂ ਸੁਣ ਹੀ ਲਈ ਦੀਆਂ ਹਨ । ਕੋਈ ਸੁਖੀ ਔਰਤ ਇੰਜ ਨਹੀਂ ਕਰਦੀ । ਸੁਖੀ ਉਸ ਨੂੰ ਰੱਖਣਾ ਹੁੰਦਾ ਹੈ ਕੰਤ ਨੇ ਜੋ ਗ਼ੈਰ-ਜ਼ਿੰਮੇਵਾਰਾਨਾ ਵਿਹਾਰ ਕਰਦਾ ਹੈ ।

ਕੰਮ ਦੀ ਸਤਾਈ ਔਰਤ ਕਈ ਵਾਰ ਤਾਂ ਉਸ ਘਰ ਦੀਆਂ ਦਹਿਲੀਜ਼ਾਂ ਮੁੜ ਲੰਘ ਆਉਂਦੀ ਹੈ ਜਿਥੇ ਉਹ ਪਰਾਇਆ ਧਨ ਸੀ । ਮਾਪੇ ਵੀ ਮਜਬੂਰੀ ਵਸ ਉਸ ਨੂੰ ਪਨਾਹ ਦੇਂਦੇ ਹਨ । ਕੀ ਕਰਨ ਆਂਦਰਾਂ ਦਾ ਸਾਕ ਜੁ ਹੋਇਆ । ਉੱਥੇ ਬੈਠੀ ਉਹ ਆਪਣੇ ਕੰਤ ਕੋਲ ਛੱਡ ਕੇ ਆਏ ਬੱਚਿਆਂ ਨੂੰ ਮਿਲਣ ਲਈ ਵੀ ਬਿਹਬਲ ਹੋਈ ਰਹਿੰਦੀ ਹੈ ਪਰ ਕੰਤ ਤਾਂ ਪੱਥਰ ਹੋ ਗਿਆ ਹੁੰਦਾ ਹੈ, ਸਿਲ-ਪੱਥਰ । ਕੰਤ ਨੂੰ ਨਾਰ ਤੋਂ ਵੱਖ ਕਰਦਾ ਹੈ ਕੰਤ ਦਾ ਲਾਲਚ, ਉਸ ਦਾ ਹੰਕਾਰ ਤੇ ਉਸ ਦੇ ਐਬ ।

ਲਾਲਚੀ ਕੰਤ ਆਪਣੀ ਜੀਵਨ ਸਾਥਣ ਦੇ ਹੁਸਨ ਜਆਨੀ ਨੂੰ ਮਾਣਨ ਦਾ ਲਾਲਚ ਨਹੀਂ ਕਰਦਾ । ਨਾ ਲਾਲਚ ਕਰਦਾ ਹੈ ਉਸ ਦੇ ਗੁਣਾਂ ਦੀ ਕਦਰ ਕਰਨ ਦਾ, ਚੰਗੇ ਖ਼ਾਨਦਾਨ ਨੇਕ ਚਾਲ-ਚਲਣ ਦਾ, ਸਾਊ ਸੁਭਾ ਦਾ । ਉਹ ਲਾਲਚ ਕਰਦਾ ਹੈ ਉਸ ਦੇ ਮਾਪਿਆਂ ਦੇ ਧਨ-ਪਦਾਰਥ ਦਾ, ਕਾਰਾਂ-ਕੋਠੀਆਂ ਦਾ, ਜ਼ਮੀਨ-ਜਾਇਦਾਦ ਦਾ ਕਿ ਉਸ ਵਿਚੋਂ ਉਸ ਨੂੰ ਕੀ ਮਿਲਦਾ ਹੈ । ਜੇ ਲੜਕੀ ਦੇ ਮਾਪੇ ਗ਼ਰੀਬ ਹਨ ਤਾਂ ਉਹਨਾਂ ਨੂੰ ਨਿਚੋੜਨ ਦਾ । ਕਈ ਤਾਂ ਮਾਪਿਆਂ ਦੀ ਕੱਲੀ-ਕਾਰੀ ਕੁੜੀ ਨਾਲ ਵਿਆਹ ਵੀ ਜਾਇਦਾਦ ਦੇ ਲਾਲਚ ਨੂੰ ਕਰਦੇ ਹਨ । ਇਹ ਭੁੱਖ ਉਸ ਦੀ ਮਾਂ ਨੂੰ ਵੀ ਹੋ ਸਕਦੀ ਹੈ, ਭੈਣ ਨੂੰ ਵੀ ਕਿ ਦਾਜ ਵਿਚ ਕੀ ਲਿਆਈ ਹੈ । ਜੇ ਨਹੀਂ ਲਿਆਈ ਤਾਂ ਸਹੇ ਮਾਰ, ਭਨਾਵੇ ਹੱਡ, ਰਹੇ ਗੋਲੀ ਬਣ ਕੇ ਜਾਂ ਫਿਰ ਬਲੀ ਚੜ੍ਹ ਜਾਵੇ ਦਾਜ ਦੀ ।

ਹੰਕਾਰ ਕੰਤ ਕਰ ਬੈਠਦਾ ਹੈ ਮਨੁੱਖ ਹੋਣ ਦਾ ਤੇ ਸਮਝਦਾ ਹੈ ਕਿ ਔਰਤ ਉਸ ਦੀ ਦਾਸੀ ਹੈ, ਪੈਰ ਦੀ ਜੁੱਤੀ । ਭਾਵੇਂ ਉਹ ਉਸ ਤੋਂ ਵੱਧ ਪੜ੍ਹੀ ਲਿਖੀ ਹੋਵੇ, ਚੰਗੀ ਨੌਕਰੀ 'ਤੇ ਲੱਗੀ ਹੋਵੇ, ਜ਼ਿਆਦਾ ਤਨਖ਼ਾਹ ਲਿਆਉਂਦੀ ਹੋਵੇ ਜਾਂ ਵਪਾਰ ਵਿਚ ਉਸ ਦਾ ਹੱਥ ਵਟਾਉਂਦੀ ਹੋਵੇ । ਸਮਾਜਕ ਤੇ ਰਾਜਨੀਤਕ ਤੌਰ 'ਤੇ ਉਸ ਤੋਂ ਸਿਰਕੱਢ ਹੋਵੇ । ਉਹ ਉਸ ਨੂੰ ਆਪਣੇ ਤੋਂ ਨੀਵੀਂ ਸਮਝਦਾ ਹੈ । ਕਈ ਗ਼ਰੀਬ ਵਿਚਾਰੀਆਂ ਸਾਰਾ ਦਿਨ ਚਾਹ ਵੇਚ ਕੇ, ਸਬਜ਼ੀ ਦੀ ਰੇੜ੍ਹੀ ਲਾ ਕੇ ਜਾਂ ਮਿਹਨਤ ਮਜ਼ਦੂਰੀ ਕਰ ਕੇ ਰਾਤੀਂ ਸ਼ਰਾਬੀ ਪਤੀ ਦੀਆਂ ਗਾਲ੍ਹਾਂ ਵੀ ਖਾਂਦੀਆਂ ਹਨ, ਮਾਰ ਵੀ ਖਾਂਦੀਆਂ ਹਨ ਤੇ ਉਹ ਸ਼ਰਾਬ ਲਈ ਉਹਨਾਂ ਤੋਂ ਪੈਸੇ ਖੋਹ ਕੇ ਵੀ ਲੈ ਜਾਂਦੇ ਹਨ । ਕੈਸਾ ਫ਼ਰਜ ਨਿਭਾਇਆ ਜਾਂਦਾ ਹੈ ਕੰਤ ਵਲੋਂ ।

ਪੁਰਸ਼ ਪ੍ਰਧਾਨ ਸਮਾਜ ਹੈ, ਉਹ ਇਸਤਰੀ ਨੂੰ ਤਾਂ ਪਤੀਬ੍ਰਤਾ ਰੱਖਣਾ ਚਾਹੁੰਦਾ ਹੈ

ਪਰ ਆਪ ਇਸਤਰੀ ਗਾਮੀ ਬਣਨੋਂ ਨਹੀਂ ਸੰਗਦਾ। ਭਗਤ ਨਾਮਦੇਵ ਐਸੇ ਵਿਭਚਾਰੀ ਨੂੰ ਆਖਦੇ ਹਨ :-

ਘਰ ਕੀ ਨਾਰਿ ਤਿਆਗੈ ਅੰਧਾ
ਪਰ ਨਾਰੀ ਸਿਉ ਘਾਲੈ ਧੰਧਾ।
ਜੈਸੇ ਸਿੰਬਲੁ ਦੇਖ ਸੂਆ ਬਿਗਸਾਨਾ।
ਅੰਤ ਕੀ ਬਾਰ ਮੂਆ ਲਪਟਾਨਾ।

ਭਾਈ ਗੁਰਦਾਸ ਵੀ ਹੋਰ ਨਾਰੀਆਂ ਨੂੰ ਧੀਆਂ ਭੈਣਾਂ ਸਮਝਣ ਦੀ ਸਿੱਖਿਆ ਦੇਂਦੇ ਹਨ—ਏਕਾ ਨਾਰੀ ਜਾਤੀ ਹੈ ਪਰ ਨਾਰੀ ਧੀ ਭੈਣ ਵਿਖਾਣੈ। ਰਹਿਤਨਾਮਿਆਂ ਵਿਚ ਇਹ ਗੱਲ ਮਰਯਾਦਾ ਦਾ ਹਿੱਸਾ ਹੈ ਤੇ ਤ੍ਰਿਆ ਚਰਿਤ੍ਰ ਵਿਚ ਪਰ ਨਾਰੀ ਨਾਲ ਪਿਆਰ ਤਿੱਖੀ ਛੁਰੀ ਨੂੰ ਵਰਤਣਾ ਹੈ। ਸਤਿਗੁਰੂ ਰਾਮ ਸਿੰਘ ਨੇ ਹੁਕਮਨਾਮੇ ਵਿਚ ਪਰਾਈ ਧੀ ਭੈਣ ਆਪਣੀ ਜਾਨਣ ਦਾ ਹੁਕਮ ਕੀਤਾ ਹੈ। ਉਹਨਾਂ ਨੇ ਪਰਾਈ ਔਰਤ ਦੇ ਸੰਗ ਨਾਲ ਹੋਣ ਵਾਲੇ ਨੁਕਸਾਨ ਵੀ ਲਿਖੇ ਹਨ :—

"ਰੰਡੀ ਤੇ ਸੰਗਿ ਤੇ ਇਕ ਤਾਂ ਸਰੀਰ ਨੂੰ ਦੁਖ ਲੱਗ ਜਾਂਦਾ ਹੈ, ਦੂਜਾ ਪੈਸਾ ਬਰਬਾਦ ਹੁੰਦਾ ਹੈ, ਤੀਸਰਾ ਧਰਮ ਜਾਂਦਾ ਹੈ, ਚੌਥਾ ਲੋਕਾਂ ਮੈ ਬਹੁਤ ਭੰਡੀ ਹੁੰਦੀ ਹੈ—ਘਰ ਮੇ ਘਰ ਦੀ ਸਿਖਣੀ ਸਾਥ ਸਪਰਸ਼ ਹੋਆ ਤਾਂ ਉਸ ਨੂੰ ਵੀ ਬਿਮਾਰੀ ਹੋਇ ਜਾਊ ਜੇ ਨਾ ਕੀਤਾ ਤਾਂ ਬੀ ਦੋਸ਼ ਹੈ।" (ਹੁਕਮਨਾਮਾ ੪੯)

ਅੱਜ ਤਾਂ ਲਾਇਲਾਜ ਬਿਮਾਰੀ ਏਡਜ਼ ਨੂੰ ਸੱਦਾ ਦੇਣ ਦਾ ਮੁੱਖ ਕਾਰਨ ਉਸ ਪਰ-ਇਸਤਰੀ ਦਾ ਸੰਗ ਹੈ ਜੋ ਖ਼ੁਦ ਬਿਮਾਰ ਹੈ। ਏਡਜ਼ ਨੂੰ ਸੱਦਾ ਮੌਤ ਨੂੰ ਸੱਦਾ ਹੈ। ਆਪਣੀ ਸਰੀਰਕ ਮੌਤ ਤੇ ਪਰਵਾਰ ਦੀ ਸਮਾਜਕ ਤੇ ਸਦਾਚਾਰਕ ਮੌਤ ਕਿਉਂਕਿ ਇਕ ਮੱਛੀ ਨੇ ਸਾਰਾ ਪਾਣੀ ਗੰਦਾ ਕਰ ਦਿੱਤਾ ਹੈ।

ਇੰਜ ਕੰਤ ਦੇ ਆਪਣੇ ਫ਼ਰਜ਼ ਤੋਂ ਕੁਤਾਹੀ ਕਰਨ ਨਾਲ ਹੀ ਹੰਦਾ ਹੈ ਔਰਤ ਪ੍ਰਤੀ ਦੁਰਭਾਵਨਾ ਰੱਖਣ ਤੋਂ। ਔਰਤ ਪ੍ਰਤੀ ਸੁਹਿਰਦ ਰਹਿਣ ਵਾਸਤੇ ਹੀ ਸਤਿਗੁਰੂ ਜੀ ਨੇ ਦਾਜ ਲੈਣ ਤੇ ਕੁੜੀਆਂ ਮਾਰਨ, ਗਰਭ ਗਿਰਾਉਣ ਤੋਂ ਮਨ੍ਹਾਂ ਕੀਤਾ ਹੈ।

ਔਰਤ ਦੁਖੀ ਹੋਏ ਤਾਂ ਬੱਚੇ ਵੀ ਪ੍ਰਭਾਵਿਤ ਹੋਣਗੇ, ਵਿਗੜਨਗੇ, ਬੱਚੇ ਵਿਗੜੇ ਤਾਂ ਪਰਵਾਰ ਤਬਾਹ ਹੋਵੇਗਾ, ਪਰਵਾਰ ਤਬਾਹ ਹੋਇਆ ਤਾਂ ਖ਼ਾਨਦਾਨੀ ਮਾਣ ਮਰਯਾਦਾ ਦਾ ਖ਼ਾਤਮਾ ਤੇ ਆਲੇ-ਦੁਆਲੇ ਭੰਡੀ ਤੇ ਫਿਰ ਮਨੁੱਖ ਦਾ ਗ੍ਰਿਸਤੀ ਹੋਣ ਦਾ ਕੀ ਲਾਭ?

ਸੋ ਮਨੁੱਖ ਆਪਣੀ ਥਾਂ ਪਛਾਣੇ, ਆਪਣੀ ਸਰਦਾਰੀ ਕਾਇਮ ਰੱਖਦਿਆਂ ਇਸ ਤਰ੍ਹਾਂ ਨਾਲ ਵਿਹਾਰ ਕਰੇ ਕਿ ਉਸ ਦੀ ਪਤਨੀ ਨੂੰ ਮਹਿਸੂਸ ਹੋਵੇ ਕਿ ਉਸ ਦੇ ਸਭ ਦੁਖ ਦੂਰ ਹੋ ਗਏ ਹਨ ਤੇ ਉਸ ਨੂੰ ਸੁਖਦਾਤਾ ਵਰ ਮਿਲਿਆ ਹੈ।

# ਜਾ ਧਨ ਕੰਤ ਨ ਭਾਵੈ

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੀ ਦੱਬੀ ਕੁਚਲੀ ਅਵਸਥਾ ਵੇਖੀ। ਆਪ ਨੇ ਉਸ ਦੇ ਘਰ ਗ੍ਰਿਸਤ ਵਿਚ ਮਾਣ ਸਤਿਕਾਰ ਬਾਰੇ ਮਨੁੱਖਾਂ ਨੂੰ ਉਪਦੇਸ਼ ਦਿੱਤਾ ਕਿਉਂਕਿ ਰਾਜਿਆਂ ਮਹਾਰਾਜਿਆਂ ਦੀ ਜੈ-ਜੈਕਾਰ ਹੁੰਦੀ ਸੀ। ਸੋ ਆਪ ਨੇ ਲਿਖਿਆ ਜੇ ਰਾਜੇ ਵੱਡੇ ਹਨ ਤਾਂ ਉਹਨਾਂ ਦੀ ਜਨਨੀ-ਔਰਤ ਕਿਵੇਂ ਛੋਟੀ, ਨਿਤਾਣੀ ਹੋ ਸਕਦੀ ਹੈ। ਆਪ ਨੇ ਔਰਤ ਨੂੰ ਬਾਘਨ-ਬਘਿਆੜੀ ਕਹਿਣ ਵਾਲੇ ਨਾਥਾਂ-ਜੋਗੀਆਂ ਨੂੰ ਕਿਹਾ ਕਿ ਜੇ ਗ੍ਰਿਸਤੀ ਚੰਗੇ ਨਹੀਂ ਤਾਂ ਉਹਨਾਂ ਘਰੋਂ ਮੰਗ ਕੇ ਕਿਉਂ ਖਾਂਦੇ ਹੋ। ਉਹਨਾਂ ਦੇ ਘਰ ਵੀ ਔਰਤ ਦੇ ਹੱਥਾਂ ਦੀ ਪੱਕੀ ਹੀ ਖਾਂਦੇ ਹੋ। ਸਤਿਗੁਰੂ ਜੀ ਨੇ ਔਰਤ ਨੂੰ ਵੀ ਸਮਝਾਇਆ ਕਿ ਤੇਰੀ ਸਰਦਾਰੀ ਤੇਰੇ ਕੰਤ ਨਾਲ ਹੈ। ਇਹ ਸਰਦਾਰੀ ਕਾਇਮ ਰੱਖਣਾ ਤੇਰਾ ਧਰਮ ਵੀ ਹੈ, ਫ਼ਰਜ਼ ਵੀ।

ਸਤੀ ਪ੍ਰਥਾ ਦੇ ਖਿਲਾਫ਼ ਤੀਜੇ ਪਾਤਸ਼ਾਹ ਨੇ ਉਪਦੇਸ਼ ਦਿੱਤਾ ਪਰ ਔਰਤ ਤਾਂ ਵਿਚਾਰੀ ਰਹੀ ਉਸ ਨੂੰ ਬਾਲਪਨ ਵਿਚ ਮਾਰ ਮੁਕਾਉਣਾ, ਵੇਚ ਦੇਣਾ, ਵੱਟਾ ਕਰਨਾ ਜਾਂ ਬਚਪਨ ਵਿਚ ਵਿਆਹ ਦੇਣਾ ਵੀ ਉਸ ਦੇ ਬਦਨਸੀਬਾਂ ਵਿਚ ਰਿਹਾ। ਫਿਰ ਜਹਾਲਤ ਤੇ ਘਰ ਦੀ ਚਾਰ ਦੀਵਾਰੀ, ਉਸ ਦਾ ਕਰਮ ਖੇਤਰ ਰਹੇ। ਜਿਸ ਘਰ ਵਿਚ ਉਸ ਦੀ ਡੋਲੀ ਆਉਂਦੀ ਸੀ, ਉਸ ਘਰੋਂ ਹੀ ਉਸ ਦੀ ਅਰਥੀ ਨਿਕਲਣ ਨੂੰ ਚੰਗਾ ਗਿਣਿਆ ਜਾਂਦਾ ਰਿਹਾ। ਗ੍ਰਿਸਤ ਦੀ ਗੱਡੀ ਚਲਾਉਣ ਵਿਚ ਉਸ ਦਾ ਕੋਈ ਹੱਥ ਨਹੀਂ ਸੀ। ਇਸ ਗੱਲ ਦਾ ਲੋਕ ਚਿੱਤ-ਚੇਤਾ ਹੀ ਭੁੱਲ ਚੁੱਕੇ ਸਨ ਕਿ ਰਾਜਾ ਹਰੀਸ਼ ਚੰਦਰ ਨੂੰ ਧਰਮ ਕਰਮ ਵੱਲ ਲਾਉਣ ਵਾਲੀ ਉਸ ਦੀ ਰਾਣੀ ਸੀ ਤਾਂ ਧਰੂ ਨੂੰ ਨਾਮ ਭਗਤੀ ਦਾ ਮਾਰਗ ਦੱਸਣ ਵਾਲੀ ਉਸ ਦੀ ਮਾਂ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰਹਿਤਨਾਮੇ ਵਿਚ ਲਿਖਿਆ, "ਧੀ ਭੈਣ ਦਾ ਪੈਸਾ ਨਹੀਂ ਲੈਣਾ, ਵੱਟਾ ਨਹੀਂ ਕਰਨਾ।" ਆਪ ਨੇ ੧੫-੧੬ ਬਰਸ ਤੋਂ ਘੱਟ ਲੜਕੀ ਵਿਆਹੁਣ ਦੀ ਮਨਾਹੀ ਕੀਤੀ। ਹੋਸ਼ ਆਉਣ ਨਾਲ ਲੜਕੀ-ਲੜਕੇ ਦੋਹਾਂ ਨੂੰ ਅੱਖਰ ਪੜ੍ਹਾਉਣ ਦਾ ਹੁਕਮ ਕੀਤਾ। ਮਾਈਆਂ ਨੂੰ ਅੰਮ੍ਰਿਤ ਛਕਾਇਆ ਤੇ ਅਗਵਾਈ ਕਰਨ ਦੇ ਸੰਕੇਤ ਵਜੋਂ ਮਾਈ ਹੁਕਮੀ ਨੂੰ ਸੂਬਾ ਥਾਪਿਆ।

ਔਰਤ ਨੂੰ ਸਮਾਜ ਵਿਚ ਸਹੀ ਥਾਂ ਦਿਵਾਉਣ ਲਈ, ਉਸ ਦੀ ਸ਼ਕਤੀ ਨੂੰ ਸਮਾਜ ਲਈ ਹੋਰ ਪ੍ਰਚੰਡ ਕਰਨ ਲਈ, ਕੁਰੀਤੀਆਂ ਨੂੰ ਵੱਢਣ ਲਈ, ਬੌਧਿਕ ਹਥਿਆਰ ਦੀ ਧਾਰ ਤੇਜ਼ ਕਰਨ ਲਈ ਤੇ ਉਸ ਦੀ ਆਨ-ਸ਼ਾਨ ਕਾਇਮ ਕਰਨ ਲਈ ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਨੇ ਉਸ ਨੂੰ ਹੋਰ ਅਗਵਾਈ ਕਰਨ ਦੀ ਸਮਰਥਾ ਦਿੱਤੀ ਤੇ ਆਪਣਾ ਭਲਾ ਬੁਰਾ ਸੋਚਣ ਦਾ ਮੌਕਾ ਦਿੱਤਾ। ਆਪ ਨੇ ਇਸਤਰੀ ਵਿਦਿਅਕ ਜਥੇ ਦੀ ਸਥਾਪਨਾ ਕੀਤੀ ਜਿਸ ਦਾ ਸਲਾਨਾ ਸੰਮੇਲਨ ਇਸ ਵਰ੍ਹੇ (੨੦੦੫) ਮੰਡੀ (ਹਿਮਾਚਲ ਪ੍ਰਦੇਸ਼) ਵਿਚ ਹੋਇਆ। ਉਂਜ ਉਹ ਹਰ ਸਾਲ ਹੁੰਦਾ ਹੈ। ਸੰਮੇਲਨ ਵਿਚ ਬੱਚਿਆਂ ਨੂੰ ਭਵਿੱਖਤ ਲਈ ਸੇਧ ਦਿੱਤੀ ਗਈ ਤੇ ਉਹਨਾਂ ਦੇ ਅੰਦਰਲੇ ਗੁਣਾਂ ਨੂੰ ਉਜਾਗਰ ਕਰਨ ਦਾ ਮੌਕਾ ਦਿੱਤਾ ਗਿਆ। ਆਗੂ ਬੀਬੀਆਂ ਨੂੰ ਆਪਣੀ ਸਮਰੱਥਾ ਵਿਖਾਉਣ ਦਾ ਮੌਕਾ ਮਿਲਿਆ।

ਅੱਜ ਸੰਸਾਰ ਵਿਚ ਔਰਤ ਨੂੰ ਤਾਕਤ ਦੇਣ, ਵਿਸ਼ੇਸ਼ ਅਧਿਕਾਰ ਦੇਣ ਬਾਰੇ ਚਰਚਾਵਾਂ ਦੇ ਯਤਨ ਹੋ ਰਹੇ ਹਨ। ਕੁਝ ਪੱਛੜੇ ਸਮਾਜਾਂ ਤੇ ਇਲਾਕਿਆਂ ਵਿਚ ਇਸ ਦੀ ਲੋੜ ਵੀ ਬੁਰੀ ਤਰ੍ਹਾਂ ਮਹਿਸੂਸ ਕੀਤੀ ਜਾ ਰਹੀ ਹੈ ਪਰ ਜਿਹੜੀਆਂ ਔਰਤਾਂ ਪੜ੍ਹੀਆਂ ਲਿਖੀਆਂ, ਡਾਕਟਰ, ਇੰਜੀਨੀਅਰ ਆਦਿ ਹਨ, ਰਾਜਨੀਤਕ ਤੌਰ 'ਤੇ ਚੋਣਾ ਲੜਦੀਆਂ, ਜਿੱਤਦੀਆਂ ਹਨ, ਦਫ਼ਤਰਾਂ ਵਿਚ ਅਫ਼ਸਰੀ ਕਰਦੀਆਂ ਹਨ ਜਾਂ ਕਾਰ-ਵਿਹਾਰ ਵਿਚ ਆਪਣੀ ਪਛਾਣ ਬਣਾਈ ਬੈਠੀਆਂ ਹਨ, ਉਹਨਾਂ ਦੀ ਸਥਿਤੀ ਵੱਖਰੀ ਹੈ।

ਇਕ ਹੋਰ ਸੁਆਲ ਪੈਦਾ ਹੁੰਦਾ ਹੈ ਕਿ ਔਰਤ ਨੂੰ ਤਾਕਤ ਕਿਸ ਵਾਸਤੇ ਦੇਣੀ ਹੈ, ਨਿੱਜੀ ਸਵਾਰਥ ਵਾਸਤੇ, ਪਰਵਾਰ ਦੇ ਸੁੱਖ ਵਾਸਤੇ ਜਾਂ ਸਮਾਜ ਦੇ ਭਲੇ ਵਾਸਤੇ।

ਦੇਸ਼ ਦੀ, ਸਮਾਜ ਦੀ ਛੋਟੀ ਇਕਾਈ ਘਰ ਹੈ। ਘਰ, ਕੇਵਲ ਇਮਾਰਤ ਨਹੀਂ ਹੁੰਦਾ ਹੈ। ਘਰ ਹੁੰਦਾ ਹੈ ਪਤੀ-ਪਤਨੀ ਤੇ ਬੱਚਿਆਂ ਦਾ ਘਰ। ਘਰ ਵਿਚ ਹਰ ਇਕ ਦੀਆਂ ਜ਼ੁੰਮੇਵਾਰੀਆਂ ਵੀ ਹਨ ਤੇ ਹੱਕ ਵੀ। ਇਹਨਾਂ ਵਿਚੋਂ ਕੁਝ ਕੁਦਰਤੀ ਹਨ, ਕੁਝ ਸਮਾਜਕ ਤੇ ਕੁਝ ਦੇਸ਼-ਕਾਲ ਦੀਆਂ ਹੱਦਾਂ ਨਾਲ ਜੁੜੀਆਂ। ਘਰ ਦਾ ਦੁਖ-ਸੁੱਖ ਉਸ ਨੂੰ ਨਰਕ-ਸੁਰਗ ਬਣਾਉਂਦਾ ਹੈ। ਦੁਖ-ਸੁੱਖ ਉਹ ਨਹੀਂ ਜਿਹੜਾ ਕੁਦਰਤ ਵਲੋਂ ਮਿਲਿਆ ਹੈ ਸਗੋਂ ਆਪ ਪੈਦਾ ਕੀਤਾ। ਇਸ ਨੂੰ ਸਿਮਰਣ ਵਿਚ ਪਤੀ-ਪਤਨੀ ਨੂੰ ਸ਼ਾਬਾਸ਼ ਦਿੱਤੀ ਜਾਏਗੀ ਜਾਂ ਕਸੂਰਵਾਰ ਠਹਿਰਾਇਆ ਜਾਏਗਾ।

ਘਰ ਵਿਚ ਮਾਇਆ ਦੀ ਕਮੀ ਹੈ, ਗ਼ਰੀਬੀ ਦੀ ਝਲਕ ਹੈ, ਕੱਟੀ ਜਾ ਸਕਦੀ ਹੈ। ਦੋਵੇਂ ਜੀਅ ਮਿਹਨਤ-ਮਜ਼ਦੂਰੀ ਕਰ ਸਕਦੇ ਹਨ, ਪੈਸੇ ਕਮਾ ਸਕਦੇ ਹਨ। ਉਹ ਸੋਹਣਾ ਖਾ ਹੰਢਾ ਸਕਦੇ ਹਨ, ਬੱਚਿਆਂ ਨੂੰ ਚੰਗੇ-ਮਹਿੰਗੇ ਥਾਈਂ ਸਿੱਖਿਆ ਦੇ ਸਕਦੇ ਹਨ। ਵਧੀਆ ਮਕਾਨ ਤੇ ਦੁਕਾਨ ਬਣਾ ਸਕਦੇ ਹਨ। ਹੋਰ ਲੋਕ ਉਹਨਾਂ ਦੀਆਂ ਮਿਸਾਲਾਂ ਦੇ ਸਕਦੇ ਹਨ ਕਿ ਉਹਨਾਂ ਨੇ ਕਮਾਲ ਕਰ ਵਿਖਾਇਆ ਹੈ।

ਜੇ ਦੋਹਾਂ ਜੀਆਂ ਦਾ ਇਤਫ਼ਾਕ ਨਾ ਹੋਵੇ ਤਾਂ ਫਿਰ ਕਲਹ ਕਲੰਦਰ ਵੱਸੇ ਘੜਿਓਂ ਪਾਣੀ ਨੱਸੇ। ਉਹਨਾਂ ਦੇ ਵਧੀਆ ਮਕਾਨਾਂ ਵਿਚ ਵੀ ਸੁਰਗੀ ਜਿਉੜਿਆਂ ਦੀ ਥਾਂ ਭੂਤਾਂ ਪ੍ਰੇਤਾਂ ਦਾ ਵਾਸਾ ਹੁੰਦਾ ਹੈ। ਬੱਚੇ ਰੁਲ ਜਾਂਦੇ ਹਨ। ਸਮਾਜ ਉਹਨਾਂ ਨੂੰ ਅਨਾਦਰ ਦੀ ਦ੍ਰਿਸ਼ਟੀ ਨਾਲ ਵੇਖਦਾ ਹੈ। ਉਹਨਾਂ ਦੇ ਬੱਚੇ ਵੀ ਰੁਲ ਕੇ ਪਲਦੇ ਹਨ। ਵੱਡੇ ਤਾਂ ਉਹ ਹੋ ਜਾਂਦੇ ਹਨ ਪਰ ਮਾਪਿਆਂ ਦੇ ਕਲੇਸ਼ ਦੀ ਬਦਨਾਮੀ ਉਹਨਾਂ ਨਾਲ ਚਿੰਬੜ ਜਾਂਦੀ ਹੈ। ਉਹ ਆਪ ਵਿਗੜ ਜਾਂਦੇ ਹਨ ਤੇ ਸਮਾਜ ਨੂੰ ਗੰਧਲਾ ਕਰ ਦੇਂਦੇ ਹਨ।

ਬੱਚਿਆਂ ਦਾ ਭਵਿੱਖਤ ਹੀ ਨਹੀਂ ਖ਼ਰਾਬ ਹੁੰਦਾ, ਐਸੇ ਟੁੱਟੇ ਪਰਵਾਰਾਂ ਦਾ ਬੁਢੇਪਾ ਵੀ ਰੁਲਦਾ ਹੈ। ਸਾਡੇ ਸਮਾਜ ਅਨੁਸਾਰ ਲੜਕੀ ਨੇ ਵਿਆਹ ਪਿੱਛੋਂ ਪਤੀ ਦੇ ਘਰ ਨੂੰ ਆਪਣਾ ਘਰ ਸਮਝਣਾ ਹੁੰਦਾ ਹੈ। ਉਸ ਨੂੰ ਬਣਾਉਣਾ ਸ਼ਿੰਗਾਰਨਾ ਤੇ ਉਸ ਦੀ ਸੋਭਾ, ਉਸ ਦੀ ਮਾਣ ਵਡਿਆਈ ਬਣਦੀ ਹੈ। ਉਸ ਘਰ ਦੇ ਬੁਢਾਪੇ ਨੂੰ ਓਸੇ ਸੰਭਾਲਣਾ ਹੁੰਦਾ ਹੈ ਪਰ ਜਿਥੇ ਐਸਾ ਨਹੀਂ ਹੁੰਦਾ ਉੱਥੇ ਕਿੰਨਾ ਕੁ ਸਮਾਂ ਖ਼ੁਸ਼ ਰਹਿ ਸਕਦਾ ਹੈ। ਬੁਢਾਪੇ ਨਾਲ ਸੰਬੰਧਿਤ ਜੇ ਦੋ ਗੱਲਾਂ ਸੋਚ ਲਈਆਂ ਜਾਣ ਤਾਂ ਸੁਖ ਵੱਧ ਸਕਦਾ ਹੈ, ਪਹਿਲੀ ਇਹ ਕਿ ਸੱਸ-ਸਹੁਰਾ ਜਿੰਨਾ ਚਿਰ ਬਿਮਾਰ ਜਾਂ ਸਰੀਰਕ ਕਮਜ਼ੋਰੀ ਕਾਰਨ ਮੰਜੇ 'ਤੇ ਨਹੀਂ ਬੈਠ ਜਾਂਦੇ ਉਹ ਘਰ ਦੀ ਅੱਗ ਅਗੇਰੇ ਕਰਦੇ ਰਹਿੰਦੇ ਹਨ। ਉਹ ਕਾਰ-ਵਿਹਾਰ ਕਰਦੇ ਕਮਾਉਂਦੇ ਹਨ ਜਾਂ ਬਚਾਉਂਦੇ ਹਨ। ਉਂਜ ਵੀ ਉਹਨਾਂ ਸਾਨੂੰ ੨੦-੨੫ ਸਾਲ ਪਾਲਿਆ, ਪੜ੍ਹਾਇਆ, ਕੰਮ-ਧੰਦੇ ਲਾਇਆ ਤੇ ਵਿਆਹਿਆ ਹੁੰਦਾ ਹੈ। ਸਾਨੂੰ ੨੦-੨੫ ਸਾਲ ਤਾਂ ਉਹਨਾਂ ਦੀ ਸੇਵਾ ਕਰਨੀ ਹੀ ਹੈ। ਤੇ ਸੇਵਾ ਕਰ ਕੇ ਜਗ ਦਾ ਜੱਸ ਖੱਟ ਲਈਦਾ ਹੈ, "ਸੱਸ-ਸਹੁਰਾ ਜਿਹੋ ਜਿਹੇ ਹਨ, ਨੂੰਹ ਪੁੱਤ ਚੰਗੇ ਨਿਕਲੇ ਹਨ।"

ਦੂਜੀ ਗੱਲ ਜਵਾਨੀ ਤੋਂ ਪਾਰ ਵੇਖਿਆ ਜਾਏ। ਇਹ ਜਵਾਨੀ ਸਦਾ ਨਹੀਂ ਰਹਿਣੀ। ਅਸੀਂ ਵੀ ਬੁੱਢੇ ਹੋਣਾ ਹੈ, ਕਮਜ਼ੋਰ ਹੋਣਾ ਹੈ, ਪ੍ਰਾਧੀਨ ਹੋਣਾ ਹੈ। ਉਸ ਵੇਲੇ ਜੇ ਸਾਡੇ ਬੱਚੇ ਪੁੱਛਣ ਕਿ ਕੀ ਤੁਸੀਂ ਆਪਣੇ ਮਾਪਿਆਂ ਦੀ ਸੇਵਾ ਕੀਤੀ ਸੀ ਜੋ ਤੁਹਾਡੀ ਸੇਵਾ ਅਸੀਂ ਕਰੀਏ ਤਾਂ ਅਸੀਂ ਨਾਂਹ ਵਿਚ ਜਵਾਬ ਦੇਣ ਦੀ ਥਾਂ ਉਦਾਸ ਦਿਸਾਂਗੇ, ਫ਼ਜ਼ੂਲ ਦਲੀਲਾਂ ਘੜਾਂਗੇ ਜਾਂ ਸਾਡੀਆਂ ਅੱਖਾਂ ਵਿਚ ਚਮਕ ਹੋਵੇਗੀ।

ਜਵਾਨੀ ਦੀ ਸੰਭਾਲ ਕਰਨੀ ਬੜੀ ਜ਼ਰੂਰੀ ਹੈ, ਉਸ ਨੂੰ ਦਿਸ਼ਾ ਦੇਣ ਦੀ ਲੋੜ ਹੈ। ਉਹ ਬੇਮੁਹਾਰੇ ਊਠ ਵਾਂਗ, ਪਵਨ ਵੇਗ ਘੋੜੇ ਵਾਂਗ, ਅੜਕ ਵਹਿੜਕੇ ਵਾਂਗ ਜਾਂ ਹੜ੍ਹ ਦੇ ਪਾਣੀ ਵਾਂਗ ਆਉਂਦੀ ਹੈ। ਉਸ ਨੇ ਹਵਾਈ ਕਿਲ੍ਹੇ ਬਣਾਏ ਹੁੰਦੇ ਹਨ, ਸੁਪਨੇ ਸੰਜੋਏ ਹੁੰਦੇ ਹਨ। ਉਸ ਦੇ ਪੈਰ ਧਰਤੀ 'ਤੇ ਨਹੀਂ ਹੁੰਦੇ। ਜ਼ਿੰਦਗੀ ਦੀ ਅਸਲੀਅਤ ਉਸ ਨੂੰ ਪਤਾ ਨਹੀਂ ਹੁੰਦੀ। ਉਹ ਆਪਣੇ ਹੱਕ ਹੀ ਸਮਝਦੀ ਹੈ ਫ਼ਰਜ਼ ਨੂੰ ਨਹੀਂ। ਉਸ ਨੇ ਮਾਪਿਆਂ ਕੋਲੋਂ ਜੋ ਵੀ ਲਿਆ ਹੁੰਦਾ ਹੈ, ਉਹਨਾਂ ਦੀ ਜੇਬ ਵੇਖ ਕੇ ਨਹੀਂ, ਆਪਣੀ ਮਰਜ਼ੀ ਅਨੁਸਾਰ। ਜੇ ਕੋਈ ਸਮਝਾਉਣ ਲੱਗੇ ਤਾਂ ਭੂੜਕ ਡੰਡਿਓਂ ਪਾਰ। ਪਰ ਜਿਸ ਜੁਆਨੀ ਨੂੰ ਨੱਥ ਪੈ ਜਾਂਦੀ ਹੈ, ਜਿਸ ਹੜ੍ਹ ਦੇ ਪਾਣੀ ਨੂੰ ਸੇਧ ਦਿੱਤੀ ਜਾਂਦੀ ਹੈ, ਉਹ ਆਪਣਾ ਆਪ ਵੀ ਸੁਆਰਦੀ ਹੈ, ਸਮਾਜ ਵਿਚ ਵੀ ਮਾਣ ਪਾਉਂਦੀ ਹੈ।

ਏਸੇ ਜੁਆਨੀ ਨੇ ਵਿਆਹ ਦੇ ਬੰਧਨਾਂ ਵਿਚ ਬਝ ਕੇ ਤੁਰਨਾ ਹੁੰਦਾ ਹੈ। ਬੰਦੇ ਨੇ ਘਰ ਕਮਾ ਕੇ ਲਿਆਉਣਾ ਹੁੰਦਾ ਹੈ, ਸੋਚਣਾ ਹੁੰਦਾ ਹੈ ਕਿ ਜੇ ਔਰਤ ਕਮਾਉਂਦੀ ਹੈ ਤਾਂ ਉਸ ਦੀ ਮਦਦ ਕਰਦੀ ਹੈ ਉਂਜ ਉਸੇ ਦਾ ਹੈ। ਔਰਤ ਨੇ ਘਰ ਸੰਭਾਲਣਾ ਹੁੰਦਾ ਹੈ। ਉਸ ਨੇ ਹਰ ਉਹ ਕੰਮ ਕਰਨਾ ਹੁੰਦਾ ਹੈ ਜਿਸ ਨਾਲ ਘਰ ਸੋਹਣਾ ਲੱਗੇ। ਘਰ ਵਿਚ ਮਕਾਨ ਹੀ ਨਹੀਂ, ਉਸ ਵਿਚ ਰਹਿਣ ਵਾਲੇ ਜੀਅ ਵੀ ਹਨ। ਉਹਨਾਂ ਸਭਨਾਂ ਵਿਚ ਸੁਘੜ ਸਿਆਣੀਆਂ ਸੁਆਣੀਆਂ, ਪਿਆਰ ਮੁਹੱਬਤ ਤੇ ਮੇਲ-

ਮਿਲਾਪ ਦੀ ਖ਼ੁਸ਼ਬੋ ਵੰਡਦੀਆਂ ਹਨ ।

ਇਸ ਖ਼ੁਸ਼ਬੋ ਵੰਡਣ ਦੇ ਮੁੱਢ ਵਿਚ ਆਪਣੇ ਅੰਦਰ ਦੀ ਮਹਿਕ ਹੈ । ਇਹ ਮਹਿਕ ਪੈਦਾ ਕਰਨ ਵਿਚ ਔਰਤ ਦਾ ਖ਼ਾਸ ਹਿੱਸਾ ਹੈ । ਜੇ ਉਹ ਇਹ ਗੱਲ ਨੂੰ ਪੱਲੇ ਬੰਨ੍ਹ ਲਏ ਕਿ ਜਿਸ ਘਰ ਦੀ ਔਰਤ ਪੜ੍ਹੀ ਲਿਖੀ ਸਮਝਦਾਰ ਹੁੰਦੀ ਹੈ, ਉਹ ਸਾਰਾ ਘਰ ਸੁਧਰ ਜਾਂਦਾ ਹੈ ਨਹੀਂ ਤਾਂ ਉਲਟ ।

ਔਰਤ ਦਾ ਮਾਣ ਧੀ ਭੈਣ ਹੋਣ ਵਿਚ ਤਾਂ ਹੈ ਹੀ ਪਰ ਉਸ ਦਾ ਸੁਖ-ਚੈਨ ਸੁਚੱਜੀ ਪਤਨੀ ਹੋਣ ਵਿਚ ਵੀ ਹੈ । ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ :-

ਤਾ ਸੋਹਾਗਣਿ ਜਾਣੀਐ
ਲਾਗੀ ਜਾ ਸਹੁ ਧਰੇ ਪਿਆਰੋ ।

ਸਹੁ ਨੂੰ ਪਾਉਣ ਵਾਸਤੇ ਗੁਣ ਗ੍ਰਹਿਣ ਕਰਨ ਤੇ ਔਗੁਣ ਤਿਆਗਣ ਦੀ ਲੋੜ ਹੈ । ਸਤਿਗੁਰੂ ਜੀ ਨੇ ਲਕੀਰ ਮਾਰ ਦਿੱਤੀ ਹੈ ਕਿ ਇਹ ਗੱਲਾਂ ਗ੍ਰਿਸਤ ਦਾ ਸੁਖ--ਕੰਤ ਦੇ ਸਾਥ ਦਾ ਸੁਖ—ਮਾਨਣ ਦੇ ਰਾਹ ਵਿਚ ਰੁਕਾਵਟਾਂ ਹਨ :-

ਲਬ ਲੋਭ ਅਹੰਕਾਰ ਕੀ ਮਾਤੀ
ਮਾਇਆ ਮਾਹਿ ਸਮਾਣੀ ।
ਇਨੀ ਬਾਤੀ ਸਹੁ ਪਾਈਐ
ਨਾਹੀ ਭਈ ਕਾਮਣਿ ਇਆਣੀ ।

ਅਨਜਾਣਪੁਣੇ ਵਿਚ ਕੋਈ ਔਰਤ ਕਿਸੇ ਗ਼ਲਤ ਰਾਹ 'ਤੇ ਜਾਣ ਲੱਗੇ ਤਾਂ ਉਸ ਨੂੰ ਰੋਕਿਆ ਜਾ ਸਕਦਾ ਹੈ, ਸਮਝਾਇਆ ਜਾ ਸਕਦਾ ਹੈ ਪਰ ਜਿਹੜੀ ਹਾਥ ਦੀਪ ਕੂਏ ਗਿਰੇ, ਉਸ ਨੇ ਤਾਂ ਆਪ ਹੀ ਸੰਭਲਣਾ ਹੈ ।

ਅੱਜ ਬਹੁਤੇ ਉਹਨਾਂ ਔਰਤਾਂ ਦੇ ਘਰ ਹੀ ਟੁੱਟ ਰਹੇ ਹਨ ਜਿਹੜੀਆਂ ਸੰਭਾਲਣ ਦੀ ਥਾਂ ਆਪਣੇ ਗ਼ਲਤ ਰਸਤੇ ਨੂੰ ਹੀ ਠੀਕ ਕਹਿੰਦੀਆਂ ਹਨ । ਉਹਨਾਂ ਭਾਵੇਂ ਕੋਰਟ ਕਚਹਿਰੀ ਜਾ ਕੇ ਪ੍ਰੇਮ-ਵਿਆਹ ਕਰਵਾਏ ਹੁੰਦੇ ਹਨ ਫਿਰ ਵੀ ਤਲਾਕ ਦੀ ਨੌਬਤ ਆ ਜਾਂਦੀ ਹੈ । ਉਹਨਾਂ ਦੇ ਧਰਮ-ਸਮਾਜ ਨੇ ਚਾਵਾਂ ਨਾਲ ਅਨੰਦ ਕੀਤੇ ਹੁੰਦੇ ਹਨ ਪਰ ਕੁਝ ਦਿਨਾਂ ਬਾਅਦ ਹੀ ਤੋੜ-ਵਿਛੋੜ ਦੀ ਨੌਬਤ ਆ ਜਾਂਦੀ ਹੈ ।

ਇਕ ਵਾਰ ਤਾਂ ਜਵਾਨੀ ਦਾ ਨਸ਼ਾ ਸਮਝੌਤਾ ਨਹੀਂ ਕਰਨ ਦੇਂਦਾ । ਜਿਹੜਾ ਉਂਗਲ ਲਾ ਕੇ ਤੁਰਦਾ ਹੈ, ਉਸ ਨਾਲ ਐਸ਼ ਕਰਦੀਆਂ ਹਨ, ਫਿਰਦੀਆਂ-ਤੁਰਦੀਆਂ ਮੰਦਾ-ਚੰਗਾ ਖਾਂਦੀਆਂ-ਪੀਂਦੀਆਂ ਤੇ ਬੁੱਲੇ ਲੁਟਦੀਆਂ ਹਨ ਪਰ ਇਹ ਨਹੀਂ ਸਮਝਦੀਆਂ ਕਿ ਉਹ ਸਭ ਕੁਝ ਲੁਟਾ ਰਹੀਆਂ ਹਨ ।

ਇਕ ਅੰਗਰੇਜ਼ ਕਵੀ ਹੋਇਆ ਹੈ ਉਸ ਨੇ ਸੋਹਣੀਆਂ ਸੁਨੱਖੀਆਂ ਔਰਤਾਂ ਨੂੰ ਫਸਲੀ ਬਟੇਰਿਆਂ ਦੇ ਝੂਠੇ ਪ੍ਰੇਮ ਜਾਲ ਵਿਚ ਫਸਣ ਤੋਂ ਚੇਤਾਵਨੀ ਦਿੱਤੀ ਹੈ । ਉਸ ਅਨੁਸਾਰ ਜਵਾਨੀ ਵਿਚ ਔਰਤ ਦੇ ਬੜੇ ਝੂਠੇ-ਸੱਚੇ ਦਿਵਾਨੇ ਹੋ ਸਕਦੇ ਹਨ । ਉਹ ਉਸ ਨਾਲ

ਕਲੱਬਾਂ ਵਿਚ ਜਾ ਸਕਦੇ ਹਨ, ਸ਼ਰਾਬ ਪੀ ਸਕਦੇ ਹਨ ਪਰ ਉਹ ਉਸ ਦੇ ਬੁਢਾਪੇ ਦੇ ਮਿੱਤਰ ਨਹੀਂ ਹੋ ਸਕਦੇ। ਔਰਤ ਨੂੰ ਦੂਰ ਦੀ ਸੋਚਣੀ ਚਾਹੀਦੀ ਹੈ, ਉਸ ਨਾਲ ਹੀ ਪੀਢੀ ਗੰਢ ਪਾਉਣੀ ਚਾਹੀਦੀ ਹੈ ਜਿਹੜਾ ਬੁਢਾਪੇ ਵਿਚ ਉਸ ਦੇ ਦੁਖ-ਦਰਦ ਦਾ ਭਾਈਵਾਲ ਬਣੇ। ਨਿਰਸੰਦੇਹ ਐਸਾ ਵਿਅਕਤੀ ਪਤੀ ਹੀ ਹੋ ਸਕਦਾ ਹੈ, ਤਾਂ ਫਿਰ ਉਸ ਨਾਲ ਜਵਾਨੀ ਸਮੇਂ ਵਫ਼ਾਦਾਰੀ ਵਾਲੀ ਸਾਂਝ ਕਿਉਂ ਨਾ ਪਾਈ ਜਾਏ। ਉਸ ਦੇ ਮਾਪੇ ਤੇ ਹੋਰ ਰਿਸ਼ਤੇਦਾਰ ਆਪਣੇ ਕਿਉਂ ਨਾ ਲੱਗਣ।

ਅਸਲ ਵਿਚ ਜਿਨ੍ਹਾਂ ਔਰਤਾਂ ਨੇ ਆਪਣੀ ਅਜ਼ਾਦੀ ਨੂੰ ਸਮਾਜਕ ਵਿਕਾਸ ਲਈ ਵਰਤਣ ਦੀ ਥਾਂ ਨਿੱਜੀ ਐਸ਼ ਲਈ ਵਰਤਣਾ ਸ਼ੁਰੂ ਕਰ ਦਿੱਤਾ ਹੈ ਉਸ ਨੂੰ ਭਵਿੱਖਤ ਵਿਚ ਸੁਖ ਲੱਭਿਆਂ ਵੀ ਨਹੀਂ ਲੱਭਣਾ।

ਲੋੜ ਇਸ ਗੱਲ ਦੀ ਹੈ ਕਿ ਔਰਤ ਘਰ ਗ੍ਰਿਸਤ ਦਾ ਸੁਖ ਬਣਾਉਣ ਲਈ ਹਰ ਕੁਰਬਾਨੀ ਕਰੇ। ਆਪਣਾ ਲੋਭ, ਲਾਲਚ, ਹੰਕਾਰ ਛੱਡੇ, ਨਿਮਰਤਾ ਤੇ ਮਿਠਾਸ ਦੇ ਗੁਣਾਂ ਨਾਲ ਆਪਣੇ ਸੱਸ-ਸਹੁਰੇ, ਨਨਾਣ-ਦਿਉਰ ਆਦਿ ਦੇ ਦਿਲਾਂ ਵਿਚ ਘਰ ਕਰੇ ਤੇ ਆਪਣੇ ਪਤੀ ਦੇ ਦਿਲ ਦੀ ਰਾਣੀ ਬਣੇ ਕਿਉਂਕਿ : ਸੋਈ ਰਾਣੀ ਜੋ ਖਸਮੇ ਭਾਣੀ। ਖਸਮ ਨੂੰ ਭਾਉਣ ਵਾਸਤੇ :-

ਆਪ ਗਵਾਈਐ ਤਾ ਸਹੁ ਪਾਈਐ
ਅਉਰੁ ਕੈਸੀ ਚਤੁਰਾਈ। (ਗੁਰੂ ਨਾਨਕ)

ਇਸਤਰੀ ਜੇ ਚਤੁਰਾਈ ਵਿਖਾਏ ਵੀ, ਬੇਗਾਨੇ ਲੋਕ ਉਸ ਦਾ ਵਾਹ ਵਾਹ ਕਰਨ ਵੀ ਤਾਂ ਵੀ ਸਭ ਵਿਅਰਥ ਹੈ ਜੇ ਧਨ ਕੰਤ ਨੂੰ ਚੰਗੀ ਨਹੀਂ ਲੱਗਦੀ।

# ਢੂਢੇਦੀਏ ਸੁਹਾਗ ਕੂ

ਸੁਹਾਗ ਅਰਥ ਰੱਖਦਾ ਹੈ ਸੁਭਾਗ ਦਾ, ਖ਼ੁਸ਼ਨਸੀਬੀ ਦਾ। ਸੰਸਾਰ ਦੇ ਸਰਵੋਤਮ ਤੇ ਸਭ ਤੋਂ ਸ਼ਕਤੀਸ਼ਾਲੀ, ਸਮਝਦਾਰ ਪ੍ਰਾਣੀ, ਮਨੁੱਖ ਵਿਚੋਂ ਪੁਰਸ਼ ਨੂੰ ਵੱਧ ਬਲਵਾਨ ਤੇ ਆਤਮ ਨਿਰਭਰ ਮੰਨਿਆ ਗਿਆ ਹੈ। ਸੋ ਇਸਤਰੀ ਨੂੰ ਸਹਾਰੇ ਦੀ ਲੋੜ ਹੁੰਦੀ ਹੈ, ਸਦਾ ਲਈ ਸਹਾਰੇ ਦੀ ਲੋੜ। ਉਹ ਸਹਾਰਾ ਉਸ ਦੇ ਸੁੱਖਾਂ ਵਿਚ ਵਾਧਾ ਕਰਦਾ ਹੈ, ਉਸ ਨੂੰ ਸੁਰੱਖਿਆ ਪ੍ਰਦਾਨ ਕਰਦਾ ਹੈ ਤੇ ਉਸ ਦੇ ਦੁਖ-ਦਰਦ ਦਾ ਭਾਈਵਾਲ ਬਣਦਾ ਹੈ। ਉਹ ਸਹਾਰਾ ਪ੍ਰਾਪਤ ਕਰਨ ਲਈ ਮਨੁੱਖੀ ਸਮਾਜ ਨੇ ਵਿਆਹ ਰੂਪੀ ਸੰਸਥਾ ਬਣਾਈ ਹੈ। ਇਹ ਸੰਸਥਾ ਇਸਤਰੀ ਪੁਰਸ਼ ਨੂੰ ਪਤੀ-ਪਤਨੀ ਦੇ ਬੰਧਨਾਂ ਵਿਚ ਬੰਨ੍ਹ ਕੇ ਸੁਖੀ-ਸੁਹੇਲਾ ਜੀਵਨ ਜਿਉਣ ਵਲ ਤੋਰਦੀ ਹੈ। ਏਸੇ ਵਾਸਤੇ ਲੜਕੀ ਦੇ ਮਾਪੇ ਉਸ ਦਾ ਵਿਆਹ ਕਰ ਕੇ ਉਸ ਨੂੰ ਸੁਹਾਗਣ ਰਹਿਣ ਦੀ ਅਸੀਸ ਦੇਂਦੇ ਹਨ ਪਰ ਉਸ ਲਈ ਪਹਿਲਾਂ ਸੁਹਾਗ ਢੂੰਢਦੇ ਹਨ।

ਵਿਆਹ ਬੰਧਨ ਵਿਚ ਆਮ ਤੌਰ 'ਤੇ ਵਿਆਹੁਣ ਯੋਗ ਉਮਰ, ਜਦੋਂ ਲੜਕਾ-ਲੜਕੀ ਬਾਲਗ ਹੋ ਜਾਣ, ਵਿਚ ਹੀ ਬੰਨ੍ਹਿਆ ਜਾਂਦਾ ਹੈ ਪਰ ਕਈ ਬਾਲ ਵਿਆਹ ਦੇ ਰੂੜੀਵਾਦੀ ਸੰਸਕਾਰਾਂ ਦੇ ਬੰਨ੍ਹੇ ਮਾਪੇ ਬਾਲ ਵਰੇਸ ਵਿਚ ਹੀ ਬੱਚੇ-ਬੱਚੀ ਦੇ ਗਲ ਗਲਾਵਾਂ ਪਾ ਦੇਂਦੇ ਹਨ।

ਸਹੁਰੇ ਘਰ ਜਾਣ ਵਾਲੀ ਲੜਕੀ ਲਈ ਮਾਪੇ ਵਿਸ਼ੇਸ਼ ਜ਼ੁੰਮੇਵਾਰੀ ਸਮਝ ਕੇ ਉਸ ਨੂੰ ਉਸ ਅਨੁਸਾਰ ਪੜ੍ਹਾਉਂਦੇ ਲਿਖਾਉਂਦੇ ਤੇ ਕੰਮੀ-ਕਾਰੀਂ ਲਾਉਂਦੇ ਹਨ। ਉਸ ਨੂੰ ਹੱਥਾਂ ਦੀ ਸੁਚੱਜੀ ਬਣਾਉਂਦੇ ਹਨ ਤਾਂ ਕਿ ਉਹ ਸਹੁਰੇ ਘਰ ਜਾ ਕੇ ਆਪਣੇ ਗੁਣਾਂ ਕਰ ਕੇ ਮਾਣ ਪਾ ਸਕੇ। ਉਹ ਗੁਣ ਕੱਤਣ-ਤੁੰਬਣ, ਸਿਲਾਈ-ਕਢਾਈ, ਰਿੰਨ੍ਹਣ-ਪਕਾਉਣ, ਪੜ੍ਹਾਈ-ਲਿਖਾਈ ਤੇ ਉਣਾਈ ਆਦਿ ਸੰਬੰਧੀ ਤੇ ਆਪਣੇ ਆਪ ਨੂੰ ਬਣਾਉਣ ਸ਼ਿੰਗਾਰਨ ਸੰਬੰਧੀ ਹੋ ਸਕਦੇ ਹਨ।

ਸੁਭਾ ਵਲੋਂ ਮਿੱਠ ਬੋਲੜੀ, ਸਹਿਣਸ਼ੀਲ ਹੋਣਾ ਵੀ ਇਸਤਰੀ ਦੇ ਗਹਿਣੇ ਹਨ।

ਆਪਣੇ ਸਾਰੇ ਗੁਣਾਂ ਰਾਹੀਂ ਇਸਤਰੀ ਨੇ ਮੁਖ ਤੌਰ 'ਤੇ ਆਪਣੇ ਪਤੀ ਨੂੰ ਹੀ ਰਿਝਾਉਣਾ ਹੁੰਦਾ ਹੈ। ਉਸ ਦੀ ਹੋਂਦ ਹੀ ਉਸ ਨੂੰ ਸੁਹਾਗਣ ਹੋਣ ਦਾ ਮਾਣ ਦਿਵਾ ਸਕਦੀ ਹੈ। ਉਹ ਆਪਣੇ ਪੇਕੇ ਘਰ ਵੀ, ਸਹੁਰੇ ਘਰ ਜਾ ਕੇ ਪਤੀ ਨੂੰ ਸੁਖੀ ਰੱਖਣ ਬਾਰੇ ਚਿਤਵਦੀ ਰਹਿੰਦੀ ਹੈ। ਇਹ ਵੱਖਰੀ ਗੱਲ ਹੈ ਕਿ ਵਿਆਹ ਤੋਂ ਪਹਿਲਾਂ ਸਾਖਿਆਤ ਰੂਪ ਵਿਚ ਕਿਸੇ ਪੁਰਸ਼ ਨੂੰ ਚਿਤਵਣਾ ਕਈ ਵਾਰ ਸੁਖ ਨਹੀਂ ਦੇਂਦਾ ਪਰ ਸਮਾਜਕ

ਪੱਧਰ 'ਤੇ ਉਸ ਦੇ ਸੁਖੀ ਹੋਣ ਦੀ ਹੀ ਕਾਮਨਾ ਕੀਤੀ ਜਾਂਦੀ ਹੈ :

ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥
(ਸਿਰੀ ਰਾਗ ਮਹਲਾ ੫)

ਪੇਕੇ ਘਰ ਹੁੰਦਿਆਂ, ਮਾਪਿਆਂ ਦੀਆਂ ਉਸ ਪ੍ਰਤੀ ਜ਼ਿੰਮੇਵਾਰੀਆਂ ਹੁੰਦੀਆਂ ਹਨ। ਉਹਨਾਂ ਦਾ ਸਮਾਜਕ ਸੁਖ ਏਸੇ ਵਿਚ ਹੈ ਕਿ 'ਪਤਿ ਸੇਤੀ ਘਰ ਜਾਉ'। ਪਰ ਸਹੁਰੇ ਜਾ ਕੇ ਇਸਤਰੀ ਦੀ ਸਿਆਣਪ ਹੀ ਕੰਮ ਆਉਂਦੀ ਹੈ—ਸਾਈ ਰਾਣੀ ਜੋ ਖਸਮੈ ਭਾਣੀ।

ਕੋਈ ਇਸਤਰੀ ਕਿੰਨੀ ਵੀ ਗੁਣਵਾਨ, ਕਰਮਾਂ ਵਾਲੀ, ਪੁੱਤਰਵਤੀ, ਸੁੰਦਰ, ਸੁਘੜ-ਸੁਜਾਣ, ਉੱਚੀ ਕੁਲ ਦੀ ਜਾਂ ਅਚਾਰਵੰਤ ਹੋਵੇ ਜੇ ਉਸ ਦੀ ਆਪਣੇ ਕੰਤ ਨਾਲ ਨਹੀਂ ਬਣਦੀ ਤਾਂ ਉਸ ਦੇ ਗੁਣ ਕਿਸੇ ਕੰਮ ਦੇ ਨਹੀਂ। ਮਤਲਬ ਕਿ ਸਾਰੇ ਗੁਣ ਕੰਤ ਪਿਆਰੀ ਕਰ ਕੇ ਹੀ ਹਨ। ਪੰਜਵੇਂ ਪਾਤਸ਼ਾਹ ਨੇ ਮਾਝ ਰਾਗ ਵਿਚ ਲਿਖਿਆ ਹੈ :-

ਸਾ ਗੁਣਵੰਤੀ ਸਾ ਵਡਭਾਗਣਿ ॥
ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥
ਰੂਪ ਵੰਤਿ ਸਾ ਸੁਘੜ ਬਿਚਖਣਿ
ਜੋ ਧਨ ਕੰਤ ਪਿਆਰੀ ਜੀਉ ॥
ਅਚਾਰਵੰਤਿ ਸਾਈ ਪਰਧਾਨੇ ॥
ਸਭ ਸਿੰਗਾਰ ਬਣੇ ਤਿਸੁ ਗਿਆਨੇ ॥
ਸਾ ਕੁਲਵੰਤੀ ਸਾ ਸਭਰਾਈ
ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥

ਗੁਰੂ ਬਿਲਾਸ ਪਾਤਸ਼ਾਹੀ ੬ ਵਿਚ ਬੀਬੀਆਂ ਲਈ ਸਹੁਰੇ ਘਰ ਦਾ ਸੁਖ ਮਾਨਣ ਲਈ ਕੁਝ ਜੁਗਤਾਂ ਦੱਸੀਆਂ ਹਨ। ਲਿਖਿਆ ਗਿਆ ਹੈ ਕਿ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਪੁੱਤਰੀ ਬੀਬੀ ਵੀਰੋ ਨੂੰ ਸਹੁਰੇ ਘਰ ਭੇਜਣ ਸਮੇਂ ਆਪਣਾ ਉਪਦੇਸ਼ ਇੰਜ ਸਾਦਰ ਕੀਤਾ :-

ਸੁਨ ਬੀਬੀ ਮੈਂ ਤੁਝੇ ਸੁਨਾਊਂ।
ਪਤਿ ਕੀ ਮਹਿਮਾ ਕਹਿ ਤਕ ਗਾਊਂ।
ਪਤੀ ਸੇਵ ਕੀ ਸੇਵਾ ਸਫਲੀ।
ਪਤਿ ਬਿਨ ਔਰ ਕਰੈ ਸਭ ਨਿਫਲੀ।
ਗੁਰ ਜਨ ਦੀ ਇੱਜਤ ਬਹੁ ਕਰਨੀ।
ਸਾਸ ਸੇਵ ਰਿਦ ਮਾਹਿ ਸੁ ਧਰਨੀ।

ਪ੍ਰੇਮ ਸੁਮਾਰਗ ਗ੍ਰੰਥ ਅਨੁਸਾਰ ਦਸਮੇਸ਼ ਪਿਤਾ ਦੀ ਆਗਿਆ ਹੈ ਕਿ—"ਇਸਤਰੀ

ਬਿਗਾਨੇ ਮਰਦ ਨੂੰ ਨਾ ਦੇਖੇ। ਗੁਰਮੁਖੀ ਵਿਦਯਾ ਸ਼ਬਦ ਬਾਣੀ ਨਾਲ ਪਿਆਰ ਰੱਖ ਪੜ੍ਹੇ, ਅਰੁ ਜੋ ਸਿੱਖਣੀਆਂ ਏਸ ਮਾਰਗ ਦੀਆਂ ਹੋਵਨ ਆਪਸ ਮੈ ਮੇਲ ਕਰਨ, ਸ਼ਬਦ ਬੀਚਾਰ ਕਰਨ, ਆਪਣੇ ਭਰਤੇ ਦੀ ਸੇਵਾ ਕਰੇ, ਆਗਯਾ ਬਿਖੈ ਰਹੇ।''

ਆਪਣੇ ਸਮਾਜ ਦੀ ਲਛਮਣ ਰੇਖਾ ਪਾਰ ਕਰਨ ਵਾਲੀ ਇਸਤਰੀ ਅਜ਼ਾਦ ਰਹਿਣ ਕਾਰਨ ਆਪਣੇ ਆਪ ਨੂੰ ਸੌਖਾ ਭਾਵੇਂ ਸਮਝੇ ਪਰ ਉਹ ਸੁਖੀ ਨਹੀਂ ਹੁੰਦੀ। ਵਿਆਹੀ ਵਰ੍ਹੀ ਜਾਂ ਉਮਰੋਂ ਸਿਆਣੀ ਹੋਈ ਇਸਤਰੀ ਦੇ ਜਸ-ਅਪਜਸ ਲਈ ਨਾ ਉਸ ਦੇ ਮਾਪੇ ਜ਼ੁੰਮੇਵਾਰ ਹੁੰਦੇ ਹਨ ਨਾ ਕੋਈ ਹੋਰ। ਇਸ ਲਈ ਤਾਂ ਉਹ ਖ਼ੁਦ ਨੂੰ ਚੰਗਾ ਮਾੜਾ ਮੰਨੇ ਪਰ ਸਾਰੀਆਂ ਸਮਾਜਕ ਸਾਂਝਾਂ ਦਾ ਧੁਰਾ ਉਸ ਦਾ ਪਤੀ ਹੈ। ਜੇ ਉਸ ਨੇ ਪਤੀ ਦਾ ਸੁਭਾ ਪਾ ਲਿਆ, ਉਸ ਨਾਲ ਸੁਖਾਂ ਦੀ ਪੀਂਘ ਝੂਟ ਲਈ ਤਾਂ ਬਹੁਤ ਵਧੀਆ। ਨਹੀਂ ਤਾਂ ਉਸ ਨੂੰ ਚੰਗਾ ਨਹੀਂ ਆਖਿਆ ਜਾਂਦਾ। ਇਸਤਰੀ ਦਾ ਇਹ ਕਹਿ ਕੇ 'ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ' ਪੱਖ ਪੂਰਨ ਵਾਲੇ ਗੁਰੂ ਨਾਨਕ ਦੇਵ ਜੀ, ਪਤੀ ਦਾ ਸੁਭਾ ਨਾ ਜਾਣ ਕੇ, ਉਸ ਤੋਂ ਪ੍ਰਤੀਕੂਲ ਕਰਮ ਕਰਨ ਵਾਲੀ ਨਾਰ ਨੂੰ ਇਹ ਵੀ ਆਖਦੇ ਹਨ :-

ਕੁਚਿਲ ਕੁਰੂਪਿ ਕੁਨਾਰਿ ਕੁਲਖਨੀ
ਪਿਰ ਕਾ ਸਹਜੁ ਨ ਜਾਨਿਆ॥ (ਸਾਰੰਗ ਮਹਲਾ ੧)

ਪਿਰ ਕਾ ਸਹਿਜ ਜਾਨਣ ਲਈ ਉਸ ਦੇ ਸੁਭਾ ਦਾ ਹਰ ਪੱਖੋਂ ਅਧਿਐਨ ਕਰਨਾ, ਉਸ ਦੀਆਂ ਭਾਵਨਾਵਾਂ ਦੀ ਕਦਰ ਕਰਨਾ, ਉਸ ਦੀਆਂ ਲੋੜਾਂ ਨੂੰ ਸਮਝ ਕੇ ਉਹਨਾਂ ਦੀ ਸਮੇਂ ਅਨੁਸਾਰ ਪੂਰਤੀ ਕਰਨਾ ਜ਼ਰੂਰੀ ਹੈ। ਜੇ ਕਦੀ ਉਸ ਦੀ ਲੋੜ ਅਪੂਰਿਤ ਰਹਿ ਜਾਏ ਤਾਂ ਉਸ ਨੂੰ ਅਹਿਸਾਸ ਨਾ ਹੋਵੇ ਕਿ ਉਸ ਨੂੰ ਅਣਗੌਲਿਆ ਗਿਆ ਹੈ। ਇਸ ਲਈ ਇਸਤਰੀ ਲਈ ਕਿੰਨਾ ਗੁਣਵਾਨ ਤੇ ਸਹਿਨਸ਼ੀਲ ਹੋਣਾ ਜ਼ਰੂਰੀ ਹੈ, ਬਾਰੇ ਸ਼ਾਸਤਰਾਂ ਵਿਚ ਔਰਤ ਵਿਚ ੩੨ ਗੁਣ ਦੱਸੇ ਹਨ। ਉਹਨਾਂ ਗੁਣਾਂ ਕਰ ਕੇ ਹੀ ਉਸ ਨੂੰ ਬੱਤੀ ਸੁਲਖਣੀ ਕਿਹਾ ਗਿਆ ਹੈ :-

ਬਤੀਹ ਸੁਲਖਣੀ ਸਚੁ ਸੰਤਤਿ ਪੂਤ॥
ਆਗਿਆਕਾਰੀ ਸੁਘੜ ਸਰੂਪ॥
ਇਛ ਪੂਰੇ ਮਨ ਕੰਤ ਸੁਆਮੀ॥ (ਆਸਾ ਮਹਲਾ ੫)

ਉਹਨਾਂ ੩੨ ਗੁਣਾਂ ਜਾਂ ਸ਼ੁਭ ਲੱਛਣਾਂ ਨੂੰ ਭਾਈ ਕਾਨ੍ਹ ਸਿੰਘ ਨਾਭਾ ਨੇ ਇੰਜ ਸੂਚੀ-ਬੱਧ ਕੀਤਾ ਹੈ :-

੧ ਸੁੰਦਰ, ੨ ਸਵੱਛਤਾ, ੩ ਲੱਜਾ, ੪ ਚਤੁਰਾਈ, ੫ ਵਿਦਯਾ, ੬ ਪਤੀ-ਭਗਤੀ, ੭ ਸੇਵਾ, ੮ ਦਯਾ, ੯ ਸੱਤਜ, ੧੦ ਪ੍ਰਿਯਾਬਾਣੀ ੧੧ ਪ੍ਰਸੰਨਤਾ, ੧੨ ਨਿੰਮ੍ਰਤਾ, ੧੩ ਨਿਸ਼ਕਪਟਤਾ, ੧੪ ਏਕਤਾ, ੧੫ ਧੀਰਜ, ੧੬ ਧਰਮਨੇਸ਼ਠਾ, ੧੭ ਸੰਯਮ, ੧੮ ਉਦਾਰਤਾ, ੧੯ ਗੰਭੀਰਤਾ, ੨੦ ਉੱਦਮ, ੨੧ ਸੂਰਬੀਰਤਾ, ੨੨-੨੮ ਰਾਗ, ਕਾਵਜ,

ਚਿਤ੍ਰ, ਔਸ਼ਧ, ਰਸੋਈ ਤੇ ਸਿਊਣ ਪਰੋਣ ਦੀ ਵਿਦਯਾ ੨੯ ਘਰ ਦੀਆਂ ਵਸਤੂਆਂ ਦਾ ਯਥਾ ਯੋਗ ਸ਼ਿੰਗਾਰਨਾ ੩੦ ਬਜ਼ੁਰਗਾਂ ਦਾ ਮਾਨ ੩੧ ਘਰ ਆਏ ਪ੍ਰਾਹੁਣੇ ਦਾ ਸਨਮਾਨ ਅਤੇ ੩੨ ਸੰਤਾਨ ਦਾ ਪਾਲਣਾ।

ਜੇ ਦੋ ਇਸਤਰੀਆਂ ਦੀ ਤੁਲਨਾ ਕੀਤੀ ਜਾਏਗੀ ਤਾਂ ਜਿਸ ਵਿਚ ਉਹਨਾਂ ੩੨ ਗੁਣਾਂ ਵਿਚੋਂ ਵੱਧ ਗੁਣ ਹੋਣਗੇ ਉਸ ਦੇ ਘਰ ਦਾ ਸੁਖ ਵੀ ਵੱਧ ਹੋਵੇਗਾ ਜੇ ਸੁਖ ਘੱਟ ਹੈ ਤਾਂ ਉਸ ਦੇ ਆਪਣੇ ਅੰਦਰ ਹੀ ਕਮੀ ਹੋਏਗੀ।

ਔਰਤ ਕਈ ਵਾਰ ਆਪਣਾ ਥਾਂ ਛੱਡ ਦੇਂਦੀ ਹੈ, ਉਹ ਹੁਕਮ ਮੰਨਣ ਦੀ ਥਾਂ ਹੁਕਮ ਦੇਣ ਲੱਗ ਪੈਂਦੀ ਹੈ। ਉਹ ਘਰ ਵਿਚ ਸੁਖ ਬਣਾਉਣ ਦੀ ਥਾਂ ਬਾਹਰ ਸੁਖ ਭਾਲਦੀ ਹੈ। ਉਹ ਆਪਣੇ ਆਪ ਨੂੰ ਭੋਗ ਦੀ ਵਸਤੂ ਬਣਾ ਲੈਂਦੀ ਹੈ। ਉਹ ਪਹਿਨ-ਪੱਚਰ ਕੇ ਇਸ ਲਈ ਨਹੀਂ ਬੈਠਦੀ ਕਿ ਪਤੀ ਉਸ ਦੀ ਪ੍ਰਸੰਸਾ ਕਰੇ ਤੇ ਉਸ ਦੇ ਨੇੜੇ ਹੋਵੇ। ਉਹ ਇਸ ਲਈ ਨਿਕਲਦੀ ਹੈ ਕਿ ਬਾਹਰਲੇ ਮਨਚਲੇ ਉਸ ਦੀ ਵਾਹ ਵਾਹ ਕਰਨ। ਉਹ ਐਸੀ ਸੁਸਾਇਟੀ ਨੂੰ ਚੰਗਾ ਸਮਝਦੀ ਹੈ ਜਿਸ ਵਿਚ ਸ਼ਰਾਬ, ਸਿਗਰਟ, ਹੋਰ ਨਸ਼ੇ ਤੇ ਖੁਲ੍ਹੇ ਜਿਨਸੀ ਸੰਬੰਧਾਂ ਦੀ ਅਜ਼ਾਦੀ ਹੋਵੇ। ਉਹ ਸੋਚਣਾ ਛੱਡ ਦੇਂਦੀ ਹੈ ਕਿ ਇਸ ਨਾਲ ਘਰ ਟੁੱਟ ਜਾਂਦੇ ਹਨ। ਉਸ ਦੀ ਔਲਾਦ ਵਿਗੜ ਵੀ ਜਾਂਦੀ ਹੈ ਤੇ ਉਹ ਤ੍ਰਿਸਕਾਰੀ ਵੀ ਜਾਂਦੀ ਹੈ।

ਔਰਤ ਨੂੰ ਬਰਬਾਦੀ ਦੇ ਹਨੇਰੇ ਜੰਗਲ ਵਿਚੋਂ ਵਾਪਸ ਮੋੜਨ ਲਈ ਸਦਾ ਯਤਨ ਹੁੰਦੇ ਰਹੇ ਹਨ। ਸ਼ੇਖ ਫ਼ਰੀਦ ਜੀ ਵੀ ਉਸ ਨੂੰ ਹੀ ਸਮਝਾਉਂਦੇ ਹਨ ਕਿ ਤੂੰ ਆਪਣੇ ਆਪ ਨੂੰ ਸੰਭਾਲ ਤਾਂ ਹੀ ਖ਼ੁਸ਼ਨਸੀਬ ਬਣ ਸਕੇਗੀ। ਉਸ ਨੂੰ ਹੀ ਆਪ ਕਹਿੰਦੇ ਹਨ :-

ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨਾ ਨਾਉ, ਸੁਹਾਗਣੀ ਤਿਨਾ ਝਾਕ ਨਾ ਹੋਰ ॥

ਜਦ ਔਰਤ ਸਮਝਣ ਤੇ ਸੋਚਣ ਲਗ ਪਵੇਗੀ ਕਿ ਉਸ ਵਿਚ ਹੀ ਕੋਈ ਗ਼ਲਤੀ ਹੋ ਸਕਦੀ ਹੈ। ਜਦੋਂ ਉਹ ਸੁਹਾਗਣ ਨੂੰ ਸਹੀ ਅਰਥਾਂ ਵਿਚ ਸਮਝ ਸਕੇਗੀ ਤਾਂ ਉਹ ਖ਼ੁਦ ਹੀ ਸੁਖੀ ਨਹੀਂ ਰਹੇਗੀ ਸਗੋਂ ਦੁਖਾਂ ਕਲੇਸ਼ਾਂ ਤੋਂ ਮੁਕਤ ਰਹਿਣ ਵਾਲਾ ਸਮਾਜ ਸਿਰਜਣ ਵਿਚ ਆਪਣੇ ਪਾਏ ਹਿੱਸੇ ਕਾਰਨ ਮਾਣ ਮਹਿਸੂਸ ਕਰਦੀ ਰਹੇਗੀ।

# ਦੋ ਜਮਾਂ ਦੋ ਬਰਾਬਰ ਦੋ

ਗਣਿਤ ਸ਼ਾਸਤਰ ਦਾ ਸੱਚ ਤਾਂ ਦੋ ਜਮਾਂ ਦੋ ਚਾਰ ਹੀ ਹੈ ਪਰ ਸਮਾਜ ਸ਼ਾਸਤਰ ਤੇ ਸਾਹਿਤ ਦਾ ਸੱਚ ਵੱਖਰਾ ਹੈ। ਇਹ ਪ੍ਰਾਕ੍ਰਿਤਿਕ ਸੱਚ ਨਹੀਂ ਸਗੋਂ ਸਿਰਜਿਆ ਸੱਚ ਹੈ। ਪ੍ਰਾਕ੍ਰਿਤਿਕ ਸੱਚ ਕੁਦਰਤੀ ਸ਼ਕਤੀਆਂ ਦਾ ਜਾਂ ਉਹਨਾਂ ਕਰ ਕੇ ਬਨਸਪਤੀ ਜੀਵ-ਜੰਤੂਆਂ ਆਦਿ ਦਾ ਉਪਜਨਾ, ਵਧਣਾ-ਫੁੱਲਣਾ ਤੇ ਬਿਨਸਣਾ ਹੈ। ਸਮਾਜ ਨੇ ਉਸ ਨੂੰ ਆਪਣੀ ਮਰਯਾਦਾ ਅਨੁਸਾਰ, ਆਪਣੀ ਲੋੜ ਅਨੁਸਾਰ ਸਵਾਰਨਾ ਹੁੰਦਾ ਹੈ। ਸਾਹਿਤ ਨੇ ਉਸ ਨੂੰ ਪੇਸ਼ ਕਰਨਾ ਜਾਂ ਸੇਧ ਦੇਣੀ ਹੁੰਦੀ ਹੈ।

ਸਮਾਜ ਦੇ ਮੁੱਢ ਮੂਲ ਰੂਪ ਵਿਚ ਨਿੱਜੀ ਸੰਬੰਧ ਹਨ, ਆਪਣੇ ਰਿਸ਼ਤੇਦਾਰਾਂ, ਸੱਜਣਾਂ-ਮਿੱਤਰਾਂ, ਆਂਢੀਆਂ-ਗੁਆਂਢੀਆਂ ਨਾਲ ਸੰਬੰਧ। ਇਹਨਾਂ ਸਮਾਜਕ ਸੰਬੰਧਾਂ ਦੀ ਮੂਲ ਇਕਾਈ ਪਰਵਾਰ ਹੈ। ਮਾਤਾ-ਪਿਤਾ ਤੇ ਬੱਚੇ। ਮਾਤਾ-ਪਿਤਾ ਮੋਹ ਪਿਆਰ ਤੇ ਸਮਾਜਕ ਜ਼ੁੰਮੇਵਾਰੀਆਂ ਦੇ ਬੱਧੇ ਬੱਚਿਆਂ ਨੂੰ ਪਾਲਦੇ ਹਨ, ਪੜ੍ਹਾਉਂਦੇ-ਲਿਖਾਉਂਦੇ ਹਨ, ਉਹਨਾਂ ਨੂੰ ਕੰਮੀ-ਕਾਰੀਂ ਲਾਉਂਦੇ ਹਨ, ਉਹਨਾਂ ਦੇ ਵਿਆਹ ਕਰ ਕੇ ਘਰ ਬਣਾਉਂਦੇ ਹਨ ਤੇ ਬਿਰਧ ਹੋ ਕੇ ਚੰਗੇ ਬੱਚਿਆਂ ਦੇ ਆਸਰੇ ਸਮਾਜ ਵਿਚ ਸਿਰ ਉੱਚਾ ਕਰ ਕੇ ਤੁਰਦੇ ਹਨ ਪਰ ਜੇ ਬੱਚੇ ਚੰਗੇ ਨਾ ਨਿਕਲਣ ਤਾਂ 'ਮੰਦਾ ਕੁੱਤਾ ਖਸਮੈ ਗਾਲ।'

ਵਿਆਹ ਕੇਵਲ ਦੋ ਦਿਲਾਂ ਦਾ ਮੇਲ ਨਹੀਂ, ਦੋ ਪਰਵਾਰਾਂ ਦਾ ਮੇਲ ਹੈ। ਇਹ ਮੇਲ ਦੋ ਜਮਾਂ ਦੋ ਚਾਰ ਕਰ ਦੇਂਦਾ ਹੈ। ਦੋਹਾਂ ਪਰਵਾਰਾਂ ਨੂੰ ਇਕ ਦੂਜੇ ਦਾ ਮਾਣ ਹੁੰਦਾ ਹੈ। ਉਹ ਸ਼ਾਨ ਨਾਲ ਇਕ ਦੂਜੇ ਦਾ ਜ਼ਿਕਰ ਕਰਦੇ ਹਨ। ਵਿਆਹੇ ਬੱਚੇ ਉਸ ਮਾਣ-ਸ਼ਾਨ ਨੂੰ ਵਧਾਉਣ ਦਾ ਕਾਰਨ ਬਣਦੇ ਹਨ। ਜੇ ਖ਼ੁਦਾ ਨਾ ਖਾਸਤਾ ਕਿਸੇ ਕਾਰਨ ਦੋ ਵਿਆਹੁਤਾ ਬੱਚਿਆਂ ਦੀ ਅਣ-ਬਣ ਹੋ ਜਾਏ ਤਾਂ ਦੋਹਾਂ ਪਰਵਾਰਾਂ ਦੇ ਸੰਬੰਧ ਵੀ ਵਿਗੜ ਜਾਂਦੇ ਹਨ। ਫਿਰ ਵੀ ਉਹਨਾਂ ਸੰਬੰਧਾਂ ਨੂੰ ਸੁਧਾਰਨ ਦਾ ਯਤਨ ਸਮਾਜ ਵਲੋਂ ਕੀਤਾ ਜਾਂਦਾ ਹੈ ਕਿਉਂਕਿ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਦਾ।

ਵਿਆਹ ਯੋਗ ਬੱਚੇ ਨੌਜਵਾਨ ਹੁੰਦੇ ਹਨ। ਭਾਵੁਕ, ਉਲਾਰ ਉਹਨਾਂ ਨੂੰ ਜ਼ਿੰਦਗੀ ਦਾ ਤਜਰਬਾ ਨਹੀਂ ਹੁੰਦਾ, ਇਸ ਕਰ ਕੇ ਕੁੜੀ ਮੁੰਡਾ ਕਈ ਵਾਰ ਅਸਮਾਜਕ ਰਿਸ਼ਤੇ ਕਾਇਮ ਕਰ ਲੈਂਦੇ ਹਨ। ਭਾਵੇਂ ਉਹ ਇਸ ਨੂੰ ਪ੍ਰੇਮ ਮੁਹੱਬਤ ਦਾ ਨਾਂ ਦੇਂਦੇ ਹਨ ਪਰ ਉਹਨਾਂ ਦਾ ਨਿਸ਼ਾਨਾ ਵੀ ਵਿਆਹ ਕਰਵਾ ਕੇ ਸੁਖੀ ਜੀਵਨ ਬਿਤਾਉਣਾ ਹੁੰਦਾ ਹੈ। ਪ੍ਰੇਮ-ਪਿਆਰ ਤਾਂ ਜਵਾਨੀ ਦੇ ਚਹੁੰ ਦਿਨਾਂ ਦਾ ਭਾਵੁਕ ਹੋ ਕੇ ਖੇਲ੍ਹਿਆ ਖੇਲ੍ਹ ਹੈ। ਸਮਾਂ ਪਾ ਕੇ ਪਰਵਾਰਕ ਜ਼ੁੰਮੇਵਾਰੀਆਂ ਪੈਣ ਉਤੇ ਆਟੇ ਦਾਲ ਦਾ ਭਾਅ ਪਤਾ ਲੱਗ

ਜਾਂਦਾ ਹੈ। ਉਲਾਰ ਹੋ ਕੇ ਕੀਤੇ ਪਿਆਰ-ਵਿਆਹ ਟੁੱਟਣ ਲੱਗਦੇ ਹਨ ਜਿਸ ਦੀ ਪੁਸ਼ਟੀ ਹੁੰਦੇ ਤਲਾਕ ਤੇ ਤਲਾਕਾਂ ਲਈ ਅਦਾਲਤਾਂ ਵਿਚ ਪਏ ਮੁਕੱਦਮੇ ਕਰਦੇ ਹਨ।

ਪੱਛਮ ਵਿਚ ਪੂਰਬ ਵਰਗੀ ਸਮਾਜਕ ਰਿਸ਼ਤਿਆਂ ਦੀ ਪੱਕੀ ਪੀਢੀ ਸਾਂਝ ਨਹੀਂ, ਏਸੇ ਕਰ ਕੇ ਖੁਲ੍ਹ ਖੇਡ ਖੇਡੀ ਜਾਂਦੀ ਹੈ ਪਰ ਪਤਾ ਲੱਗਾ ਹੈ ਕਿ ਗੰਭੀਰਤਾ ਨਾਲ ਸੋਚਣ ਵਾਲੇ ਨੌਜਵਾਨ ਪੂਰਬੀ, ਖ਼ਾਸ ਕਰ ਕੇ ਭਾਰਤੀ ਵਿਆਹ ਪਧਤੀ, ਸਮਾਜਕ ਬਣਤਰ ਨੂੰ ਸਲਾਹੁੰਦੇ ਹਨ। ਏਥੇ ਸੰਯੁਕਤ ਪਰਵਾਰ ਹਨ। ਪੋਤਰਾ ਦਾਦੇ ਦੀ ਉਂਗਲ ਫੜ ਕੇ ਤੁਰਦਾ ਹੈ। ਬੱਚਿਆਂ ਦੇ ਵਿਆਹ ਕਰਨੇ ਮਾਪਿਆਂ ਦੀ ਜ਼ੁੰਮੇਵਾਰੀ ਹੈ, ਉਹ ਆਪਣੇ ਵਿਸ਼ਾਲ ਤਜਰਬੇ ਦੇ ਸਿਰ ਉੱਤੇ, ਸਮਾਜਕ ਸਾਂਝਾਂ ਦੇ ਸਿਰ ਉੱਤੇ, ਐਸੇ ਜੋੜ ਜੋੜਦੇ ਹਨ ਜੋ ਜ਼ਿੰਦਗੀ ਭਰ ਨਿਭਦੇ ਹਨ।

ਕੁਝ ਮਨਚਲੇ ਨੌਜਵਾਨਾਂ ਨੂੰ ਛੱਡ ਕੇ ਨੌਜਵਾਨ ਮੁੰਡੇ-ਕੁੜੀਆਂ ਵੀ ਭਾਰਤੀ ਵਿਆਹ ਪ੍ਰਣਾਲੀ ਨੂੰ ਹੀ ਠੀਕ ਸਮਝਦੇ ਹਨ। ਉਹ ਆਪਣੇ ਰਿਸ਼ਤੇ ਕਿਸੇ ਪ੍ਰੇਮ-ਜਾਲ ਵਿਚ ਫਸਣ ਦੀ ਥਾਂ ਮਾਪਿਆਂ ਦੀ ਮਰਜ਼ੀ ਨਾਲ ਸਥਾਪਤ ਕਰਨਾ ਚਾਹੁੰਦੇ ਹਨ ਤਾਂ ਕਿ ਉਹਨਾਂ ਨੂੰ ਮਾਪਿਆਂ ਦੀ ਸੰਘਣੀ ਛਾਂ ਮਾਣਨ ਦਾ ਸੁਖ ਮਿਲੇ, ਸਮਾਜ ਵਿਚ ਮਾਣ ਮਿਲੇ ਤੇ ਉਹਨਾਂ ਨੂੰ ਮਰਿਆਦਾ ਪਾਲਣ ਦਾ ਗੌਰਵ ਪ੍ਰਾਪਤ ਹੋਵੇ।

ਸਮਾਜਕ ਵਿਆਹ ਨੂੰ ਪ੍ਰੇਮ-ਵਿਆਹ ਨਾਲੋਂ ਪਹਿਲ ਦੇਣ ਦੀ ਪੁਸ਼ਟੀ ੨੭ ਸਤੰਬਰ, ੧੯੯੯ -ਇੰਡੀਆ ਟੂਡੇ-ਅੰਗਰੇਜ਼ੀ ਵਿਚ ਛਪੀ ਓਪੀਨਿਅਨ ਪੋਲ (ਰਾਇਸ਼ੁਮਾਰੀ) ਕਰਦੀ ਹੈ। ਇਹ ਓਰਗ-ਮਾਰਗ ਨਾਂ ਦੀ ਸੰਸਥਾ ਨੇ ਕਰਵਾਇਆ ਹੈ। ਉਸ ਨੇ ੧੮ ਤੋਂ ੨੧ ਵਰ੍ਹਿਆਂ ਦੀ ਉਮਰ ਦੇ ਮੁੰਡਿਆਂ-ਕੁੜੀਆਂ ਨੂੰ ਸੁਆਲ ਕੀਤਾ ਕਿ ਕੀ ਤੁਸੀਂ ਪਿਆਰ-ਵਿਆਹ ਕਰਨਾ ਪਸੰਦ ਕਰੋਗੇ ਜਾਂ ਮਾਪਿਆਂ ਰਾਹੀਂ ਤੈਅ ਕੀਤਾ। ਉਹਨਾਂ ਇਸ ਦਾ ਜੁਆਬ ਪੇਂਡੂ-ਸ਼ਹਿਰੀ ਸਭ ਪ੍ਰਕਾਰ ਦੇ ਮੁੰਡਿਆਂ-ਕੁੜੀਆਂ ਕੋਲੋਂ ਮੰਗਿਆ, ਫੀ ਸਦੀ ਨਤੀਜਾ ਇਸ ਪ੍ਰਕਾਰ ਆਇਆ :

| ਵਿਆਹ ਢੰਗ | ਸਾਰੇ | ਪੁਰਸ਼ | ਇਸਤਰੀ | ਸ਼ਹਿਰੀ | ਪੇਂਡੂ |
|---|---|---|---|---|---|
| ਪ੍ਰੇਮ | 19 | 23 | 14 | 27 | 16 |
| ਤੈ ਕੀਤਾ | 81 | 77 | 88 | 73 | 84 |

ਇਹ ਅੰਕੜੇ ਸਪਸ਼ਟ ਦੱਸਦੇ ਹਨ ਕਿ ਪੱਛਮ ਦੀ ਅਜ਼ਾਦੀ ਦੀ ਮੀਡੀਏ ਦੀ ਮਦਦ ਨਾਲ ਝੁੱਲੀ ਹਨੇਰੀ ਅਮੀਰ ਸੁਚੱਜੀ ਭਾਰਤੀ ਪਰੰਪਰਾ ਦੀ ਇੱਜ਼ਤ ਨੌਜਵਾਨਾਂ ਦੇ ਮਨਾ ਵਿਚ ਘਟਣ ਨਹੀਂ ਦਿੱਤੀ। ਸਿਆਣੀ ਉਮਰ ਦੇ ਤਾਂ ਇਸ ਪਰੰਪਰਾ ਨੂੰ ਨਿਭਾਉਂਦੇ ਹੀ ਹਨ। ਸਿਆਣੇ ਬਜ਼ੁਰਗਾਂ ਦੀ ਤਸੱਲੀ ਵੀ ਇਸ ਵਿਚ ਹੈ ਕਿ ਉਹਨਾਂ ਨੇ ਕਿੰਨਿਆਂ ਨੂੰ ਝੱਖੜ ਤੋਂ ਬਚਾਇਆ ਹੈ ਜਾਂ ਘੁੰਮਣ-ਘੇਰੀਆਂ ਵਿਚੋਂ ਕੱਢ ਲਿਆ ਹੈ। ਭਾਈ ਗੁਰਦਾਸ ਜੀ ਜਿਹੜੇ ਬਚ ਗਏ ਉਹਨਾਂ ਤੋਂ ਹੀ ਤਸੱਲੀ ਕਰਨ ਸੰਬੰਧੀ ਲਿਖਦੇ ਹਨ :-

ਜੈਸੇ ਨਾਉ ਬੂਡਤ ਹੇ ਜੋਈ ਬਚੇ ਸੋਈ ਭਲੋ,
ਬੂਡ ਗਏ ਪਾਛੈ ਪਛਤਾਯੋ ਰਹਿਜਾਤ ਹੈ ।
ਜੈਸੇ ਘਰ ਲਾਗੈ ਆਗ ਜੋਈ ਬਚੈ ਸੋਈ ਭਲੋ,
ਜਰਾ ਬੁਝੈ ਪਾਛੈ ਕਛੁ ਬਸਨ ਬਸਾਤ ਹੈ ।
ਜੈਸੇ ਚੋਰ ਲਾਗੈ ਜਾਗੈ ਜੋਈ ਰਹੈ ਸੋਈ ਭਲੋ,
ਸੋਇ ਗਏ ਰੀਤੋ ਘਨ ਦੇਖੈ ਉਠ ਪ੍ਰਾਤ ਹੈ ।
ਤੈਸੇ ਅੰਤ ਕਾਲ ਗੁਰ ਚਰਨ ਸਰਣ ਆਵੈ,
ਪਾਵੈ ਮੋਖ ਪਦਵੀ ਨਤਰ ਬਿਲਲਾਤ ਹੈ ।

ਹੋਏ ਨੁਕਸਾਨ ਕਾਰਨ ਝੂਰਨ ਦੀ ਥਾਂ 'ਤੇ ਹੋਏ ਬਚਾਅ ਉੱਤੇ ਤਸੱਲੀ ਕਰਿਆਂ ਸੁਖ ਹੋਣਾ ਹੈ । ਹਾਂ ਇਹ ਕੋਸ਼ਿਸ਼ ਹੋਵੇ ਕਿ ਨੁਕਸਾਨ ਨਾ ਹੋਵੇ ।

ਪ੍ਰੇਮ-ਪੀਂਘ ਦੀ ਵਕਾਲਤ ਕਰਨ ਵਾਲੇ ਆਪ ਹੁਦਰੇਪਨ ਨਾਲ ਭਰਪੂਰ, ਇਸ ਭਾਵਨਾ ਦਾ ਸੇਕ ਆਪਣੇ ਘਰ ਨਹੀਂ ਲੱਗਣ ਦੇਣਾ ਚਾਹੁੰਦੇ । ਉਹ ਵੀ ਸੱਸੀ-ਸੋਹਣੀ-ਹੀਰ ਦੂਜੇ ਦੇ ਘਰ ਪੈਦਾ ਹੋਣ ਦੀ ਹੀ ਲੋਚਾ ਕਰਦੇ ਹਨ । ਪ੍ਰੇਮ-ਵਿਆਹ ਦੀ ਵਕਾਲਤ ਕਰਨ ਵਾਲੇ ਆਪਣੇ ਬੱਚਿਆਂ ਲਈ ਸਮਾਜਕ ਤੈਅ ਕੀਤੇ ਵਿਆਹ ਦੀ ਮਰਯਾਦਾ ਦਾ ਪਾਲਣਾ ਕਰਨਾ ਹੀ ਪਸੰਦ ਕਰਦੇ ਹਨ ।

ਆਪੇ ਵਿਆਹ ਕਰਨ ਵਾਲੇ, ਮਨਚਲੇ ਮੁੰਡਾ-ਕੁੜੀ ਹੀ ਹੋ ਸਕਦੇ ਹਨ, ਸਮਾਜ-ਸੁਧਾਰ ਜਾਂ ਨਵੀਂ ਰੌਸ਼ਨੀ ਦੇ ਨਾਂ ਉੱਤੇ ਮਾਪਿਆਂ ਦੀ ਖ਼ੁਸ਼ੀ ਲੈਣ ਵਾਲੇ ਨਹੀਂ । ਇਕ ਜੋੜੇ ਦਾ ਪਤਾ ਹੈ ਉਹਨਾਂ ਮਾਪਿਆਂ ਦੀ ਮਰਜ਼ੀ ਬਿਨਾਂ ਵਿਆਹ ਤੇ ਕਰਵਾ ਲਿਆ ਪਰ ਘਰ-ਗ੍ਰਿਸਤ ਚਲਾਉਣਾ ਔਖਾ ਹੋ ਗਿਆ ਤਾਂ ਲੱਗਾ ਲੜਾਈ-ਝਗੜਾ ਹੋਣ । ਕੁੜੀ ਮਾਰ-ਕੁਟਾਈ ਪਿੱਛੋਂ ਮੁੰਡੇ ਦੇ ਮਾਮੇ ਦੇ ਮਿੱਤਰ ਘਰ ਆਪਣਾ ਦੁਖੜਾ ਰੋਣ ਆਈ । ਇਸ ਲਈ ਫਿਰ ਵੀ ਸਮਾਜ ਦੀ ਲੋੜ ਪਈ, ਐਸੇ ਸਮਾਜਕ ਵਿਅਕਤੀ ਦੀ ਜੋ ਮੁੰਡੇ ਨੂੰ ਸਮਝਾ ਸਕੇ । ਇੰਜ ਹੀ ਕਈ ਵਾਰ ਕੁੜੀ ਨੂੰ ਸਮਝਾਉਣ ਦੀ ਲੋੜ ਹੁੰਦੀ ਹੈ ।

ਇਕ ਹੋਰ ਕੁੜੀ ਨੂੰ ਉਸ ਦੀ ਮਾਂ ਸਮਾਜ, ਘਰ-ਪਰਵਾਰ, ਮਾਣ ਮਰਯਾਦਾ ਦਾ ਵਾਸਤਾ ਪਾ ਕੇ ਸਮਝਾਉਣ ਲੱਗੀ ਤਾਂ ਮੂੰਹ-ਫਟ ਕੁੜੀ ਇਹ ਕਹਿ ਕੇ ਘਰੋਂ ਜਾਣ ਲੱਗੀ—ਤੁਸੀਂ ਸਮਾਜ ਲਈ ਜਵਾਬਦੇਹ ਹੋਵੋਗੇ ਮੈਂ ਨਹੀਂ । ਮਾਂ ਨੇ ਮਸਾਂ ਉਸ ਨੂੰ ਘਰ ਛੱਡਣੋਂ ਰੋਕਿਆ । ਫਿਰ ਮਾਪਿਆਂ ਸਮਝਾ ਕੇ ਉਸ ਨੂੰ ਚੰਗੇ ਥਾਂ ਵਿਆਹ ਦਿੱਤਾ । ਸੁਖ ਬਣ ਗਿਆ ।

ਨੌਜਵਾਨ ਬੱਚਾ ਛੋਟਾ ਤਾਂ ਹੁੰਦਾ ਨਹੀਂ । ਉਹ ਆਪਣੇ ਭਲੇ ਬੁਰੇ ਦੀਆਂ ਸਭ ਮੋਟੀਆਂ-ਮੋਟੀਆਂ ਗੱਲਾਂ ਜਾਣਦਾ ਹੈ ਪਰ ਸੋਚ ਪੱਖੋਂ ਉਲਾਰ ਹੋ ਜਾਂਦਾ ਹੈ । ਉਹ ਕਈ ਵਾਰ ਐਨੀ ਅੜੀ ਕਰਦਾ ਹੈ ਕਿ ਕਿਸੇ ਸਕੇ-ਸੰਬੰਧੀ ਦੀ, ਸਖੀ ਸਹੇਲੀ ਦੀ, ਜੇ ਉਸ ਨੂੰ ਹੁੰਗਾਰਾ ਨਾ ਭਰੇ, ਦੀ ਗੱਲ ਵੀ ਨਹੀਂ ਮੰਨਦਾ । ਉਹ ਸਮਝਦਾ ਹੈ ਕਿ ਮੈਂ ਇਕੱਲਾ ਹੀ ਸਭ ਤੋਂ ਉੱਤਮ ਸਿਆਣਾ, ਸਮਝਦਾਰ, ਸੋਹਣਾ-ਸੁਨੱਖਾ, ਆਕਰਸ਼ਕ ਹਾਂ ਪਰ ਐਸਾ ਨਹੀਂ ਸਮਝਦਾ ਜਿਸ ਉੱਤੇ ਮਾਪੇ ਮਾਣ ਕਰ ਸਕਣ ਕਿ ਸਾਡੀ ਇੱਜ਼ਤ ਆਬਰੂ ਦਾ

ਧਿਆਨ ਰੱਖਣ ਵਾਲਾ ਆਗਿਆਕਾਰ ਬੱਚਾ ਹੈ ।

ਨੌਜਵਾਨ ਮੁੰਡਾ-ਕੁੜੀ ਜੇ ਸਭ ਬੰਧਨ ਤੋੜ ਕੇ ਮਨਮਰਜ਼ੀ ਨਾਲ ਵਿਆਹ ਕਰਵਾਉਂਦੇ ਹਨ ਤਾਂ ਬਹੁਤ ਹਾਲਾਤਾਂ ਵਿਚ ਮੁੰਡੇ ਦੇ ਮਾਪੇ, ਦੋਸਤ-ਮਿੱਤਰ ਤੇ ਕੁੜੀ ਦੀਆਂ ਮਨਮਰਜ਼ੀ ਕਰਨ ਵਾਲੀਆਂ ਸਹੇਲੀਆਂ ਦੀ ਹੱਲਾਸ਼ੇਰੀ ਹੁੰਦੀ ਹੈ । ਮੁੰਡੇ ਵਾਲਿਆਂ ਨੂੰ ਕੁੜੀ ਵਾਲਿਆਂ ਨਾਲ ਪਤਾ ਨਹੀਂ ਕਿੰਨਾ ਕੁ ਪਿਆਰ ਤੇ ਲਿਹਾਜ਼ ਹੁੰਦਾ ਹੈ, ਫਿਰ ਵੀ ਇਕ ਗੱਲ ਸਪਸ਼ਟ ਹੈ ਕਿ ਉਹਨਾਂ ਨੂੰ ਕੁੜੀ ਦੇ ਮਾਪਿਆਂ ਨਾਲ ਤਾਂ ਉਕਾ ਹੀ ਪਿਆਰ ਹਮਦਰਦੀ ਨਹੀਂ ਹੁੰਦੀ । ਉਹ ਜੇ ਉਹਨਾਂ ਨਾਲ ਰਿਸ਼ਤਾ ਜੋੜਨ ਦੀਆਂ ਪੋਲੀਆਂ-ਪੋਲੀਆਂ ਗੱਲਾਂ ਵੀ ਕਰਦੇ ਹਨ ਤਾਂ ਗੋਂਗਲੂਆਂ ਤੋਂ ਮਿੱਟੀ ਝਾੜਦੇ ਹੀ ਲੱਗਦੇ ਹਨ । ਉਂਜ ਉਹ ਕੁੜੀ ਨੂੰ ਸਬਜ਼ਬਾਗ ਵਿਖਾ ਕੇ ਵਰਗਲਾ ਕੇ ਆਪਣੇ ਹੱਕ ਵਿਚ ਕਰਨ ਦੀ ਜਿੱਤ ਤੇ ਖ਼ੁਸ਼ੀ ਕਾਰਨ ਫੁੱਲੇ ਨਹੀਂ ਸਮਾਉਂਦੇ ਪਰ ਜੇ ਉਹਨਾਂ ਦੀ ਲੜਕੀ ਮਨਮਰਜ਼ੀ ਕਰਨੀ ਚਾਹੇ ਤਾਂ ਉਹਨਾਂ ਦੇ ਭਾਅ ਦੀ ਸ਼ਾਮਤ ਆ ਜਾਂਦੀ ਹੈ । ਕਈ ਪਰਵਾਰ ਤਾਂ ਦਿਨ ਚੜ੍ਹਨ ਤੋਂ ਪਹਿਲਾਂ ਉਸ ਦੇ ਫੁੱਲ ਵੀ ਬਿਲੇ ਲਾਉਣ ਬਾਰੇ ਸੋਚ ਸਕਦੇ ਹਨ ।

ਸਧਾਰਨ ਪਰਵਾਰ ਦਾ ਵਾਸਤਾ ਤਾਂ ਸਮਝਣ ਸਮਝਾਉਣ ਤਕ ਹੁੰਦਾ ਹੈ, ਉਹ ਵੀ ਆਪਣੇ ਬੱਚੇ ਨੂੰ । ਉਹ ਵੀ ਜਿੰਨਾ ਚਿਰ ਸਿਰੋਂ ਪਾਣੀ ਨਹੀਂ ਲੰਘਦਾ । ਜਦ ਉਹਨਾਂ ਨੂੰ ਪਤਾ ਲੱਗਦਾ ਹੈ ਕਿ ਉਹਨਾਂ ਦੇ ਮੁੰਡੇ ਜਾਂ ਕੁੜੀ ਨੇ ਮਨਮਰਜ਼ੀ ਨਾਲ ਆਪਣੇ ਧਾਰਮਕ, ਸਮਾਜਕ, ਸਭਿਆਚਾਰਕ ਘੇਰੇ ਤੋਂ ਬਾਹਰ ਵਿਆਹ ਕਰ ਲਿਆ ਹੈ ਤਾਂ ਉਹ ਭਾਵੇਂ ਉਸ ਨਾਲ ਸਮਾਜਕ ਬੰਧਨ ਤੋੜ ਵੀ ਲੈਂਦੇ ਹਨ ਪਰ ਮਾਨਸਕ ਸੰਤੁਲਨ ਕਾਇਮ ਨਹੀਂ ਰੱਖ ਸਕਦੇ । ਘਰ ਸੱਥਰ ਵਿਛਣ ਤੋਂ ਵੱਧ ਭੈੜੀ ਸਥਿਤੀ ਹੋ ਜਾਂਦੀ ਹੈ । ਉਹ ਉਹਨਾਂ ਦੀ ਆਪਣੀ ਮਰਜ਼ੀ ਨਾ ਚੱਲਣ ਕਰ ਕੇ ਵੀ ਦੁਖੀ ਹੁੰਦੇ ਹਨ ਤੇ ਬੱਚੀ ਦਾ ਭਵਿੱਖਤ ਧੁੰਦਲਾ ਹੋਣ ਕਾਰਨ ਵੀ ਬੇਵਸ ਹਨ, ਆਪਣੇ ਆਪ ਨੂੰ ਕਲੰਕਤ ਮਹਿਸੂਸ ਕਰਦੇ ਹਨ, ਦਾਗ਼ ਜਿਹੜਾ ਸ਼ਾਇਦ ਪੀੜ੍ਹੀਆਂ ਤਕ ਪਿੱਛਾ ਨਾ ਛੱਡੇ ।

ਪਰ ਜੇ ਵਿਚਾਰਿਆ ਜਾਏ ਉਹਨਾਂ ਦਾ ਕੀ ਗੁਨਾਹ ਹੈ ? ਉਹਨਾਂ ਕਿਸ ਸਮਾਜਕ, ਧਾਰਮਕ, ਸਭਿਆਚਾਰਕ ਬੰਧਨ ਨੂੰ ਤੋੜਿਆ ਹੈ ? ਉਹਨਾਂ ਕਿਹੜਾ ਆਪ ਹੁਦਰਾਪਨ ਵਿਖਾਇਆ ਹੈ ? ਫਿਰ ਉਹ ਕਲੰਕਤ ਕਿਵੇਂ ਹੋਏ ? ਉਹ ਤਾਂ ਸਾਰਾ ਪਰਵਾਰ ਇਕੱਠਾ ਹੈ, ਦੁਖ-ਸੁਖ ਦੇ ਭਾਈਵਾਲ । ਇਕ ਮੁੰਡੇ ਜਾਂ ਕੁੜੀ ਨੇ ਮਨਮਤ ਵਰਤੀ ਹੈ ਉਹ ਆਪ ਭੁਗਤੇਗਾ, ਪਛਤਾਵੇਗਾ, ਅੱਜ ਨਹੀਂ ਤੇ ਕਲ੍ਹ ਨੂੰ ਕਿਉਂਕਿ ਮਨੁੱਖ ਕੇਵਲ ਪ੍ਰਾਣੀ ਨਹੀਂ, ਸਮਾਜਕ ਪ੍ਰਾਣੀ ਹੈ । ਜੇ ਉਸ ਦੀ ਕਿਸੇ ਗ਼ੈਰ-ਸਮਾਜਕ ਹਰਕਤ ਨੂੰ ਸਮਾਜਕ ਪ੍ਰਵਾਨਗੀ ਨਹੀਂ ਮਿਲੀ ਤਾਂ ਉਹੀ ਕਸੂਰਵਾਰ ਹੈ, ਦਾਗ਼ੀ ਹੈ, ਕਲੰਕਤ ਹੈ ਹੋਰ ਕੋਈ ਨਹੀਂ । ਉਸ ਦੇ ਮੱਥੇ 'ਤੇ ਬਦਨਾਮੀ ਦਾ ਟਿੱਕਾ ਲੱਗਾ ਹੈ ।

ਜ਼ਿੰਦਗੀ ਵਿਚ ਬਹੁਤ ਕੁਝ ਅਣਚਾਹਿਆ ਹੁੰਦਾ ਹੈ, ਅਣਹੋਣੀ ਵਾਪਰਦੀ ਹੈ ਜੋ ਕਿਸੇ ਦੇ ਵੱਸ ਵਿਚ ਨਹੀਂ ਹੁੰਦੀ । ਉਸ ਨੂੰ ਤਾਂ ਡਾਢੇ ਦਾ ਸੱਤੀਂ ਵੀਹੀਂ ਸੌ ਹੀ ਸਮਝਦਿਆਂ ਗੁਜ਼ਾਰਾ ਹੋਣਾ ਹੈ, ਝੂਰਿਆਂ ਨਹੀਂ । ਜਿਸ ਨੇ ਪੀੜ ਦਿੱਤੀ ਹੈ ਉਸ ਨੇ ਤਾਂ ਨਹੀਂ ਸੋਚਿਆ, ਫਿਰ ਦੂਜਾ ਹਮਦਰਦੀ ਰੱਖਦਾ ਹੋਇਆ ਵੀ ਉਹ ਦਾਗ਼ ਨਹੀਂ ਧੋ ਸਕਦਾ ਹੈ । ਹਾਂ

ਜਿਹੜੇ ਬਜ਼ੁਰਗ ਮਾਪੇ, ਸੱਜਣ-ਮਿੱਤਰ ਐਸੇ ਕਲੰਕ ਨੂੰ ਧੋਣਾ ਚਾਹੁੰਦੇ ਹਨ ਉਹ ਅੰਤਰਮੁਖੀ ਹੋ ਜਾਣ ਤੇ ਫਿਰ ਮੰਨ ਕੇ ਸਿਮਰਨ ਕਰਨ ਕਿ,

"ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ"

ਸਮਾਜਕ ਪੱਖੋਂ ਦੋ ਤੇ ਦੋ ਚਾਰ ਹੋਣ ਦੀ ਗੱਲ ਹੈ ਪਰ ਮਨਮਰਜ਼ੀ ਦੇ ਵਿਆਹ ਨਾਲ ਉਸ ਉੱਤੇ ਤਾਂ ਮਿੱਟੀ ਪੈ ਗਈ। ਮੁੰਡੇ ਕੁੜੀ ਜਿਨ੍ਹਾਂ ਨੇ ਮਾਪਿਆਂ ਦੀ ਇੱਛਾ ਵਿਰੁੱਧ ਵਿਆਹ ਕੀਤਾ ਹੈ, ਉਹ ਤਾਂ ਉਹਨਾਂ ਨੂੰ ਅਪਣਾਉਂਦੇ ਰਹੇ। ਜਿੰਨਾਂ ਚਿਰ ਉਹ ਨਹੀਂ ਅਪਣਾਉਂਦੇ ਦੋ ਜਮਾਂ ਦੋ ਬਰਾਬਰ ਦੋ ਹੀ ਹੋਣਗੇ ਚਾਰ ਨਹੀਂ। ਦੋਹਾਂ ਪਰਵਾਰਾਂ ਦੀ ਰਿਸ਼ਤੇਦਾਰੀ ਨਹੀਂ ਬਣਨੀ, ਨਾ ਹੀ ਦੁਖ-ਸੁਖ ਦੀ ਸਾਂਝ ਸਥਾਪਤ ਹੋਣੀ ਹੈ।

# ਮਨ ਮੈ ਧਰੈ ਗੁਮਾਨ

ਬੰਦਾ ਕੁਝ ਬਣ ਬੈਠੇ ਤਾਂ ਹਉਮੈ ਆ ਹੀ ਜਾਂਦੀ ਹੈ। ਬਣ ਬੈਠਣ ਨੂੰ ਆਪਣੀ ਪ੍ਰਾਪਤੀ ਨਾਲ ਜੋੜ ਕੇ ਮਾਣ ਕਰਨਾ ਤਾਂ ਇਕ ਗੱਲ ਹੈ ਉਸ ਦਾ ਅਭਿਮਾਨ ਕਰਨਾ ਦੂਜੀ ਗੱਲ। ਮਨ ਵਿਚ ਅਭਿਮਾਨ, ਗੁਮਾਨ ਹੋਣਾ ਕਿਸ ਪਾਸੇ ਵੱਲ ਲੈ ਜਾਂਦਾ ਹੈ, ਇਸ ਬਾਰੇ ਵੀ ਬੰਦੇ ਨੇ ਹੀ ਵਿਚਾਰਨਾ ਹੈ ਕਿਉਂਕਿ ਜਿੰਨੀ ਤੀਖਣ ਬੁੱਧੀ ਉਸ ਕੋਲ ਹੈ ਕਿਸੇ ਹੋਰ ਪ੍ਰਾਣੀ ਕੋਲ ਨਹੀਂ।

ਗੁਮਾਨ, ਅਭਿਮਾਨ, ਹਉਮੈ, ਅਹੰਕਾਰ ਸ਼ਬਦਾਂ ਨੂੰ ਇਕੋ ਜਿਹੀ ਬਿਰਤੀ ਦੇ ਹੋਣ ਕਰ ਕੇ ਇਕੋ ਅਰਥਾਂ ਵਿਚ ਵਿਚਾਰਿਆ ਜਾ ਸਕਦਾ ਹੈ। ਵੇਦਾਂਤ ਮੱਤ ਅਨੁਸਾਰ, ਅਹੰਕਾਰ ਅੰਤਹਕਰਣ ਦਾ ਇਕ ਭੇਦ ਹੈ ਜਿਸ ਦਾ ਵਿਸ਼ਾ ਹਉਮੈ ਹੈ। ਇਹ ਇਕ ਬਿਰਤੀ ਹੈ। ਸਾਂਖ ਸ਼ਾਸਤਰ ਅਨੁਸਾਰ ਇਹ ਬੁਧਿ ਦਾ ਵਿਕਾਰ ਹੈ।

ਗੁਮਾਨ ਬੁੱਧੀ-ਘੇਰੇ ਨੂੰ ਬੜਾ ਸੌੜਾ ਕਰ ਦਿੰਦਾ ਹੈ। ਮਨੁੱਖ ਸੋਚਦਾ ਹੈ ਆਪਣੇ ਬਾਰੇ, ਆਪਣੀਆਂ ਪ੍ਰਾਪਤੀਆਂ ਬਾਰੇ। ਉਹਨਾਂ ਪ੍ਰਾਪਤੀਆਂ ਨੂੰ ਆਪਣੇ ਆਪ ਨੂੰ ਮਹੱਤਵ ਦੇਣ ਲਈ ਵੇਖਦਾ ਹੈ। ਉਹ ਇਹ ਵੀ ਸੋਚਦਾ ਹੈ ਕਿ ਇਹ ਪ੍ਰਾਪਤੀਆਂ ਉਸੇ ਕਰ ਕੇ ਹਨ। ਉਸੇ ਦੀ ਬੁੱਧੀ ਦਾ ਕਮਾਲ, ਉਸੇ ਦੀ ਮਿਹਨਤ ਦਾ ਫਲ, ਉਸੇ ਜੁਗਤ ਦਾ ਅਮਲ। ਉਹ ਸਵੈ-ਕੇਂਦਰਿਤ ਹੋ ਜਾਂਦਾ ਹੈ ਪਰ ਉਹ ਆਪਣੀਆਂ ਕਮੀਆਂ, ਕਮਜ਼ੋਰੀਆਂ ਨਹੀਂ ਵੇਖਦਾ, ਨਾ ਹੀ ਆਪਣੀ ਪ੍ਰਾਪਤੀ ਵਿਚ ਕਿਸੇ ਦੂਜੇ ਦਾ ਹੱਥ ਸਮਝਦਾ ਹੈ। ਸਗੋਂ ਕਈ ਵਾਰ ਇਹ ਸਮਝਦਾ ਹੈ ਕਿ ਪ੍ਰਾਕ੍ਰਿਤਿਕ ਰੋੜਿਆਂ-ਰੁਕਾਵਟਾਂ ਦੇ ਬਾਵਜੂਦ, ਦੂਜਿਆਂ ਦੇ ਉਸ ਦੀ ਤਰੱਕੀ ਦੇ ਰਾਹ ਵਿਚ ਟੰਗ ਅੜਾਉਣ ਦੇ ਬਾਵਜੂਦ, ਉਸ ਨੇ ਆਪਣਾ ਰਾਹ ਆਪ ਵੱਖਰਾ ਕਰ ਲਿਆ। ਇਹ ਉਸ ਦੇ ਸੁਭਾ ਵਿਚ ਤਬਦੀਲੀ ਲਿਆ ਦਿੰਦਾ ਹੈ। ਉਸ ਦਾ ਮਨੋ-ਵਿਗਿਆਨਕ ਤਵਾਜਨ ਵਿਗਾੜ ਦਿੰਦਾ ਹੈ। ਉਸ ਦੀਆਂ ਅੱਖਾਂ ਉੱਤੇ ਹੰਕਾਰ ਦਾ ਪੜਦਾ ਪਾ ਦਿੰਦਾ ਹੈ।

ਪ੍ਰਸਿੱਧ ਸੁਤੰਰਤਾ ਸੰਗਰਾਮੀ ਤੇ ਬੁੱਧੀਜੀਵੀ ਲਾਲਾ ਹਰਦਿਆਲ ਨੇ ਹੰਕਾਰ ਬਾਰੇ ਲਿਖਿਆ ਹੈ :–

"ਹੰਕਾਰ ਇਕ ਕਿਸਮ ਦਾ ਮਨੋ-ਵਿਗਿਆਨਕ ਅੰਨ੍ਹਾਪਣ ਹੁੰਦਾ ਹੈ। ਇਹ ਸਲੀਕਿਆਂ ਨੂੰ ਖਰਵੇ ਅਤੇ ਨਿਘ ਰਹਿਤ ਬਣਾਉਂਦਾ ਹੈ ਅਤੇ ਬੋਲਚਾਲ ਵਿਚ ਨਿਮਰਤਾ ਦੀ ਘਾਟ ਅਤੇ ਕੋਰਾਪਣ ਪੈਦਾ ਕਰਦਾ ਹੈ।"

ਹੰਕਾਰ ਕਰਨ ਵਾਲਾ ਲੋੜ ਵੀ ਨਹੀਂ ਮਹਿਸੂਸ ਕਰਦਾ ਕਿਸੇ ਨਾਲ ਚੰਗੇ ਤੇ

ਬਰਾਬਰ ਦੇ ਸੰਬੰਧ ਰੱਖਣ ਦੀ। ਹਾਂ ਜਿਹੜਾ ਉਸ ਦੀ ਹਉਮੈ ਨੂੰ ਪੱਠੇ ਪਾਵੇ ਉਸ ਨੂੰ ਚੰਗਾ ਲੱਗਦਾ ਹੈ। ਉਹ ਇਹ ਹੀ ਸੁਣ ਕੇ ਖ਼ੁਸ਼ ਹੁੰਦਾ ਹੈ—ਤੂੰ ਉੱਚੀ ਕੁੱਲ ਦਾ ਹੈਂ, ਤੂੰ ਬਹੁਤ ਵਿਦਵਾਨ ਹੈਂ, ਤੂੰ ਬਹੁਤ ਵਧੀਆ ਲੇਖਕ, ਬੁਲਾਰਾ ਤੇ ਵਿਦਵਾਨ ਹੈਂ, ਤੂੰ ਬੜਾ ਜੋੜ-ਤੋੜ ਕਰਨ ਵਾਲਾ, ਸਰਕਾਰੇ-ਦਰਬਾਰੇ ਮਾਣ ਪ੍ਰਾਪਤ ਕਰਨ ਵਾਲਾ ਆਗੂ ਹੈਂ। ਤੂੰ ਬਹੁਤ ਅਮੀਰ ਹੈਂ। ਤੈਨੂੰ ਸਭ ਸਲਾਮਾਂ ਕਰਦੇ ਹਨ। ਜੋ ਤੇਰਾ ਪਾਣੀ ਨਹੀਂ ਭਰਦੇ ਉਹ ਗ਼ਲਤ ਹਨ। ਤੂੰ ਸੰਪੂਰਨ ਹੈਂ, ਤੇਰੇ ਵਿਚ ਕੋਈ ਅਧੂਰਾਪਨ ਨਹੀਂ। ਇੰਜ ਉਹ ਅਭਿਮਾਨੀ ਅੰਦਰ ਦੱਬੀ ਅੱਗ ਨੂੰ ਸੁਲਗ੍ਹਾ ਦਿੰਦੇ ਹਨ ਤੇ ਉਸ ਨੂੰ ਹਵਾ ਦਿੱਤੀ ਜਾਂਦੇ ਹਨ। ਗਿਆਨ ਦੀ ਕਮੀ ਹੋਣ ਦੇ ਬਾਵਜੂਦ ਜਾਂ ਕਿਸੇ ਸਥਿਤੀ ਤੇ ਪ੍ਰਾਪਤੀ ਦਾ ਗ਼ਲਤ ਲੇਖਾ-ਜੋਖਾ ਕਰਨ ਦੇ ਬਾਵਜੂਦ ਅਹੰਬੁਧ ਦਾ ਮਾਰਿਆ ਵਿਅਕਤੀ ਅੰਨ੍ਹਾ ਹੋਇਆ ਫਿਰਦਾ ਹੈ। ਸਵਾਮੀ ਵਿਵੇਕਾ ਨੰਦ ਨੇ ਇਕ ਥਾਂ ਲਿਖਿਆ ਹੈ :

> "ਬਹੁਤ ਸਾਰੇ ਲੋਕ ਅਜਿਹੇ ਹੁੰਦੇ ਹਨ ਜੋ ਅਗਿਆਨੀ ਹੁੰਦੇ ਹੋਏ ਵੀ ਆਪਣੇ ਹੰਕਾਰ ਕਾਰਨ, ਆਪਣੇ ਆਪ ਨੂੰ ਸੰਪੂਰਨ ਸਮਝਦੇ ਹਨ। ਏਨਾ ਹੀ ਨਹੀਂ ਬਲਕਿ ਦੂਸਰਿਆਂ ਨੂੰ ਆਪ ਦੇ ਮੋਢਿਆਂ ਉੱਤੇ ਲਿਜਾਣ ਨੂੰ ਤਿਆਰ ਹੋ ਜਾਂਦੇ ਹਨ। ਜਦੋਂ ਅੰਨ੍ਹਾਂ ਅੰਨ੍ਹੇ ਦੀ ਅਗਵਾਈ ਕਰਦਾ ਹੈ ਤਾਂ ਦੋਵੇਂ ਹੀ ਖਾਈ ਵਿਚ ਡਿੱਗਦੇ ਹਨ।"

ਹੰਕਾਰ ਮਨੁੱਖੀ ਸੰਬੰਧਾਂ ਵਿਚ ਤ੍ਰੇੜਾਂ ਪਾ ਦਿੰਦਾ ਹੈ। ਮਨੁੱਖ ਕੇਵਲ ਪ੍ਰਾਣੀ ਨਹੀਂ, ਸਮਾਜਕ ਪ੍ਰਾਣੀ ਹੈ। ਇਹ ਇਕੱਲਾ ਨਹੀਂ ਰਹਿ ਸਕਦਾ। ਜੇ ਕੋਈ ਭਜਨ ਬੰਦਗੀ ਕਰਨ ਲਈ ਇਕੱਲਾ ਰਹਿੰਦਾ ਵੀ ਹੈ, ਉਹ ਵੀ ਆਪਣੀਆਂ ਲੋੜਾਂ ਲਈ ਸਮਾਜ ਉੱਤੇ ਨਿਰਭਰ ਕਰਦਾ ਹੈ। ਇਥੋਂ ਤਕ ਕਿ ਜੇ ਕਿਸੇ ਸਮਾਜ ਤੋਂ ਦੂਰ ਰਹਿੰਦੇ ਸਾਧੂ-ਸੰਨਿਆਸੀ ਨੇ ਕਿਸੇ ਚੇਲੇ ਦੀ ਲੋੜ ਮਹਿਸੂਸ ਕਰਨੀ ਹੈ ਤਾਂ ਉਸ ਨੇ ਨਾਦੀ ਚੇਲਾ ਹੀ ਬਣਾਉਣਾ ਹੈ। ਬਿੰਦੀ, ਤਾਂ ਵਿਆਹ ਨਾ ਕਰਵਾਉਣ ਕਰ ਕੇ ਉਸ ਦੀ ਔਲਾਦ ਹੋ ਨਹੀਂ ਸਕਦੀ। ਇਹ ਚੇਲਾ ਸਮਾਜ ਵਿਚੋਂ ਹੀ ਆਵੇਗਾ।

ਸਮਾਜਕ ਪ੍ਰਾਣੀ ਨੂੰ ਸਦਾ ਲੋੜ ਮਹਿਸੂਸ ਹੁੰਦੀ ਹੈ, ਕਿਸੇ ਨਾਲ ਦੁਖ-ਸੁਖ, ਲੈਣ-ਦੇਣ, ਵਿਚਾਰ-ਚਰਚਾ ਕਰਨ ਦੀ, ਸਾਂਝ ਪੈਦਾ ਕਰਨ ਦੀ ਪਰ ਹੰਕਾਰੀ ਦੇ ਨੇੜੇ ਕੌਣ ਜਾਵੇਗਾ! ਉਸ ਦਾ ਹਾਲ ਉਸ ਸ਼ਾਹੂਕਾਰ ਵਰਗਾ ਹੋਵੇਗਾ ਜਿਹੜਾ ਕਿਸੇ ਘਰ ਦੁਖ ਤਕਲੀਫ਼ ਵੇਲੇ ਵੀ ਨਹੀਂ ਜਾਂਦਾ। ਜੇ ਕਿਸੇ ਪਰਵਾਰ ਵਿਚ ਕੋਈ ਚੜ੍ਹਾਈ ਕਰ ਜਾਂਦਾ ਤਾਂ ਸ਼ਾਹੂਕਾਰ ਉਸ ਦਾ ਦੁਖ ਵੰਡਾਉਣ ਦੀ ਥਾਂ ਅਫ਼ਸੋਸ ਕਰਨ ਲਈ ਆਪਣੀ ਖੂੰਡੀ ਭੇਜ ਦਿੰਦਾ। ਜਦੋਂ ਉਸ ਸ਼ਾਹੂਕਾਰ ਦਾ ਪੁੱਤ ਜਵਾਨੀ ਵਿਚ ਹੀ ਉਸ ਦਾ ਲੱਕ ਤੋੜ ਗਿਆ, ਗੁਜ਼ਰ ਗਿਆ ਤਾਂ ਉਸ ਘਰ ਅਫ਼ਸੋਸ ਕਰਨ ਆਉਣ ਦੀ ਥਾਂ ਸਭ ਲੋਕਾਂ ਨੇ ਆਪਣੀ ਖੂੰਡੀਆਂ ਭੇਜ ਦਿੱਤੀਆਂ। ਇਸ ਘਟਨਾ ਨੇ ਸ਼ਾਹੂਕਾਰ ਨੂੰ ਹੰਕਾਰ ਦੇ ਕਿੰਗਰੇ ਤੋਂ ਥੱਲੇ ਲਾਹ ਦਿੱਤਾ।

ਹੰਕਾਰੀ ਦੀ ਐਸੀ ਬਿਰਤੀ ਬਣ ਜਾਂਦੀ ਹੈ ਕਿ ਉਹ ਸਦਾ ਸੋਚਦਾ ਹੈ :-

ਹਮ ਬਡ ਕਬਿ ਕੁਲੀਨ ਹਮ ਪੰਡਿਤ
ਹਮ ਜੋਗੀ ਸੰਨਿਆਸੀ ॥
ਗਿਆਨੀ ਗੁਨੀ ਸੂਰ ਹਮ ਦਾਤੇ
ਇਹ ਬੁਧਿ ਕਬਹਿ ਨ ਨਾਸੀ ॥ (ਰਵਿਦਾਸ)

ਇਕ ਹੋਰ ਵਿਦਵਾਨ ਦਾ ਕਥਨ ਹੈ ਕਿ ਇਕ ਲਾਲਚੀ ਵਿਅਕਤੀ ਕੇਵਲ ਧਨ ਵੇਖਦਾ ਹੈ, ਇਕ ਪ੍ਰੇਮੀ ਕੇਵਲ ਆਪਣੀ ਮਹਿਬੂਬਾ ਨੂੰ ਵੇਖਦਾ ਹੈ, ਇਕ ਬਦਲਾਖ਼ੋਰ ਵਿਅਕਤੀ ਆਪਣੇ ਦੁਸ਼ਮਣ ਨੂੰ ਵੇਖਦਾ ਹੈ ਪਰ ਇਕ ਹੰਕਾਰੀ ਵਿਅਕਤੀ ਕੁਝ ਨਹੀਂ ਵੇਖਦਾ ।

ਪੰਜਾਬੀ ਦੇ ਕਵੀ ਪੂਰਨ ਸਿੰਘ ਨੇ ਲਿਖਿਆ ਹੈ :-

ਹੰਕਾਰ ਨੂੰ ਜਗਾਣਾ ਹੈ
ਕਮਜ਼ੋਰ ਕਰਨਾ ਬਲਵਾਨ ਨੂੰ
ਹੰਕਾਰ ਨੂੰ ਆਖਣਾ ਸ਼ੇਰ ਤੂੰ ਇਹ ਟੇਕ ਕੱਖ ਦੀ ।

ਹੰਕਾਰ ਪਾਪ ਆਤਮਾ ਹੈ ਇਹ ਦੋਸਤ ਘਟਾਉਂਦਾ ਹੈ ਤੇ ਦੁਸ਼ਮਣ ਵਧਾਉਂਦਾ ਹੈ। ਇਹ ਸੰਸਕ੍ਰਿਤੀ ਸਲੋਕ ਅਨੁਸਾਰ :-

ਹੇ ਜਨਮ ਮਰਣ ਮੂਲੰ ਅਹੰਕਾਰੰ ਪਾਪਾਤਮਾ ।
ਮਿਤ੍ਰੰ ਤਜੰਤ ਸਤ੍ਰੰ ਦ੍ਰਿੜੰਤਿ ਅਨਿਕ ਮਾਯਾ ਬਿਤੀਰਨਹ ।

ਸੋ ਇਸ ਗੁਮਾਨ ਤੋਂ ਪਾਸਾ ਵੱਟਣਾ ਮਨੁੱਖ ਦੇ ਆਪਣੇ ਭਲੇ ਲਈ ਜ਼ਰੂਰੀ ਹੈ ਪਰ ਹੈ ਔਖਾ ਕੰਮ। ਅਚਾਰੀਆ ਰਜਨੀਸ਼ ਨੇ ਲਿਖਿਆ ਹੈ, "ਆਪਣੇ ਹੰਕਾਰ ਨੂੰ ਮਿਟਾਉਣਾ ਉਤਨਾ ਹੀ ਕਠਿਨ ਹੈ ਜਿਤਨਾ ਆਪਣੇ ਬੂਟ ਦੇ ਫੀਤੇ ਨੂੰ ਫੜ ਕੇ ਆਪਣੇ ਆਪ ਨੂੰ ਚੁੱਕਣਾ। ਆਪਣੇ ਹੰਕਾਰ ਨੂੰ ਮਿਟਾਉਣਾ ਉਤਨਾ ਹੀ ਔਖਾ ਹੈ ਜਿਵੇਂ ਕੁੱਤਾ ਆਪਣੀ ਹੀ ਪੂਛ ਨੂੰ ਫੜਨ ਦੀ ਕੋਸ਼ਿਸ਼ ਕਰੇ, ਉਸ ਨੂੰ ਫੜਨ ਲਈ ਜਿੰਨੀ ਜ਼ੋਰ ਦੀ ਛਾਲ ਮਾਰਦਾ ਹੈ ਓਨੀ ਹੀ ਜ਼ੋਰ ਨਾਲ ਪੂਛ ਵੀ ਛਾਲ ਮਾਰਦੀ ਹੈ।"

ਹੰਕਾਰ ਕਰਨ ਨਾਲ ਸਾਰੀ ਕੀਤੀ ਕਤਰੀ ਖੂਹ ਵਿਚ ਜਾ ਪੈਂਦੀ ਹੈ। ਮਨੁੱਖ ਚੰਗੇ ਕਰਮ ਕਰਦਾ ਹੈ ਆਪਣੇ ਭਲੇ ਲਈ, ਆਪਾ ਸਵਾਰਨ ਲਈ। ਉਹ ਤੀਰਥਾਂ ਦੀ ਯਾਤਰਾ ਕਰਦਾ ਹੈ, ਉਹ ਵਰਤ ਰੱਖਦਾ ਹੈ, ਉਹ ਪੁੰਨਦਾਨ ਕਰਦਾ ਹੈ ਪਰ ਜੇ ਇਸ ਤੋਂ ਬਾਅਦ ਉਹ ਅਭਿਮਾਨ ਕਰਦਾ ਹੈ ਤਾਂ ਇੰਜ ਹੈ ਜਿਵੇਂ ਹਾਥੀ ਨੇ ਨਹਾ ਕੇ ਆਪਣੇ ਉਪਰ ਮਿੱਟੀ ਪਾ ਲਈ ਹੋਵੇ। ਗੁਰੂ ਤੇਗ਼ ਬਹਾਦਰ ਜੀ ਨੇ ਲਿਖਿਆ ਹੈ :—

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥

ਕਿਸੇ ਨੂੰ ਦਾਨ ਦੇਣ ਵੇਲੇ ਜੇ ਅਡੰਬਰ ਰਚਿਆ ਜਾਏ ਤਾਂ ਉਹ ਉਦਾਰਤਾ ਦਾ ਨਹੀਂ, ਅਭਿਮਾਨ ਦਾ ਸੂਚਕ ਹੈ।

ਹੰਕਾਰ ਦਾ ਕੰਡਾ ਤਾਂ ਪ੍ਰਭੂ ਦੀ ਭਗਤੀ ਦਾ ਸੁਆਦ ਵੀ ਨਹੀਂ ਜਾਨਣ ਦੇਂਦਾ :-

ਸਾਕਤ ਹਰਿ ਰਸ ਸਾਦੁ ਨ ਜਾਣਿਆ
ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ
ਜਮਕਾਲੁ ਸਹਹਿ ਸਿਰਿ ਡੰਡਾ ਹੇ ॥ (ਮਹਲਾ ੪)

ਸੋ ਗੁਰਬਾਣੀ ਅਨੁਸਾਰ :-

ਚਤੁਰ ਸਿਆਣਾ, ਸੁਘੜੁ ਸੋਇ
ਜਿਨਿ ਤਜਿਆ ਅਭਿਮਾਨੁ ॥ (ਮਹਲਾ ੫)

ਬਾਹਰ ਦਿਸਦੀ ਤਕਲੀਫ਼ ਤੋਂ ਤਾਂ ਛੁਟਕਾਰਾ ਪਾਇਆ ਜਾ ਸਕਦਾ ਹੈ ਪਰ ਇਸ ਰੜਕਦੇ ਕੰਡੇ ਨੂੰ ਕੱਢਣਾ ਔਖਾ ਹੈ। ਇਸ ਔਖ ਨੂੰ ਸੌਖ ਵਿਚ ਬਦਲਣ ਦੀ ਜੁਗਤ ਸਤਿਗੁਰੂ ਕੋਲ ਹੁੰਦੀ ਹੈ। ਬਾਣੀ ਵਿਚ ਲਿਖਿਆ ਹੈ :-

—ਹਉਮੈ ਨਿਵਰੈ ਗੁਰਸਬਦੁ ਵੀਚਾਰੈ ॥ (ਮਹਲਾ ੧)

—ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥

ਮਨੁੱਖਾਂ ਅੰਦਰਲੀ ਹਉਮੈ ਦੀ ਕੰਧ ਟੁਟ ਜਾਏ। ਸੋ ਸਤਿਗੁਰੂ ਅੱਗੇ ਅਰਦਾਸ ਕੀਤੀ ਜਾਏ :-

ਸਭਹੂ ਤਲੈ ਤਲੈ ਸਭ ਊਪਰਿ ਏਹ ਦ੍ਰਿਸਟਿ ਦ੍ਰਿਸਟਾਏ ॥
ਅਭਿਮਾਨੁ ਖੋਇ ਖੋਇ ਖੋਇ ਖੋਈ
ਹਉ ਮੋ ਕਉ ਸਤਿਗੁਰ ਮੰਤ੍ਰ ਦ੍ਰਿੜਾਏ ॥ (ਮਹਲਾ ੫)

ਮਨੁੱਖ ਨੂੰ ਮੈਂ, ਨਹੀਂ ਤੂੰ ਦੀ ਸੋਝੀ ਆ ਜਾਏ। ਉਹ ਵਿੱਥਾਂ ਖ਼ਤਮ ਕਰ ਲਵੇ। ਇੰਜ ਸਾਰੀ ਦੁਨੀਆ ਚੰਗੀ-ਚੰਗੀ ਬਣ ਜਾਏਗੀ। ਸਭ ਦਾ ਦੁਖ ਦਰਦ ਸਾਂਝਾ ਹੋ ਜਾਏਗਾ। ਸਭ ਦਾ ਦ੍ਰਿਸ਼ਟੀਕੋਣ ਮਨੁੱਖਵਾਦੀ ਬਣ ਜਾਏਗਾ ਤੇ ਸਭ ਮਨੁੱਖਤਾ ਦਾ ਭਲਾ ਲੋਚਣਗੇ। ਜੀਵਾਂ ਪ੍ਰਤੀ ਭਾਵਨਾ ਵੀ ਸ਼ੁਧ ਹੋ ਜਾਏਗੀ। ਆਪਣੇ ਅੰਦਰ ਨਿਮਰਤਾ ਮੇਲ-ਮਿਲਾਪ, ਸੁਹਿਰਤਾ, ਸਹਿਣਸ਼ੀਲਤਾ ਦੇ ਗੁਣ ਪ੍ਰਵੇਸ਼ ਕਰਨਗੇ।



